੧ ਓ ਸਤਿਗੁਰਪ੍ਰਸਾਦਿ ॥

ਕਾਕਾ ਸੁਦਾਗਰ ਸਿੰਘ ਪੁਸਤਕ ਭੰਡਾਰ ਦੀ ਗ੍ਰੰਥ ਮਾਲਾ ਨੰ: ੧੩

ਅਰਥਾਤ

# ਖਾਲਸਾ ਧਰਮ ਬੀਰ ਸ਼ਹੀਦੀਆਂ

ਯਾ ਅਕਾਲੀ

# ਖਾਲਸੇ ਦੀ ਸ਼ਮਸ਼ੇਰ

ਜਿਸ ਵਿਚ

ਪੁਰਾਤਨ ਅਕਾਲੀ ਖਾਲਸੇ ਦੀ ਜ਼ਬਰਦਸਤ ਸ਼ਮਸ਼ੇਰ ਦੇ ਜੌਹਰ ਤੇ ਸਿੰਘਾਂ ਦੀਆਂ ਲੜਾਈਆਂ, ਸ਼ਹੀਦਾਂ ਸਿੰਘਾਂ ਦੇ ਮੁਕੰਮਲ ਹਾਲਾਤ, ਤਰਨਾਂ ਦਲ, ਬੁੱਢਾ ਦਲ ਤੇ ਵੱਡਾ ਘਲੂਘਾਰਾ, ਛੋਟਾ ਘਲੂਘਾਰਾ, ਆਦਿਕਾਂ ਦੇ ਪੂਰੇ ਪੂਰੇ ਹਾਲ, ਬਾਬਾ ਬੰਦਾ ਬਹਾਦਰ ਦਾ ਮੁਕੰਮਲ ਜੀਵਨ ਤੇ ਨਾਦਰਸ਼ਾਹੀ ਲੁੱਟਾਂ ਦੇ ਪੂਰੇ ਪੂਰੇ ਸਮਾਚਾਰ ਬੜੇ ਦਿਲ ਵਿੰਨ੍ਹਵੇਂ ਢੰਗ ਨਾਲ ਵਰਨਣ ਕੀਤੇ ਗਏ ਹਨ

—ਸੰਕਲਿਤ ਕਰਤਾ—

## ਭਾਈ ਲਾਭ ਸਿੰਘ 'ਲਾਭ'

ਕਰਤਾ—ਇਤਹਾਸ ਗੁਰੂ ਖਾਲਸਾ ੧-੨ ਹਿੱਸਾ ਤੇ ਮੁਕੰਮਲ ਗੁਰਮਤ ਖਾਲਸਾ ਤਵਾਰੀਖ, ਸ੍ਰੀ ਮਹਾਰਾਣੀ ਸੰਜੋਗਤਾ, ਸੁੱਚੇ ਰਤਨ, ਕਾਕਾ ਸੁਦਾਗਰ ਸਿੰਘ ਆਦਿਕ

ਪ੍ਰਕਾਸ਼ਕ !

## ਭਾਈ ਲਾਭ ਸਿੰਘ ਐਂਡ ਸਨਜ਼

ਪੁਸਤਕਾਂ ਛਾਪਣ ਤੇ ਵੇਚਣ ਵਾਲੇ ਪਬਲਿਸ਼ਰਜ਼

ਮਾਲਕ ਕਾਕਾ ਸੁਦਾਗਰਸਿੰਘ ਪੁਸਤਕ ਭੰਡਾਰ ਤੇ ਸਾ: ਏਜੰਟ ਖਾਲਸਾ ਟ੍ਰੈਕਟ ਸੁਸਾਇਟੀ ਵ ਕਮਿਸ਼ਨ ਏਜੰਟ, ਬਜ਼ਾਰ ਮਾਈ ਸੇਵਾਂ ਅੰਮ੍ਰਿਤਸਰ

੧ ਓ ਸਤਿਗੁਰਪ੍ਰਸਾਦਿ ॥

# ਗੁਰਮਤ ਇਤਹਾਸ ਗੁਰੂ ਖਾਲਸਾ
## ਹਿੱਸਾ ਦੂਜਾ
ਅਰਥਾਤ
# ਖਾਲਸੇ ਦੀ ਸ਼ਮਸ਼ੇਰ

ਜਿਸ ਵਿਚ
ਸਿੰਘਾਂ ਦੀਆਂ ਲੜਾਈਆਂ ਜੋ ਸ੍ਰੀ ਗੁਰੂ ਗੋਬਿੰਦਸਿੰਘ ਜੀ ਮਹਾਰਾਜ ਦੇ ਸਮੇਂ ਤੇ ਉਸ ਤੋਂ ਪਿਛੋਂ ਮੁਸਲਮਾਨਾਂ ਨਾਲ ਹੋਈਆਂ, ਉਹਨਾਂ ਦਾ ਵਰਨਣ ਤੇ ਬਾਬੇ ਬੰਦੇ ਬਹਾਦ੍ਰ ਦੇ ਹੱਥੋਂ ਮੁਗ਼ਲ ਅੱਤਜਾਚਾਰਾਂ ਦਾ ਸੁਧਾਰ ਹੋਣਾ ਤੇ ਬੜੇ ਬੜੇ ਜੋਧੇ ਸਿੰਘਾਂ ਦੇ ਸ਼ਹੀਦ ਹੋਣ ਦੇ ਸਮਾਚਾਰ ਇਤਹਾਸਕ ਢੰਗ ਨਾਲ ਦਰਜ ਕੀਤੇ ਗਏ ਹਨ ।

ਸੰਕਲਿਤ ਕਰਤਾ

**ਭਾਈ ਲਾਭ ਸਿੰਘ 'ਲਾਭ'**

ਕਰਤਾ ਇਤਹਾਸ ਗੁਰੂ ਖਾਲਸਾ, ਸੁੱਚੇ ਰਤਨ, ਮਹਾਰਾਣੀ ਸੰਯੋਗਤਾ, ਕਾਕਾ ਸੌਦਾਗਰ ਸਿੰਘ ਆਦਿਕ

ਪ੍ਰਕਾਸ਼ਕ !

**ਭਾਈ ਲਾਭ ਸਿੰਘ ਐਂਡ ਸਨਜ਼**

ਪੁਸਤਕਾਂ ਛਾਪਣ ਤੇ ਵੇਚਨ ਵਾਲੇ ਕਮਿਸ਼ਨ ਏਜੰਟ
ਬਾਜ਼ਾਰ ਮਾਈ ਸੇਵਾਂ ਅੰਮ੍ਰਿਤਸਰ ਨੇ ਆਪਨੇ
"ਕਾਕਾ ਸੌਦਾਗਰ ਸਿੰਘ ਪੁਸਤਕ ਭੰਡਾਰ" ਵਾਸਤੇ ਪ੍ਰਕਾਸ਼ਤ ਕੀਤਾ ।

# ਭੂਮਿਕਾ

ਬੀਤ ਰਿਹਾ ਸਮਾਂ ਖਾਲਸੇ ਦੀ ਪਿਛਲੀ ਸ਼ਾਨ ਨੂੰ ਪ੍ਰਤੱਖ ਸੱਚਾ ਸਾਬਤ ਕਰ ਰਿਹਾ ਹੈ। ਅਜੇ ਥੋਹੜਾ ਚਿਰ ਹੀ ਬੀਤਿਆ ਹੈ, ਕਿ ਅਨਜਮਤੀ ਪੁਰਸ਼ ਖਾਲਸੇ ਦੇ ਇਤਹਾਸ ਨੂੰ ਪੜ੍ਹ ਸੁਣਕੇ ਅਦੁਤੀ ਬਹਾਦਰੀ ਦੇ ਚਮਤਕਾਰਿਆਂ ਨੂੰਖਿਆਲੀਯੱਕੜ ਸਮਝਿਆ ਕਰਦੇ ਸਨ।ਪਰ ਕੁਦਰਤ ਦਾਗੇੜਬੜਾ ਵਚਿੱਤ੍ਰ ਹੈ? ਖਾਲਸਾ ਜਿੰਨਾਂ ਗਾੜ੍ਹੀ ਨੀਂਦ ਸੁੱਤਾਹੋਇਆਸੀ, ਉਤਨਾਂਹੀ ਵੱਧ ਜਾਗ੍ਰਤ ਵਿੱਚ ਆਇਆ ਤੇ ਆਕੇ ਸਾਬਤ ਕਰ ਦਿੱਤਾ ਕਿ ਧਰਮ ਪਰ ਕੁਰਬਾਨ ਹੋਣਾਂ ਸਿੱਖਾਂ ਲਈ ਖੱਬੇ ਹੱਥ ਦੀ ਖੇਡ ਹੈ। ਸਿੱਖ ਧਰਮ ਦੇ ਅਣਗਿਣਤ ਸ਼ਹੀਦਾਂ ਦੇ ਇਤਹਾਸ ਅੱਜ ਤੱਕ ਛਪਕੇ ਵਿਕ ਚੁਕੇ ਹਨ, ਪਰ ਸਾਨੂੰ ਭੀ ਆਪਣੀ ਲੜੀ ਵਿੱਚ ਐਸੀਆਂ ਬੀਰ ਰਸ ਦੀਆਂ ਭਰੀਆਂ ਪੁਸਤਕਾਂ ਪ੍ਰਕਾਸ਼ਤ ਕਰਨ ਦਾ ਉਤਸ਼ਾਹ ਏਸੇ ਕਾਰਨ ਦੇ ਹੀ ਆਸਰੇ ਹੋਇਆ ਹੈ ਕਿ ਖਾਲਸੇ ਵਿੱਚ ਹੁਣ ਜਿਵੇਂ ਸ਼ਾਂਤ ਮਈ ਦਾ ਅਥਾਹ ਸਮੁੰਦਰ ਠਾਠਾਂ ਮਾਰ ਰਿਹਾ ਹੈ, ਓਸੇ ਤਰਾਂ ਮੁਗਲ ਅਤਯਾਚਾਰਾਂ ਦੇ ਸਮੇਂ ਭੀ ਖਾਲਸੇ ਦੀ ਸ਼ਮਸ਼ੇਰ ਮੁਗਲਅੱਖੀਆਂ ਨੂੰ ਚਕਾਚੂੰਦ ਕਰਿਆ ਕਰਦੀ ਸੀ। ਵਾਹਿਗੁਰੂ ਦੇ ਅਥਾਹ ਸੰਸਾਰ ਵਿੱਚ ਅਨਗਿਣਤ ਰੂਹਾਂ ਉਪਜੀਆਂ ਤੇ ਵਿਨਸ ਗਈਆਂ, ਅਨੇਕਾਂ ਚੱਕ੍ਰ ਵਰਤੀ ਰਾਜੇ ਆਏ ਤੇ ਚਲੇ ਗਏ, ਪਰ ਇਤਿਹਾਸ ਵਿੱਚ ਕਈਆਂ ਦਾ ਨਾਮ ਤੱਕ ਨਹੀਂ ਮਿਲਦਾ ਕੇਵਲ ਦੇਸ਼ ਹਿਤ ਇਨਸਾਫ ਕਰਨ ਵਾਲੇ ਤੇ ਅਪਣੇ ਮੱਥੇ ਤੇ ਜਸ ਭਰਿਆ ਟਿਕਾ ਲੈਣ ਵਾਲੇ ਨੇਕ ਤੇ ਆਦਲ ਪੁਰਸ਼ਾ ਦਾ ਨਾਉਂ ਹੀਇਤਹਾਸਵਿੱਚਅਟੱਲਚਿਤ੍ਰਿਆਚਲਿਆਆਉਂਦਾ ਹੈ, ਉਦਹਾਰਣ ਦੇ ਤੌਰ ਤੇ ਦੇਖ ਲਵੋ ਕਿ ਇਕ ਪਾਸੇ ਹਿੰਦੁਸਤਾਨ ਦਾ ਬਲੀ ਸ਼ਹਿਨਸ਼ਾਹ ਔਰੰਗਜ਼ੇਬ ਹੈ, ਜਿਸਦੇ ਨਾਮ ਦੀ ਦੋਹੀ ਰਾਸ ਕੁਮਾਰੀ ਤੋਂ ਹਿਮਾਲਯ ਤੱਕ ਦੀਆਂ ਉਚ ਚੋਟੀਆਂ ਤੱਕ ਫਿਰਦੀ ਸੀ

ਜਿਸਨੇ ਕਿ ਅਪਨੇ ਭਿਅੰਕਰ ਜ਼ੁਲਮਾਂ ਨਾਲ ਧਰਤੀ ਨੂੰ ਭੀ ਕੰਬਾ-
ਇਮਾਨ ਕਰ ਰੱਖਿਆ ਸੀ ਤੇ ਅਮਿਤ ਲਾਉ ਲਸ਼ਕਰ ਨਾਲ
ਭਾਰਥਵਰਸ਼ਨੂੰਦੁਖ ਵਿੱਚ ਪਾਕੇ ਨਸ਼ਟ ਕਰ ਦਿੱਤਾ ਸੀ,ਅੱਜ ਉਸਦਾ
ਕਲੰਕੀਨਾਮਕੋਣਯਾਦਕਰਦਾਹੈ?ਉਤ੍ਰਮਿਲੇਗਾ ਕਿਕੋਈ ਨਹੀਂ,ਦੂਜੇ
ਪਾਸੇਗ੍ਰੀਬਪਰਮਹਾਨਬਲੀ ਆਤਮਾਂਵਾਂ ਕਿਸਤਰਾਂ ਜਰਵਾਨਿਆਂ ਦੇ
ਜ਼ੁਲਮ ਤੇ ਤਦੀ ਨੂੰ ਜ਼ਹਾਰਕੇ "ਸੀ" ਤੱਕ ਨਾ ਕਰਦੀਆਂ ਹੋਈਆਂ
ਕੇਵਲ "ਵਾਹਿਗੁਰੂ" ਦੇ ਜਾਪ ਦੇ ਆਸਰੇ ਹੀ ਤਨ ਮਨ ਵਾਰਕੇ
ਆਪਣੇ ਜਸ ਭਰੇ ਨਾਮਾਂ ਨੂੰ ਇਤਹਾਸ ਦੇ ਪਤ੍ਰਿਆਂ ਪਰ ਸੁਨੈਹਰੀ
ਅਖਰਾਂ ਵਿੱਚ ਚਿਤ੍ਰਵਾ ਗਏ ! ਏਸ ਦ੍ਰਿਸ਼ਟਾਂਤ ਤੋਂ ਸਪਸ਼ਟ ਪ੍ਰਗਟ
ਹੈ ਕਿ ਜ਼ੁਲਮ ਜਦ ਕਦ ਡੁਬਦਾ ਹੈ,ਨੇਕੀ ਜਦ ਕਦ ਤਰਦੀ ਹੈ।
ਸੋ ਏਸੇ ਤਰਾਂ ਬਾਬਾ ਬੰਦਾ ਬਹਾਦਰ ਤੇ ਪੁਰਾਤਨ ਅਕਾਲੀ
ਖਾਲਸੇ ਨੇ ਭੀ ਜੋ ਮੁਗਲਾਂ ਪਾਸੋਂ ਲੇਖੇ ਲਏ ਉਹ ਭੀ ਐਸੇ
ਸੁਨੈਹਰੀ ਕਲਮ ਨਾਲ ਲਿਖਨ ਯੋਗ ਹਨ ਜੋ ਆਈਆਂ ਨਸਲਾਂ
ਨੂੰ ਇਨਸਾਫ ਤੇ ਸੱਚ ਨੂੰ ਪਿਆਰ ਕਰਨ ਦਾ ਮੌਕਾ ਦੇ ਸਕਦੇਹਨ,
ਸਿੱਖਾਂ ਦੀ ਸ਼ਮਸ਼ੇਰ ਦੀ ਧਾਂਕ ਜੇਹੜੀ ਬਾਬੇ ਬੰਦੇ ਤੇ ਪੁਰਾਤਣ
ਜੱਥੇਬੰਦ ਅਕਾਲੀ ਖਾਲਸੇ ਨੇ ਉਸ ਸਮੇਂ ਵਿਚ ਬਿਠਲਾਈ
ਉਸਦੇ ਯਾਦ ਆਉਂਦਿਆਂ ਹੀ ਲੂੰ ਕੰਡੇ ਹੋ ਜਾਂਦੇ ਹਨ, ਬਾਬਾ ਬੰਦਾ
ਬਹਾਦਰ ਨੂੰ ਏਸ ਸੰਸਾਰ ਤੇ ਆਇਆਂ ਅੱਜ ਕਈ ਸਦੀਆਂ ਬੀਤ
ਗਈਆਂ ਹਨ ਪਰ ਉਸ ਦੀ ਸ਼ਮਸ਼ੇਰ ਦੇ ਕਾਰਨਾਮੇ ਅੱਜ ਤੱਕ
ਤ੍ਵਾਰੀਖ ਦੇ ਪਤ੍ਰਿਆਂ ਪਰ ਸੁਚਿਤ੍ਰ ਚਲੇ ਆਉਂਦੇ ਹਨ। ਧਰਮ
ਬੀਰ ਸ਼ਹੀਦੀਆਂ ਅਰਥਾਤ ਅਕਾਲੀ ਖਾਲਸੇ ਦੀ ਸ਼ਮਸ਼ੇਰ ਨੂੰ
ਪੜ੍ਹਕੇ ਜੇ ਕੋਈ ਇਕ ਅਧ ਪ੍ਰਾਣੀ ਮਾਤ੍ਰ ਭੀ ਖਾਲਸੇ ਦੀ ਪੁਰਾਤਨ
ਬੀਰ ਸ਼ਕਤੀ ਪਰ ਅੱਸ਼ ਅੱਸ਼ ਕਰ ਉਠੇਗਾ ਤਾਂ ਮੈਂ ਆਪਣੀ
ਕੀਤੀ ਮੇਹਨਤ ਨੂੰ ਬਿਰਥਾ ਗਿਆ ਨਹੀਂ ਸਮਝਾਂਗਾ।

ਅਕਤੂਬਰ
ਸੰ: ੧੯੨੩

ਗੁਰੂ ਪੰਥ ਦਾ ਦਾਸ—
ਲਾਭ ਸਿੰਘ "ਲਾਭ" ਘੁਮਾਣ

੧ ੴ ਸਤਿਗੁਰਪ੍ਰਸਾਦਿ ॥

# ਤਵਾਰੀਖ ਗੁਰੂ ਖਾਲਸਾ

## ਅਰਥਾਤ ਗੁਰਮਤ ਇਤਿਹਾਸ ਗੁਰੂ ਖਾਲਸਾ

## ਬਾਬੇ ਬੰਦੇ ਦਾ ਜਨਮ

ਕਸ਼ਮੀਰ ਦੀ ਰਿਆਸਤ ਦੇ ਨਾਲ ਲਗਦੀ ਇਕ ਪੁਨਛ ਦੀ ਰਿਆਸਤ ਹੈ, ਇਸ ਰਿਆਸਤ ਦੇ "ਰਾਜੌਰੀ" ਕਸਬੇ ਵਿੱਚ ਰਾਮ ਦੇਵ ਇੱਕ ਰਾਜਪੂਤ ਰਿਹਾ ਕਰਦਾ ਸੀ, ਜੋ ਹੱਛਾ ਧਨਾਢ ਅਰ ਦੋ ਤਿੰਨਾਂ ਪਿੰਡਾਂ ਦਾ ਮਾਲਕ ਸੀ, ਉਸਦੇ ਘਰ ਕੱਤਕ ਸੁਦੀ ਤ੍ਰੌਦਸ਼ੀ ਸੰਮਤ ੧੭੨੭ ਬਿਕ੍ਰਮੀ ਨੂੰ ਬੰਦੇ ਦਾ ਜਨਮ ਹੋਇਆ, ਇਸ ਦਾ ਨਾਮ ਪਿਤਾ ਨੇ ਲਛਮਨ ਦੇਵ ਰੱਖਿਆ।

ਬਾਲ ਅਵਸਥਾ ਤੋਂ ਇਸਦੇ ਅੰਦਰ ਉਤਸ਼ਾਹ ਵਰਧਕ ਸ਼ਕਤੀ ਬੜੀ ਸੀ, ਸ਼ਸਤ੍ਰ ਵਿੱਦਜਾ ਜਿੰਨੀ ਕਿ ਉਸ ਵੇਲੇ ਦੇ ਰਾਜਪੂਤਾਂ ਨੂੰ ਲੋੜੀ ਦੀ ਸੀ ਸਿੱਖ ਲੀਤੀ, ਇੱਕ ਧਨਾਢ ਦਾ ਪੁੱਤ੍ਰ ਹੋਣ ਕਰਕੇ ਕਿਸੇ ਗੱਲ ਦੀ ਪ੍ਰਵਾਹ ਨਹੀਂ ਸੀ, ਇਸ ਵਾਸਤੇ ਸਰੀਰ ਦਾ ਭੀ ਰਿਸ਼ਟ ਪੁਸ਼ਟ ਸੀ, ਈਸ਼੍ਵਰ ਦੀ ਦਯਾ ਸੀ, ਪ੍ਰਸੰਨਤਾ ਦੇ ਸਾਰੇ ਸਾਧਨ ਪ੍ਰਾਪਤ ਸਨ, ਇਸ ਵਾਸਤੇ ਸ਼ਿਕਾਰ ਦੀ ਚੇਟਕ ਭੀ ਲਗ ਗਈ।

## ਬੰਦੇ ਦਾ ਸਾਧੂ ਹੋਣਾ

ਕੁਦਰਤੀ ਨਿਯਮ ਹੈ ਕਿ ਕੋਈ ਕਾਰਜ ਕਾਰਨ ਤੋਂ ਬਿਨਾਂ ਨਹੀਂ

ਹੁੰਦਾ, ਸੰਸਾਰ ਵਿੱਚ ਇਹ ਗੱਲ ਉੱਘੀ ਅਤੇ ਪ੍ਰਸਿੱਧ ਹੈ, ਯਥਾਃ— ਜਿਸ ਵੇਲੇ ਅਧਰਮ ਸੰਸਾਰ ਤੇ ਪਸਰ ਜਾਂਦਾ ਹੈ, ਸੱਚ ਲੋਪ ਹੋ ਜਾਂਦਾ ਹੈ, ਪ੍ਰਿਥਵੀ ਅੱਤ ਦੁਖੀ ਹੋ ਜਾਂਦੀ ਹੈ ਤਾਂ ਧਰਮ ਨੂੰ ਸੰਸਾਰ ਵਿਖੇ ਕਾਇਮ ਰੱਖਣਾ ਇਕ ਕਾਰਜ ਹੁੰਦਾ ਹੈ, ਉਸ ਦੇ ਦੂਰ ਕਰਨ ਲਈ ਇਕ ਮਹਾਨ ਪੁਰਸ਼ ਦੀ ਉਤਪਤੀ ਦੀ ਲੋੜ ਹੁੰਦੀ ਹੈ, ਸੋ ਇਸ ਪ੍ਰਕਾਰ ਬੰਦੇ ਦੀ ਆਉਣ ਵਾਲੀ ਕਥਾ ਵਿੱਚ ਸ੍ਰੀ ਦਸਮੇਸ ਪਿਤਾ ਜੀ ਦੇ ਦਰਸ਼ਨ ਪ੍ਰਾਪਤ ਹੋਕੇ ਸਿੱਖ ਬਣਨ ਦਾ ਅਵਸਰ ਲੱਭਨ ਦਾ ਮੁੱਢਲਾਂ ਸਬੱਬ ਇਹ ਹੋਇਆ ਕਿ ਇਕ ਦਿਨ ਬੰਦਾ ਸ਼ਿਕਾਰ ਖੇਡ਼ਨ ਗਿਆ ਅਰ ਇਕ ਹਰਨੀ ਨੂੰ ਤੀਰ ਦਾ ਨਸ਼ਾਨਾ ਬਣਾਇਆ।

ਓਹ ਹਰਨੀ ਮਰੀ ਨਹੀਂ, ਮਾਨੋ ਉਸਦੀਆਂ ਦੁਖਦਾਈ ਕਾਮਨਾਂ ਦਾ ਘਾਤ ਹੋਇਆ ਤੇ ਉਹੀ ਨਸ਼ਾਨਾ ਉਸਦੇ ਆਉਣ ਵਾਲੇ ਜੀਵਨ ਦੇ ਸੁਧਾਰ ਦਾ ਸਾਧਨ ਬਣਿਆ।

ਹਰਨੀ ਮਰ ਗਈ ਓਸਦੇ ਪੇਟ ਥੀਂ ਦੋ ਬੱਚੇ ਨਿਕਲੇ, ਜੋ ਥੋੜਾ ਸਮਾਂ ਤੜਫ ਤੜਫ ਕੇ ਮਰ ਗਏ ਓਹਨਾਂ ਦੀ ਇਸ ਦਸ਼ਾ ਤੋਂ ਬੰਦੇ ਦੇ ਵੈਰਾਗ ਦੀ ਉਤਪਤੀ ਹੋਈ, ਵੈਰਾਗ, ਤਿੰਨ ਪ੍ਰਕਾਰ ਦਾ ਹੁੰਦਾ ਹੈਃ—ਕਾਰਨ ਵੈਰਾਗ, ਤੀਬ੍ਰ ਵੈਰਾਗ, ਤਰ ਤੀਬ੍ਰ ਵੈਰਾਗ॥

ਕਾਰਨ ਵੈਰਾਗ ਤੋਂ ਉਪ੍ਰੰਤ ਭਲੇ ਪੁਰਸ਼ਾਂ ਦੀ ਸੰਗਤ ਦਾ ਪਵਿੱਤ੍ਰ ਜਲ ਮਿਲਕੇ ਵੈਰਾਗ ਰੂਪ ਪੌਦਾ ਫਲੀ ਭੂਤ ਹੋ ਜਾਂਦਾ ਹੈ ਅਰ'ਤਰ ਤੀਬ੍ਰਤਾ'ਤੱਕ ਪੁਜ ਜਾਂਦਾ ਹੈ।

ਤਤ ਛਿਨ ਬੰਦੇ ਨੂੰ ਚੋਟ ਆਈ ਅਰ ਅਪਨੇ ਪਿੰਡ ਵਿਖੇ ਰਹਿਣ ਵਾਲੇ ਜਾਨਕੀ ਪ੍ਰਸ਼ਾਦ ਬੈਰਾਗੀ ਸਾਧੂ ਦੀ ਸੰਗਤ ਨੇ ਉਸ ਦੇ ਚਿੱਤ ਦੇ ਵੈਰਾਗ ਨੂੰ ਪ੍ਰਪੱਕ ਕਰ ਦਿੱਤਾ, ਅਰਥਾਤ ਭਜਨ ਬੰਦਗੀ ਨਿੱਤ ਨੇਮ ਆਦਿ ਕਰਨ ਲੱਗ ਪਿਆ ਅਰ ਹਿੰਸਾ ਆਦਿ ਕਰਨੀ ਛੱਡ ਦਿੱਤੀ।

ਇਸ ਪ੍ਰਕਾਰ ਜਦੋਂ ਵੈਰਾਗ ਤੀਬਰ ਅਵਸਥਾ ਵਿੱਚ ਆ ਗਿਆ ਅਰ ਗੁਰੂ ਲੱਭਣਦੀ ਅਭਲਾਸ਼ਾ ਪੈਦਾ ਹੋਈ, ਕਿਉਂਕਿ ਪੰਜਾਬੀ ਕਹਾਵਤ ਹੈ "ਗੁਰੂ ਬਿਨਾਂ ਗਤ ਨਹੀਂ, ਸ਼ਾਹ ਬਿਨਾਂ ਪਤ ਨਹੀਂ" ਜਾਨਕੀਪ੍ਰਸ਼ਾਦ ਨਾਲ ਮਿਲਕੇ ਉਸ ਦੇ ਗੁਰਦੁਆਰੇ ਰਾਮ ਥੰਮਨ ਪਿੰਡਵਿੱਚ ਕਸੂਰ ਸ਼ਹਿਰ ਦੇ ਪਾਸ ਵੈਸਾਖੀ ਦੇ ਮੇਲੇ ਤੇ ਆਇਆ ਅਰ ਓਥੇ ਇਕ ਸੰਤਰਾਮ ਦਾਸ ਜੀ ਜੋ ਕਿ ਬੜੀ ਬਰਕਤ ਤੇ ਧਾਰਨਾ ਵਾਲੇ ਸਾਧੂ ਸਨ ਓਹਨਾਂ ਦਾ ਚੇਲਾ ਬਣ ਗਿਆ ਅਰਥਾਤ ਸੰਨ ੧੭੪੩ ਵਿਖੇ ੧੬ ਸਾਲ ਦੀ ਉਮਰ ਵਿੱਚ ਬੈਰਾਗੀ ਸਾਧੂ ਹੋ ਗਿਆ ਅਰ ਉਸਦਾ ਨਾਮ ਨਰੈਣ ਦਾਸ ਰੱਖਿਆ ਗਿਆ ।

## ਬੰਦੇ ਨੂੰ ਇੱਕ ਸਿੱਧ ਦਾ ਮੇਲ

ਸਮੇਂ ਦੀ ਚਾਲ ਅਨੁਸਾਰ ਬੰਦਾ ਅਰਥਾਤ ਨਰਾਇਣ ਦਾਸ ਬੈਰਾਗੀਆਂ ਦੀ ਮੰਡਲੀ ਨਾਲ ਮਿਲਕੇ ਹਰਦੁਆਰ ਪੁੱਜਾ । ਉਪ੍ਰੰਤ ਸੈਲ ਮੇਲਾ ਕਰਦਾ ਦਰਯਾ ਗੁਦਾਵਰੀ ਦੇ ਕੰਢੇ ਜਿਥੇ ਕਿ ਪੰਚ-ਵਟੀ ਇੱਕ ਪ੍ਰਸਿੱਧ ਅਸਥਾਨ ਹੈ,ਏਥੇ ਸ੍ਰੀ ਰਾਮ ਚੰਦ੍ਰ ਜੀ ਦੇ ਭਾਈ ਲਛਮਨ ਨੇ ਰਾਵਨ ਲੰਕਾ ਪਤੀ ਦੀ ਭੈਣ ਸੂਪ ਨਖਾਂ ਦਾ ਨੱਕ ਵੱਢਿਆ ਸੀ ਜਾਂ ਇਉਂ ਕਹੋ ਕਿ ਰਾਵਣ ਅਰ ਉਸ ਦੇ ਪ੍ਰਵਾਰ ਨੂੰ ਸੰਸਾਰ ਤੋਂ ਮੁਕਾ ਦੇਣ ਦਾ ਮੁੱਢ ਏਥੇਹੀ ਬੱਝਾ ਸੀ—ਉਥੇ ਪੁੱਜਾ ।

ਇਸ ਅਸਥਾਨ ਤੇ ਇੱਕ ਔਘੜ ਜੋਗੀ ਰਿਹਾ ਕਰਦਾ ਸੀ ਜੋ ਜੰਤ੍ਰ ਮੰਤ੍ਰ ਆਦ ਦੇ ਬਲ ਕਰਕੇ ਬੜਾ ਪ੍ਰਤਿਸ਼ਟਤ ਹੋ ਰਿਹਾ ਸੀ, ਇਹ ਔਘੜ ਲੂਣੀਏ ਸਿੱਧ ਦਾ ਚੇਲਾ ਸੀ ।

ਨਰੈਣ ਦਾਸ ਨੇ ਇਸ ਸਿੱਧ ਦੀ ਬੜੀ ਸੇਵਾ ਕੀਤੀ, ਜਿਸ ਦਾ ਮੇਵਾ ਇਹ ਹੋਇਆ ਕਿ ਉਸ ਔਘੜ ਨੇ ਇਸ ਨੂੰ ਇੱਕ ਪੋਥੀ ਦਿੱਤੀ, ਜਿਸ ਵਿੱਚ ਉਸ ਨੇ ਗੁੱਝੇ ਭੇਤ ਜੰਤ੍ਰ ਮੰਤ੍ਰ ਆਦਿਕਾਂ ਦੇ ਲਿਖੇ ਹੋਏ ਸਨ ।

ਔਘੜ ਤਾਂ ਸੰਮਤ ੧੭੪੯ ਨੂੰ ਏਸ ਅਸਾਰ ਸੰਸਾਰਤੋਂ ਦੇਵ ਪੁਰੀ ਨੂੰ ਪਧਾਰ ਗਿਆ ਅਰ ਇਹ ਓਸ ਦੀ ਦੱਸੀ ਜੁਗਤੀ ਅਨੁਸਾਰ ਰਿੱਧੀਆਂ ਸਿੱਧੀਆਂ ਦੇ ਮਗਰ ਪੈਗਿਆ ਅਰ ਦੇਵ ਨੇਤ ਸਫਲਤਾ ਹੁੰਦੀ ਚਲੀ ਗਈ।

ਥੋੜੇ ਸਮੇਂ ਪਿਛੋਂ ਪੰਚਵਟੀ ਤੋਂ ਚੱਲਕੇ ਨਾਨਦੇੜ ਗੁਦਾਵਰੀ ਦੇ ਕੰਢੇ ਇਕ ਸੁੰਦਰ ਬਗੀਚਾ ਬਨਾਕੇ ਰਹਨ ਲਗ ਪਿਆ ਅਰ ਆਸ ਪਾਸ ਦੇ ਨਗਰਾਂ ਵਿਖੇ ਸਿੱਧ ਮਸ਼ਹੂਰ ਹੋਗਿਆ, ਲੋਕਾਂ ਵਿਖੇ ਚੰਗੀ ਪ੍ਰਤਿਸ਼ਟਤਾ ਹੋਨ ਲਗ ਪਈ।

## ਨਰਾਇਣ ਦਾਸ ਤੋਂ ਬੰਦਾ ਹੋਣਾ ਤੇ ਸ੍ਰੀ ਦਸਮੇਸ਼ ਪਿਤਾ ਜੀ ਦੇ ਦਰਸ਼ਨ

ਵਿਸਤਾਰ ਪੂਰਬਕ ਇਹ ਹਾਲ ਪਹਿਲੇ ਭਾਗ ਵਿੱਚ ਗੁਰੂ ਜੀ ਦੇ ਜੀਵਨ ਵਿਖੇ ਦਸ ਆਏ ਹਾਂ, ਪਰ ਲੜੀ ਸੰਬੰਧ ਨੂੰ ਕਾਇਮ ਰੱਖਣ ਦੀ ਨੀਤੀ ਅਨੁਸਾਰ ਸੰਖੇਪ ਹਾਲ ਏਥੇ ਦੱਸਣਾ ਯੋਗ ਹੈ।

ਦਸਮ ਪਿਤਾ ਜੀ ਓਸਦੇ ਸਾਰੇ ਹਾਲ ਨੂੰ ਸੁਣਕੇ ਸੱਚਾ ਸਿੱਖ ਬਨਾਨ ਹਿਤ ਅਰ "ਰਿਧ ਸਿੱਧ ਨਾਮੇ ਕੀ ਦਾਸੀ" ਦੀ ਸੰਥਾ ਦੇਨ ਲਈ ਓਸਦੇ ਮਕਾਨ ਤੇ ਪਧਾਰੇ ਅਰ ਓਸ ਪਲੰਘ ਤੇ ਜਿਹੜਾ ਕਿ ਓਸਨੇ ਆਪਣੇ ਬਲ ਨੂੰ ਜਤਾਨ ਲਈ ਡਾਹ ਰੱਖਿਆ ਸੀ ਅਰ ਜੋ ਉਸ ਤੇ ਬੈਂਹਦਾ ਓਸ ਨੂੰ ਆਪਨੀ ਸ਼ਕਤੀ ਨਾਲ ਜਮੀਨ ਤੇ ਡੇਗਦਾ ਸੀ ਅਰ ਸ਼ਰਮਿੰਦਾ ਕਰਦਾ ਸੀ।

ਪਰ ਹੁਣ ਆਪ ਸ਼ਰਮਿੰਦਾ ਹੋਇਆ, ਗੁਰੂ ਜੀ ਤੇ ਕੋਈ ਵਾਰ ਨਾਂ ਚਲ ਸਕਿਆ, ਆਖਰ ਬੇਵੱਸ ਹੋਕੇ ਚਰਨਾਂਤੇ ਢਹਿ ਪਿਆ ਅਰ ਨਰੈਣ ਦਾਸ ਤੋਂ ਬੰਦਾ ਬਣਿਆ। ਗੁਰੂ ਜੀ ਨੇ ਅਪਨੇ ਭਥੇ ਵਿੱਚੋਂ ਪੰਜ ਤੀਰ ਬਖਸ਼ ਅਰ ਬਹੁਤ ਸਾਰੇ ਸਿੰਘ ਨਾਲ ਦਿੱਤੇ ਅਰ ਪੰਜਾਬ ਵੱਲ ਭੇਜਿਆ।

## ਬੰਦੇ ਦਾ ਪੰਜਾਬ ਵੱਲ ਆਉਣਾ

ਸੰਮਤ ੧੭੬੪ ਬਿਕ੍ਰਮੀ ਨੂੰ ਜਦੋਂ ਕਿ ਬਾਬੇ ਬੰਦੇ ਦੀ ਉਮਰ ੩੭ ਸਾਲ ਦੀ ਸੀ ਗੁਰੂ ਜੀ ਦੀ ਆਗਿਆ ਪਾਕੇ ਪੰਜਾਬ ਨੂੰ ਰਵਾਨਾ ਹੋਇਆ,ਦੱਖਨ ਦੇਸ ਤੋਂ ਨਿਕਲ ਕੇ ਰਾਹ ਵਿੱਚ ਗੁਰੂ ਸਾਹਿਬਾਨ ਦੇ ਪਵਿੱਤ੍ਰ ਜੀਵਨ ਅਰ ਕੁਰਬਾਨੀਆਂ ਤੇ ਦੇਸ ਤੋਂ ਆਪਾ ਵਾਰਨ ਦਾ ਹਾਲ ਸਿੰਘਾਂ ਕੋਲੋਂ ਸੁਣਿਆਂ ਅਰ ਹਿੰਦੂ ਪਹਾੜੀ ਰਾਜਿਆਂ ਦੀ ਅਕ੍ਰਿਤਘੰਨਤਾ ਅਰ ਜ਼ਾਲਮ ਰਾਜ ਦੀ ਅੱਤਿਆਚਾਰੀ ਆਦ ਸੁਣੀ, ਉਸ ਦੇ ਅੰਦਰ ਇੱਕ ਰੌ ਪੈਦਾ ਹੋ ਗਈ ਜੋ ਦਸ ਰਹੀ ਸੀ ਕਿ ਬਦਲਾ ਲੈਣ ਵਾਲੇ ਸਰੀਰ ਅੰਦਰ ਆਇਆ ਜੋਸ਼ ਜਿਵੇਂ ਪੁਰਸ਼ ਨੂੰ ਉਭਾਰਦਾ ਹੈ ਐਸਾ ਹੀ ਭੁੱਖੇ ਸ਼ੇਰ ਦੀ ਤਰਾਂ ਇਹ ਗੁੱਰਰਾ ਰਿਹਾ ਸੀ।

## ਬਾਬੇ ਬੰਦੇ ਦੀ ਪ੍ਰੀਖਿਆ ਤੇ ਸਿੱਖਾਂ ਦਾ ਵਿਸ਼੍ਵਾਸ

ਬੰਦੇ ਦੇ ਨਾਲ ਜੋ ਸਿੰਘ ਸਨ ਉਨ੍ਹਾਂ ਦੇ ਚਿਤ ਵਿੱਚ ਇਹ ਖਿਆਲ ਆਇਆ ਕਿ ਇਸ ਦੀ ਪ੍ਰੀਖਿਆ ਲਈਏ। ਰਲਕੇ ਇੱਕ ਦਿਹਾੜੇ ਅਜਿਹੇ ਥਾਂ ਜਿਥੇ ਕਿ ਲਾਗੇ ੨ ਕੋਈ ਪਿੰਡ, ਗ੍ਰਾਮ ਜਾਂ ਸ਼ੈਹਰ ਨਹੀਂ ਸੀ ਕਿਹਾ ਕਿ ਸਾਨੂੰ ਖ਼ਰਚ ਦੀ ਲੋੜ ਹੈ।

ਗੁਰੂ ਸਾਹਿਬ ਦੇ ਬਚਨ ਤੇ ਦ੍ਰਿੜ੍ਹ ਵਿਸ਼੍ਵਾਸ ਰੱਖਨ ਵਾਲਾ ਬੰਦਾ ਅਸੀਰ ਨਾ ਹੋਇਆ ਅਰ ਗੁਰੂ ਜੀ ਦਾ ਧਿਆਨ ਧਰਕੇ "ਕੀਤਾ ਲੋੜੀਏ ਕੰਮ ਸੁ ਹਰ ਪਹਿ ਆਖੀਏ" ਦਾ ਗਾਇਨ ਕੀਤਾ, ਅੰਤ੍ਰਜਾਮੀ ਦੀ ਕ੍ਰਿਪਾ ਅਜਿਹੀ ਹੋਈ ਕਿ ਕੁਝਕੁ ਲੁਬਾਣੇ ਸਿੰਘਦਸਵੰਧ ਦੀ ਰਕਮ ਪੰਜ ਸੌ ਦਮੜਾ ਲੈਕੇ ਬੰਦੇ ਪਾਸਆ ਪੁੱਜੇ ਅਰ ਸਿੰਘਾਂ ਨੂੰ ਲੋੜ ਵੰਦਾ ਜਾਨਕੇ ਅਰ ਅਪਨੀ ਕਮਾਈ ਸਫਲ ਹੁੰਦੀ ਵੇਖਕੇ ਸੇਵਾ ਕੀਤੀ।

ਅਚਾਨਕ ਇਸ ਤਰਾਂ ਏਨੀ ਭਾਰੀ ਰਕਮ ਦਾ ਆ ਜਾਣਾਂ ਸਿੰਘਾਂ ਦੇ ਚਿੱਤ ਨੂੰ ਬੰਦੇ ਦਾ ਕਰਾਮਾਤੀਹੋਣਾਂ ਭਾਸਨ ਲੱਗ ਪਿਆ, ਜਦੋਂ ਬੰਦੇ ਨੇ ਸਾਰੀ ਹੀ ਰਕਮ ਸਿੰਘਾਂ ਨੂੰ ਵੰਡ ਦਿੱਤੀ ਅਰ ਆਪਣੇ ਪਾਸ ਕੁਝ ਨਾਂ ਰੱਖਿਆਂ ਤਾਂ ਹੋਰ ਭੀ ਉਨ੍ਹਾਂ ਦੇ ਚਿਤ ਵਿੱਚ ਸ਼ਰਧਾ ਵਧ ਗਈ।

ਓਥੋਂ ਚੱਲਕੇ ਮੋਰਚੇ ਸਰ ਕਰਦੇ ਹੋਏ ਬੁੰਧੇਲ ਪਾਸ ਪੁੱਜੇ ਅਰ ਸਿੰਘਾਂ ਨੇ ਬੰਦੇ ਪਾਸੋਂ ਬਾਲ ਬੱਚੇ ਲਈ ਖੱਰਚ ਮੰਗਯਾ,ਇਸ ਵੇਲੇ ਭੀ ਬੰਦੇ ਨੇ ਗੁਰੂ ਜੀ ਦੀ ਆਗਿਆ ਅਨੁਸਾਰ ਪੰਜਾਂ ਸਿੰਘਾਂ ਪਾਸੋਂ ਅਰਦਾਸਾ ਕਰਾਇਆ ਅਰ ਦੇਗ ਦੀ ਤਿਆਰੀ ਕਰਨੀ ਅਰੰਭ ਕੀਤੀ।

ਕਰਨ ਕਾਰਨ ਗੁਰੂ ਅੰਤਰਜਾਮੀ ਬਿਰਦ ਬਾਣੇ ਦੀ ਲਾਜ ਰੱਖਨ ਵਾਲੇ ਪਿਤਾ ਨੇ ਸੁੱਧ ਅੰਤਸ਼ ਕਰਨ ਨਾਲ ਅਰਦਾਸੇ ਕੀਤੇ ਗਏ ਤੇ ਅਭਿਲਾਸ਼ਾ ਪੂਰਨ ਕੀਤੀ, ਚੁੱਲ ਆਦਿ ਪੁੱਟਣ ਤੋਂ ਦੇਗ ਲਈ ਅਸ਼ਰਫੀਆਂ ਦੀ ਦੇਗ ਮਿਲ ਗਈ ਫੇਰ ਕੀ ਸੀ, ਗੁਰੂ ਜੀਦਾ ਖੀਸਾ ਅਰ ਉਦਾਰਚਿਤ ਬੰਦੇ ਦਾ ਹੱਥ,ਭਰ ਭਰ ਬੁਕਸਿੰਘਾਂ ਨੂੰ ਵੰਡੀਆਂ, ਬਸ ਫੇਰ ਕੀ ਸੀ, ਐਸਾ ਭਰੋਸਾ ਸਿੰਘਾਂ ਦਾ ਬੰਦੇ ਤੇ ਅਰ ਬੰਦੇ ਦਾ ਗੁਰੂ ਜੀ ਤੇ ਹੋਇਆ ਕਿ ਕਹਿਣ ਸੁਣਨ ਤੋਂ ਬਾਹਰ ਹੈ।

## ਹੋਰ ਅਜ਼ਮਾਇਸ਼

ਓਥੋਂ ਚੱਲਕੇ ਅਗ੍ਹਾਂ ਇੱਕ ਪਿੰਡ ਗਏ ਜਿਥੋਂ ਦੇ ਲੋਕ ਡਾਕੂਆਂ ਤੇ ਧਾੜਵੀਆਂ ਦੇ ਡਰ ਦੇ ਮਾਰੇ ਪਿੰਡ ਛੱਡੀ ਜਾ ਰਹੇ ਸਨ, ਗ਼ਦਰ ਦਾ ਜ਼ਮਾਨਾਂ ਸੀ, ਆਪੋ ਧਾਪੀ ਪਈ ਹੋਈ ਸੀ, ਸਿੰਘਾਂ ਨੂੰ ਓਹਨਾਂ ਦੀ ਹਾਲਤ ਤੇ ਬੜਾ ਤਰਸ ਆਇਆ ਅਰ ਉਨ੍ਹਾਂਨੂੰ ਢਾਰਸ ਦੁਆਈ, ਡਾਕੂ ਧਾੜਵੀ ਨਿੱਡਰ ਹੋ ਲੁਟ ਮਾਰ ਕਰਦੇ ਆ ਪੁੱਜੇ,

ਪਰ ਅੱਗੋਂ ਜਦ ਸਿੰਘਾਂ ਨੇ ਕਰਾਰੇ ਹੱਥ ਲਾਏ, ਕੁਝ ਤਾਂ ਭਿੜ ਰਹੇ ਅਰ ਕੁਝ ਧੰਨੋ ਦੇ ਕਾਂ ਵਾਂਗ ਅਜਿਹੇ ਨੱਸੇ ਕਿ ਪਿੱਛਾਂ ਪਰਤ ਕੇ ਨਾਂ ਵੇਖ ਸਕੇ ਤੇ ਕਈ ਪੈਹਲਾਂ ਹੀ ਪੱਤਰਾ ਵਾਚ ਗਏ, ਪਰ ਸਿੰਘਾਂ ਨੂੰ ਇਸ ਲੁਟ ਵਿੱਚ ਗਫੇ ਤਰੋ ਤਰ ਹੱਥ ਆਏ ਪਰ ਪਿੰਡ ਬੱਚ ਗਿਆ, ਸਿੰਘਾਂ ਨੇ ਬੰਦੇ ਦੀ ਇਸ ਮਹੱਤਤਾ ਨੂੰ ਵੇਖ ਕੇ ਪੂਰਨ ਵਿਸ਼੍ਵਾਸ ਕਰ ਲਿਆ ਕਿ ਅਸੀਂ ਹਰੰ ਮਦਾਨ ਫਤਹ ਪਾਵਾਂਗੇ।

## ਮੁਸਲਮਾਨਾਂ ਦੇ ਅੱਤਯਾਚਾਰ ਤੇ ਬੰਦੇ ਵੱਲੋਂ ਸਹਾਇਤਾ

ਬੰਦੇ ਦੇ ਚਿੱਤ ਵਿੱਚ ਗੁਰੂ ਵੱਲੋਂ ਹੀ ਇਹ ਗੱਲ ਨਿਸਚੇ ਹੋ ਗਈ ਕਿ ਪਰ ਹਿਤ ਨਿਸ਼ਕਾਮ ਸਹਾਇਤਾ ਕਰਨ ਤੋਂ ਆਪਣੀ ਸਹਾਇਤਾ ਹੁੰਦੀ ਹੈ ਅਰ ਇਹ ਜੁਗਤੀ ਸਹਾਇਕਾਂ ਦੀ ਬਹੁਲਤਾ ਪੈਦਾ ਕਰਨ ਦੀ ਹੈ, ਯਥਾ—ਰਾਮਚੰਦ੍ਰ ਜੀ ਨੇ ਆਪਣੀ ਲੋੜ ਨੂੰ ਪੂਰਾ ਕਰਨ ਲਈ ਸੁਗ੍ਰੀਵ ਆਦਿਕਾਂ ਦੀ ਲੋੜ ਪੂਰੀ ਕੀਤੀ ਸੀ।

ਬੰਦੇ ਦੇ ਇਸ ਵਸ਼ੇਸ਼ ਗੁਣ ਤੋਂ ਅਤਯੰਤ ਧਾੜਵੀ ਤੁਰਕਾਂ ਦੇ ਜੁਲਮ ਤੋਂ ਤੰਗ ਆਏ ਹੋਏ ਅਪਨੇ ਵੈਰੀਆਂ ਤੋਂ ਬਦਲੇ ਲੈਣ ਦੀ ਖਾਤ੍ਰ ਬੰਦੇ ਨਾਲ ਮਿਲ ਗਏ।

ਅਰ ਪਾਪੀ ਤੁਰਕਾਂ ਨੂੰ ਜਿਨ੍ਹਾਂ ਨੇ ਕਿ ਹਿੰਦੂਆਂ ਦੀ ਬਹੂ ਬੇਟੀਆਂ ਦੇ ਸਤ ਭੰਗ ਕਰਕੇ ਅਰ ਮੁੰਡਿਆਂ ਨੂੰ ਅਪਨੇ ਗੁਲਾਮ ਬਨਾਕੇ ਹਿੰਦੂਆਂ ਦਾ ਦਿਲ ਦੁਖਾ ਰੱਖਿਆ ਸੀ ਹੁਣ ਕਦ ਓਹ ਬੰਦੇ ਦੀ ਝਪਟ ਤੋਂ ਬਚ ਸਕਦੇ ਸਨ ?

ਤੁਰਕਾਂ ਦੇ ਅੱਤਯਾਚਾਰ ਤੋਂ ਤੰਗ ਆਏ ਹੋਏ ਹਿੰਦੂਆਂ ਨੇ ਬੰਦੇ ਦੀ ਸਹਾਇਤਾ ਰੱਬੀ ਸਹਾਇਤਾ ਜਾਣੀ ਅਰ ਆਪਣੇ ਵੈਰੀਆਂ ਪਾਸੋਂ ਬਦਲਾ ਲੈਣ ਦਾ ਸ਼ੁਭ ਅਵਸਰ ਸਮਝਿਆ ਅਰ

ਬੰਦੇ ਦੇ ਸ਼ੁਭ ਉਪਦੇਸ਼ਾਂ ਨੂੰ ਆਪਣੇ ਪੁਰ ਰੱਬੀ ਰਹਿਮਤ ਜਾਣ ਕੇ ਕਮਰ ਕੱਸੇ ਕਰ ਲਏ।

## ਇਕ ਹੋਰ ਪਿੰਡ ਦਾ ਬਚਾਉ

ਜਦੋਂ ਬਹੁਤ ਸਾਰੇ ਹਿੰਦੂ ਬੰਦੇ ਬਹਾਦਰ ਦੀ ਵਡਿਆਈ ਤੇ ਮੋਹਤ ਹੋ ਗਏ ਅਰ ਸਮੇਂ ਨੂੰ ਯੋਗ ਸਮਝਕੇ ਤੇ ਦੁਸ਼ਟਾਂ ਦੀ ਖੈ ਠਾਨਕੇ ਨਾਲ ਤੁਰ ਪਏ ਤਾਂ ਅੱਗੇ ਮਥਰਾ ਦੇ ਇਲਾਕੇ ਵਿਚ ਇਕ ਪਿੰਡ ਦੀ ਬਹੁਤ ਦੁਖੀ ਹਾਲਤ ਵੇਖੀ, ਲੋਕ ਬਹੁਤ ਹੀ ਘਬਰਾਏ ਹੋਏ ਸਨ,ਜਿਵੇਂ ਭੁੱਖੇ ਨੂੰ ਅੰਨ,ਸੀਤਕਾਲ ਦੇ ਮਾਰੇ ਨੂੰ ਅੱਗ,ਤੇਨੰਗੇ ਨੂੰ ਬਸਤ੍ਰ ਪ੍ਰਾਪਤ ਕਰਕੇਖੁਸ਼ੀ ਪ੍ਰਾਪਤਹੁੰਦੀ ਹੈਅਰ ਅਕਾਲਪੁਰਖਦਾ ਸ਼ੁਕਰ ਕਰਦਾ ਹੈ ਤਿਵੇਂ ਉਥੋਂਦੇ ਵਿਆਕੁਲ ਲੋਕਾਂ ਨੇ ਇਸ ਪ੍ਰਕਾਰ ਸਿੰਘਾਂ ਨੂੰ ਆਉਂਦਿਆਂਵੇਖ ਸਹਾਰਾ ਕੀਤਾ,ਭਾਵੇਂ ਅਜੇ ਕਈ ਡੋਲੇ ਹੀ ਪਏ ਸਨ, ਪਰ ਤਤ ਛਿਨ ਲੁੱਟ ਮਾਰ ਕਰਨ ਵਾਲਿਆਂ ਦੇ ਆਹੂ ਲਹਿੰਦੇ ਸਿੰਘਾਂ ਵੱਲੋਂ ਜਦ ਉਸ ਪਿੰਡ ਵਾਲਿਆਂ ਨੇ ਵੇਖੇ ਤਾਂ ਅਡੋਲ ਹੋ ਗਏ, ਅਰ ਰੱਬੀ ਮੇਹਰ ਨੂੰ ਪਾਕੇ ਉਜੜੇ ਵਸ ਗਏ, ਏਸ ਲੁਟ ਵਿੱਚ ਭੀ ਸਿੰਘਾਂ ਨੂੰ ਬਹੁਤ ਸਾਰਾ ਮਾਲ ਹੱਥ ਆਇਆ ਅਰ ਪਿੰਡ ਸਾਰੇ ਦਾ ਸਾਰਾ ਬੰਦੇ ਦਾ ਸੇਵਕ ਹੋ ਗਿਆ।

## ਸ਼ਹਿਰ ਖੰਡੇ ਆਕੇ ਸਿੰਘਾਂ ਨੂੰ ਹੁਕਮ ਨਾਮੇ ਭੇਜਣੇ

ਇਸ ਪ੍ਰਕਾਰ ਸੈਰ ਸ਼ਿਕਾਰ ਕਰਦੇ ਅਰ ਹਿੰਦੂਆਂ ਦੀ ਮਦਦ ਆਦਿ ਕਰਦੇ ਦਿੱਲੀ ਤੋਂ ੨੦ ਕੁ ਮੀਲ ਪਰੇ ਖੰਡੇ ਸ਼ੈਹਰ ਵਿੱਚ ਆਕੇ ਇਕ ਦੋ ਦਿਨ ਅਰਾਮ ਕੀਤਾ ਅਰ ਅਪਨੇ ਸਾਥੀਆਂ ਬਾਬਾ ਕਾਹਨ ਸਿੰਘਭੱਲੇ ਅਰ ਬਿਨੋਦ ਸਿੰਘ ਤਿਹਣ ਅਰ ਭਾਈ ਬਾਜ ਸਿੰਘ ਰਾਮ ਸਿੰਘ ਬੱਲ ਨਾਲ ਵਿਚਾਰ ਕੇ ਮਾਲਵੇ ਮਾਝੇ

ਅਰ ਦੜਪ ਆਦਿ ਪ੍ਰਗਨਿਆਂ ਵਿੱਚ–ਗੁਰੂ ਸਾਹਿਬ ਦੀ ਆਗਜ਼ਾ ਜੈਸੇ ਕਿ ਸੀ–ਹੁਕਮ ਨਾਮੇ ਜਾਰੀ ਕਰਾ ਦਿੱਤੇ।

## ਹੁਕਮ ਨਾਮਾਂ

੧ ੳ ਸ੍ਰੀ ਵਾਹਿਗੁਰੂ ਜੀ ਕੀ ਫਤਹ॥

ਖਾਲਸਾ ਜੀ ਦਾਸ ਨੂੰ ਸ੍ਰੀ ਦਸਮੇਸ ਪਿਤਾ ਜੀ ਨੇ ਦੇਸ ਦੇ ਕਲੇਸ਼ ਜੋ ਵਸ਼ੇਸ਼ ਹੋ ਰਹੇ ਹਨ ਓਹਨਾਂ ਦੀ ਪੱਟੀ ਮੇਸ ਕਰਨ ਲਈ ਏਸ ਪਾਸੇ ਵੱਲ ਭੇਜਿਆ ਹੈ, ਸੋ ਆਪ ਗੁਰੂ ਆਗਜ਼ਾ ਪਾਲਨ ਹਿਤ ਅਰ ਦੇਸ ਧਰਮ ਤੇ ਟੁਟ ਪਏ ਦੁੱਖਾਂ ਦੇ ਪਹਾੜ ਨੂੰ ਕੱਟਨ ਲਈ ਸਨਧ ਬੱਧ ਮੇਰੇ ਪਾਸ ਪੁਜ ਜਾਓ।

ਇਸ ਪ੍ਰਕਾਰ ਜਦ ਹੁਕਮ ਨਾਮੇ ਸਿੰਘਾਂ ਦੇ ਪਾਸ ਪੁੱਜੇ ਤਦ ਸਿੰਘ ਅਪਨਾ ਘਰ ਬਾਹਰ ਜ਼ਮੀਨ, ਭਾਂਡਾਂ ਢੋਰ, ਢਾਂਡਾ ਵੇਚਕੇ ਪੂਰਨ ਪ੍ਰੇਮ ਨਾਲ ਦੇਸ਼ ਅਰ ਧਰਮ ਦੀ ਸੇਵਾ ਲਈ ਤਿਆਰ ਹੋ ਗਏ, ਪਰ ਦੁਸ਼ਟਾਂ ਪੱਤਨ (ਰਾਹ) ਰੋਕ ਰੱਖੇ ਸਨ, ਉਨ੍ਹਾਂ ਨੂੰ ਜਾਣਾ ਭਾਵੇਂ ਕਠਿਨ ਸੀ ਪ੍ਰੰਤੂ ਜਿਵੇਂ ਕਿਵੇਂ ਕਰਕੇ ਸਭ ਅਨੰਦ ਪੁਰ ਪਹੁੰਚ ਗਏ।

## ਕੌਣ ਕੌਣ ਨਾ ਆਏ ?

ਮਾਲਵੇ ਦੇਸ ਵਿੱਚੋਂ ਰਾਮ ਸਿੰਘ ਤਿਲੋਕ ਸਿੰਘ ਜੋ ਉਸ ਵੇਲੇ ਆਪਣੇ ਆਪਨੂੰ ਵੱਡੇ ਸਮਝਦੇ ਸਨ ਇਸ ਗੱਲ ਨੂੰ ਐਵੇਂ ਸਾਧਾਰਨ ਹੀ ਸਮਝਕੇ ਨਾ ਆਏ ਅਰ ਨਾਂ ਹੀ ਕੋਟ ਕਪੂਰੇ ਵਾਲਾ ਕਪੂਰਾ ਹੀ ਆਇਆ, ਕਪੂਰਾ ਤਾਂ ਮੁੱਢੋਂ ਹੀ ਕੌਮ ਵਿਰੋਧੀ ਸੀ ਇਸ ਨੇ ਗੁਰੂ ਜੀ ਨੂੰ ਭੀ ਕੱਚੀ ਗੜ੍ਹੀ ਨਹੀਂ ਦਿੱਤੀ ਸੀ, ਏਹਨਾਂ ਦੇ ਮਨ ਵਿੱਚ ਸਿੱਖਾਂ ਦੀ ਫਤੇ ਤੇ ਪੂਰਾ ਭਰੋਸਾ ਨਹੀਂ ਸੀ, ਪਰ ਗੁਰੂ ਜੀ ਦੇ ਭੇਤ ਨੂੰ ਨਹੀਂ ਜਾਣਦੇ ਸਨ।

## ਕੌਣ ਕੌਣ ਆਏ

ਭਾਈ ਭਗਤੂ ਦਾ ਪੋਤਾ ਫਤੇ ਸਿੰਘ ਅਰ ਭਾਈ ਰੂਪੇ ਦੇ ਪੋਤੇ ਦੋਵੇਂ ਕਰਮ ਸਿੰਘ ਧਰਮ ਸਿੰਘ ਅਪਨੇ ਅਪਨੇ ਸਾਥੀਆਂ ਸਮੇਤ ਅਰ ਮਾਝੇ ਦੇ ਬਹੁਤ ਸਾਰੇ ਸਿੰਘ ਭੀ ਅਤੇ ਹੋਰ ਸੈਂਕੜੇ ਬੈਰਾੜ ਤੇ ਜ਼ਿਮੀਂਦਾਰ ਅਰ ਜੋ ਡਾਕੂ ਧਾੜਵੀ ਬਹੁਤ ਬਹੁਤ ਮਸ਼ਹੂਰ ਮਾਲਵੇ ਦੇਸ ਦੇ ਸਨ ਬੰਦੇ ਦੇ ਪਾਸ ਪੁੱਜ ਗਏ, ਅਰ ਆਲਾ ਸਿੰਘ ਸੁਖਚੈਨ ਸਿੰਘ, ਗੁਰਦਿੱਤ ਸਿੰਘ ਆਦਿਕ ਜੋ ਪੂਰਨ ਭਰੋਸੇ ਵਾਲੇ ਸਨ ਓਹਨਾਂ ਨੇ ਭੀ ਅਪਨੇ ਵੱਲੋਂ ਨੌਕਰ ਰੱਖਕੇ ਇਸ ਹੁਕਮ ਨਾਮੇ ਦੀ ਤਾਮੀਲ ਕੀਤੀ।

## ਬੰਦੇ ਨੇ ਸਲੌਦੀ ਪਿੰਡ ਦੇ ਸਿੰਘਾਂ ਨੂੰ ਕੈਦੋਂ ਛੁਡਾਨਾ

ਜਦੋਂ ਇਸ ਪ੍ਰਕਾਰ ਸਿੰਘ ਬੰਦੇ ਨਾਲ ਜਾਕੇ ਮਿਲ ਰਹੇ ਸਨ ਤਦ ਵਜੀਦ ਖਾਂ ਸੂਬਾ ਸਰਹੰਦ ਨੇ ਆਲੀ ਸਿੰਘ, ਮਾਲੀ ਸਿੰਘ, ਗੁਰਦਿਆਲ ਸਿੰਘ ਆਦਿ ਮਾਨ ਸ਼ਾਹੀਏ ਜ਼ਿਮੀਂਦਾਰਾਂ ਨੂੰ ਜਿੰਨੀ ਔਲਾਦ ਸਲੌਦੀ ਪਿੰਡ ਵਿੱਚ ਹੈ ਅਰ ਓਹ ਆਪ ਸੂਬਾ ਸਰਹੰਦ ਦੇ ਪਾਸ ਨੌਕਰ ਸਨ, ਇਸ ਸ਼ੱਕ ਤੇ ਕਿ ਇਹ ਭੀ ਬੰਦੇ ਪਾਸ ਜਾਣਾ ਚਾਹੁੰਦੇ ਸਨ ਕੈਦ ਕਰ ਲਿਆ ਅਰ ਸੂਬੇ ਨੇ ਜੀ ਆਈ ਵੱਧ ਘੱਟ ਸਿੰਘਾਂ ਨੂੰ ਕਹੀ।

ਏਧਰੋਂ ਉਕਤ ਭਰੋਸੇ ਵਾਲੇ ਸਿੰਘਾਂ ਨੇ ਗੁਰੂ ਅੱਗੇ ਬੇਨਤੀ ਕੀਤੀ ਕਿ ਅਸੀ ਬੇਦੋਸ ਹਾਂ, ਅਤੇ ਸਿੱਖਾਂ ਨੇ ਸੁਖਣਾਂ ਸੁਖੀਆਂ ਕਿ ਹੇ ਬਾਬਾ ਬੰਦਾ! ਜੇ ਤੂੰ ਸਚ ਮੁਚ ਗੁਰੂ ਦਾ ਬੰਦਾ ਹੈਂ ਤਾਂ ਸਾਨੂੰ ਭੀ ਆਪਣੇ ਪਾਸ ਬੁਲਾ ਲੈ।

ਭਾਣਾ ਗੁਰੂ ਦਾ "ਜਿਸਨੂੰ ਆਪ ਰੱਖੇ ਤਿਸ ਮਾਰੇ ਕੌਣ"

ਰਾਤ ਪਈ ਪੈਹਰੇ ਦਾਰ ਅਜਿਹੇ ਘੁਕ ਸੁਤੇ ਕਿ ਦੀਨ ਦੁਨੀ ਦੀ ਹੋਸ਼ ਨ ਰਹੀ, ਸਿੰਘਾਂ ਦੀਆਂ ਬੇੜੀਆਂ ਆਪੇ ਹੀ ਟੁਟ ਗਈਆਂ, ਜੇਹਲ ਦੇ ਦਰਵਾਜੇ ਆਪੇ ਹੀ ਖੁਲ੍ਹ ਗਏ ਅਰ ਓਹ ਸਿੰਘ ਬੰਦੇ ਨੂੰ ਸਚ ਮੁਚ ਗੁਰੂ ਦਾ ਬੰਦਾ ਤੇ ਕਰਾਮਾਤ ਵਾਲਾ ਸਮਝਕੇ ਰਾਤੋ ਰਾਤ ਕਈ ਕੋਹਾਂ ਪੰਧ ਚੀਰ ਗਏ।

ਭਾਵੇਂ ਦਿਨ ਚੜ੍ਹੇ ਵਜ਼ੀਰ ਖਾਂ ਨੇ ਬਥੇਰਾ ਤਾਣ ਜ਼ੋਰ ਲਾਇਆ ਪਰ ਸਿੰਘ ਹੱਥ ਨਾਂ ਆਏ ਉਕਤ ਸਿੰਘਾਂ ਦੀ ਸੰਤਾਨ ਹੁਣ ਤੱਕ ਬੰਦੇ ਨੂੰ ਕਰਾਮਾਤ ਵਾਲਾ ਮੰਨਦੀ ਹੈ।

## ਪਹਿਲੀ ਫਤਹ, ਤੁਰਕਾਂ ਦਾ ਖਜ਼ਾਨਾ ਲੁੱਟਣਾ

ਹੁਕਮ ਨਾਮੇ ਦੀ ਤਾਮੀਲ ਅਨੁਸਾਰ ਚਾਰ ਸੌ ਦੇ ਲਗ ਭਗ ਸਿੰਘ ਜਦੋਂ ਬਾਬੇ ਬੰਦੇ ਪਾਸ ਪੁੱਜ ਗਏ ਤਦ ਬੰਦੇ ਦਾ ਹੋਰ ਭੀ ਹੌਸਲਾ ਵਧ ਗਿਆ ਅਰਸਮਝਿਆ ਕਿ ਗੁਰੂ ਜੀ ਜਰੂਰ ਇਸਕੰਮ ਵਿੱਚ ਸਹਾਈ ਹੋਣਗੇਅਰਇਹਨਿਸ਼ਾਨੀਆਂ ਸਹਾਇਤਾਦੀਆਂ ਹਨ।

ਤਿਆਰ ਬਰਤਿਆਰ ਹੋ ਗੁਰ ਆਸਰੇ ਚੜ੍ਹਾਈ ਕਰ ਦਿਤੀ, ਅੱਗੇ ਰਸਤੇ ਵਿੱਚ ਜੋ ਪਿੰਡ ਭੀ ਤੁਰਕਾਂ ਦਾ ਆਇਆ ਲੁਟ ਪੁਟ ਲੈਂਦੇ ਰਹੇ ਅਰ ਕੈਂਥਲ ਪੁਜ ਗਏ, ਓਥੋਂ ਸੂਹੀਏ ਨੇ ਆਕੇ ਖਬਰ ਦਿੱਤੀ ਕਿ ਮਾਲਵੇ ਦੇ ਇਲਾਕੇ ਦਾ ਮਾਮਲਾ ਆਦਿ ਉਗ-ਰਾਹ ਕੇ ਮੁਸਲਮਾਨ ਦਿੱਲੀ ਨੂੰ ਲਈ ਜਾਂਦੇ ਹਨ ਅਰ ਅੱਜ ਰਾਤ ਓਹਨਾਂ ਨੇ ਲਹੂਣੇ ਪਿੰਡ ਵਿਚ ਰਹਿਣਾ ਹੈ "ਅੰਨ੍ਹਾਂ ਕੀ ਚਾਹੁੰਦਾ ਦੋ ਅੱਖੀਂ" ਸਿੱਖਾਂ ਨੂੰ ਜਦੋਂ ਇਹ ਪਤਾ ਲੱਗਾ ਝੱਟ ਤਿਆਰ ਹੋ ਪਏ ਅਰ ਰਾਤ ਨੂੰ ਛਾਪਾ ਮਾਰਿਆ, ਗੱਲ ਕੀ ਖਜ਼ਾਨੇ ਦੇ ਰਾਖਿਆਂ ਦੀ ਬੁਰੀ ਅਲਖ ਲਾਹੀ, ਕੋਈ ਵਿਰਲਾ ਹੀ ਭਾਵੇਂ ਜਾਨ ਬਚਾਕੇ ਨੱਸ ਨਿਕਲਿਆ ਹੋਵੇਗਾ ਨਹੀਂ ਤਾਂ ਸਾਰੇ ਪਿੜ ਹੀ ਰੱਖੇ ਅਰ ਖਜ਼ਾਨਾ ਲੁਟ ਲਿਆ ਤੇ ਬੰਦੇ ਦੀ ਸਿਆਣਪ

ਨੇ ਓਸ ਵੇਲੇ ਏਹੀ ਸੂਝ ਦਿੱਤੀ ਕਿ ਏਨ੍ਹਾਂ ਮਾਇਆ ਦਿਆਂ ਲੋੜਵੰਦਾਂ ਨੂੰ ਮਾਇਆ ਦੇ ਗਫੇ ਤਰੋ ਤਰ ਵਰਤਾ ਦਿਓ ਆਪਣੇ ਪਾਸ ਕੌਡੀ ਨਾ ਰੱਖੀ, ਜਿਸ ਤੋਂ ਸਿੰਘਾਂ ਦੇ ਮਨ ਹਰ ਤਰ੍ਹਾਂ ਪ੍ਰਸੰਨ ਹੋ ਗਏ।

ਸਿੱਖ ਤਾਂ ਪ੍ਰਸੰਨ ਹੋ ਗਏ ਪਰ ਜਿਨ੍ਹਾਂ ਦਾ ਖਜ਼ਾਨਾ ਲੁਟਿਆ ਗਿਆ ਸੀ ਓਹ ਜਣਦਿਆਂ ਨੂੰ ਰੋਂਦੇ ਰਹਿ ਗਏ, ਝੱਟ ਕੈਂਥਲ ਦੇ ਹਾਕਮ ਨੂੰ ਏਸ ਵਰਤ ਗਏ ਸਾਕੇ ਦੀ ਖਬਰ ਪਹੁੰਚ ਗਈ, ਉਸਨੇ ਭੀ ਆਪਣੇ ਮਤੈਹਤਾਂ ਅਰਥਾਤ ਆਮਲ ਤੇ ਚੌਧਰੀ ਜੋ ਓਸਦੇ ਅਧੀਨ ਸਨ ਪਿੰਡ ੨ ਦੇ ਦੋ ਦੋ ਚਾਰ ੨ ਜਵਾਨ ਨਾਲ ਲੈਕੇ ਸਿੰਘਾਂ ਦੇ ਪਿੱਛੇ ਚੜ੍ਹਾਈ ਕਰ ਦਿੱਤੀ, ਪਰ ਸਿੰਘ ਭੀ ਪੈਰਾਂ ਦੇ ਕੱਚੇ ਨਹੀਂ ਸਨ ਖੂਬ ਮੁਕਾਬਲਾ ਕੀਤਾ, ਉਸ ਵੇਲੇ ਸਿੰਘਾਂ ਨਾਲ ਜਿਉਣੇ ਮੌੜ ਜਿਹੇ ਭੀ ਸ਼ਾਮਲ ਸਨ, ਸਾਰੇ ਸਮੁੰਦਰ ਵਿਚ ਵਹਿ ਨਿਕਲੇ, ਤਾਰੂ ਭੀ ਆ ਮਿਲੇ ਸਨ, ਬਹੁਤ ਸਾਰੇ ਤੁਰਕ ਤਾਂ ਓਥੇ ਹੀ ਸਦਾ ਦੀ ਚੁਪ ਸਾਧ ਗਏ ਅਰ ਘੋੜੇ ਆਦਿ ਸਿੰਘਾਂ ਦੇ ਕੰਮ ਆਏ। ਗਾਂਢਵੀਂ ਧਾੜ ਨੇ ਜਦੋਂ ਇਹ ਹਾਲਤ ਵੇਖੀ ਤਾਂ ਮਲਕੜੇ ਹੀ ਕੰਨੀ ਕਤਰਾ ਕੇ ਘਰਾਂ ਨੂੰ ਨਿਕਲ ਗਏ ਅਰ ਫਤਹ ਸਿੰਘਾਂ ਦੀ ਹੋਈ।

## ਸਮਾਣੇ ਦੀ ਲੁੱਟ

ਓਸ ਜ਼ਮਾਨੇ ਵਿੱਚ ਸਮਾਣਾ ਇਕ ਤਕੜਾ ਸ਼ੈਹਰ ਸੀ, ਏਸੇ ਸ਼ਹਿਰ ਵਿਚ ਉਹ ਬਾਈ ਅਮੀਰ ਵਸਦੇ ਸਨ ਜੋ ਬਾਦਸ਼ਾਹ ਦੇ ਹੁਕਮ ਅਨੁਸਾਰ ਪਾਲਕੀਆਂ ਤੇ ਸ੍ਵਾਰੀ ਕਰਕੇ ਕਚਹਿਰੀ ਵਿਚ ਆਇਆ ਜਾਇਆ ਕਰਦੇ ਸਨ, ਹਰ ਤਰਾਂ ਧਨ ਮਾਲ ਕਰਕੇ ਇਹ ਸ਼ਹਿਰ ਇਕ ਮੰਨਿਆਂ ਪ੍ਰਮੰਨਿਆਂ ਸ਼ੈਹਰ ਸੀ, ਸਿੰਘਾਂ ਦੀ ਨਜਰ ਇਸ ਤੇ ਪੈਂਦੀ ਸੀ, ਭਾਵੇਂ ਨਿੱਕੇ ਨਿੱਕੇ ਪਿੰਡ ਕਈ ਲੁੱਟੇ

ਪਰ ਨਜ਼ਰ ਭਰੀ ਨਹੀਂ ਸੀ, ਤੁਰਕਾਂ ਦੇ ਅੱਤਯਾਚਾਰ, ਸਖਤੀ, ਜ਼ੁਲਮ ਨੇ ਭਾਵੇਂ ਇਸ ਇਲਾਕੇ ਦੇ ਜ਼ਿਮੀਂਦਾਰਾਂ ਦਾ ਲਹੂ ਪੀ ਰੱਖਿਆ ਸੀ ਪਰ ਓਨ੍ਹਾਂ ਨੂੰ ਬੰਦੇ ਦੇ ਕੰਮਾਂ ਤੇ ਭਰੋਸਾ ਨਹੀਂ ਸੀ, ਓਹ ਨਿਸਚੇ ਕੀਤੀ ਫਿਰਦੇ ਸਨ ਕਿ ਸੁਮਾਣਾ ਕਿਸਨੇ ਲੁਟਣਾਹੈ? ਤਾਹੀਏਂ ਖਬਰ ਕਿ ਸਿੰਘ ਲੁਟ ਮਾਰ ਕਰਦੇ ਉਕਤ ਸਮੇਂ ਤੇ ਸ਼ਹਿਰ ਵਿਚ ਆ ਵੜੇ, ਮਾਰ ਧੁੰਮਾਂ ਪਾ ਦਿੱਤੀਆਂ, ਜਿਧਰ ਸੁਣੋਂ ਹਾਇ! ਹੂੰ!! ਮਾਰੇ ਗਏ!!! ਮਾਰੇ ਗਏ!!!! ਹਾਲ ਪਾਹਰਿਆ ਦੀ ਅਵਾਜ ਆਉਂਦੀ ਸੀ, ਪਲ ਛਿਨ ਵਿੱਚ ਸਿੰਘਾਂ ਨੇ ਲਹੂ ਦੀਆਂ ਨਦੀਆਂ ਵਹਾ ਦਿੱਤੀਆਂ।ਮੁਕਦੀ ਗੱਲ ਜੋਨੱਸਗਿਆ ਬਚ ਗਿਆ ਜਾਂ ਜਿਸ ਹਿੰਦੂ ਨੇ ਆਕੇ ਸ਼ਰਨ ਲਈ ਅਰ ਆਪਣੇ ਹਿੰਦੂ ਹੋਣ ਦੇ ਚਿੰਨ੍ਹ ਬੋਦੀ ਜੰਵੂ ਵਖਾਏ ਬਚ ਗਿਆ, ਨਹੀਂ ਤਾਂ ਬਾਕੀ ਜੋ ਸਾਹਮਣੇ ਆਇਆ ਮੌਤ ਦੇ ਘਾਟ ਉਤਾਰਿਆ ਗਿਆ, ਜਿਊਂਦਾ ਨਾ ਛੱਡਿਆ, ਗੱਲ ਕੀ ਜਿੰਨਾਂ ਅਨਰਥ ਕਰ ਕਰਕੇ ਏਹਨਾਂ ਨੇ ਆਪਣੀਆਂ ਗੋਗੜਾਂ ਵਧਾਈਆਂ ਹੋਈਆਂ ਸਨ ਅੱਜ ਲੈਣੀਆਂ ਦੀਆਂ ਦੇਣੀਆਂ ਪੈ ਗਈਆਂ।

ਸ੍ਰੀ ਮਾਨ ਭਾਈ ਗਿਆਨਸਿੰਘ ਜੀ ਗਿਆਨੀ ਦੇ ਪੰਥ ਪ੍ਰਕਾਸ਼ ਵਿਚ ਲਿਖਿਆ ਹੈ:—

ਹੋਕਲ ਛੰਦ

ਸਯਦਾਨੀ ਤੇ ਮੁਗਲਾਨੀ। ਸ਼ੇਖਾਨੀ ਔਰ ਬਨਿਆਨੀ।
ਬ੍ਰਹਮਾਨੀ ਬਹੁ ਖਤ੍ਰਾਨੀ। ਹਿੰਦਵਾਨੀ ਅਧਕ ਪਠਾਨੀ।
ਜਿਨ ਦੂਤੀ ਪੁਰਖ ਨ ਹੇਰਾ। ਪੜਦੇ ਮੇਂ ਪਲੀ ਵਧੇਰਾ।
ਪਗ ਧਰ ਪਰ ਕਦੇ ਨਾ ਲਾਯਾ। ਗਾਂਦੇਲਾ ਪਲੰਘ ਹੰਢਾਯਾ।
ਤਨ ਫੂਲ ਗੁਲਾਬ ਸਮਾਨੇ। ਅਤਿ ਕੋਮਲ ਕੰਜ ਦਖਾਨੇ।
ਨਿਜ ਘਰ ਦਰ ਲੌ ਨਹ ਚਾਲੀ। ਸੋ ਭਾਗੀ ਜਾਤ ਨਿਦਾਲ਼ੀ।
ਪਗ ਸਿਰ ਤੇ ਨੰਗੀ ਜੈ ਹੈ। ਨਿਜ ਜਾਨ ਬਚਾਵਨ ਚਹ ਹੈ।

ਇਕੇਲੀ ਬਨ ਮੈਂ ਬਿਲਲਾਤੀ। ਬੌਰੀ ਸੀ ਦੌਰੀ ਜਾਤੀ।
ਜਬ ਹਲ ਹਲ ਡੋਰੀ ਲਾਗੇ। ਵਹਿ ਚੇਕ ਚੌਕ ਬੰਹੁ ਭਾਗੇ।
ਸੀਸਬਦਨੀਰਾਤਮਦ ਕਦਨੀ। ਅਦਨੀਸੀ ਤਜਤ ਬਿਹਦਨੀ।
ਮ੍ਰਿਗ ਨੈਨੀ ਸੁਕੰਪਕ ਬੈਨੀ। ਰਾਜ ਗਾਮਨ ਭਾਮਨ ਐਨੀ।
ਬਾਰਨ ਕੇ ਭਾਰਨ ਤੈ ਹੈ। ਲਕ ਲਚਕਤ ਮਚਕਤ ਜੈ ਹੈ।
ਜੋ ਮਿਹਰੀ ਦਿਹਰੀ ਚਢਤੀ। ਤਿਹਰੀ ਹੋਇ ਚੌਹਰੀ ਪਡਤੀ।
ਨਵ ਜੋਬਨ ਜੋਬਨ ਜੋਵਨ। ਰੋਵਨ ਸੰਗ ਹੋਵਨ ਕੋਵਨ।
ਰੰਭਾ ਸੀ ਨਾਰ ਹਜਾਰੈ। ਬਹੁ ਏਕਲ ਫਿਰਤ ਉਜਾਰੈ।
ਘਰ ਤਜ ਕੇ ਲੋਗ ਲੁਗਾਈ। ਤਿਤ ਭਾਗੇ ਜਿਤ ਮਨ ਆਈ।
ਨਹਿ ਤੀਆ ਪੀਆ ਪਾਈ। ਨਹਿ ਪੂਤ ਉਠਾਯੋ ਮਾਈ।
ਇਮ ਸਿੰਘਨ ਕੇ ਡਰ ਤੈ ਹੈ। ਸਭ ਜਮ ਬਨ ਭਾਗੇ ਜੈ ਹੈ।
ਸਿਰ ਤੁਰਕਨ ਕੈਹਰ ਬਿਤਾਨਾ। ਜਬ ਲੂਟਿਓ ਸ਼ੈਹਰ ਸਮਾਨਾਂ।
ਬਹੁ ਲੂਟ ਕਤਲ ਅਸ ਹੋਈ। ਦਿਨਤੀਨਬਚਿਓਨਹਿ ਕੋਈ।
ਲੋਥਨ ਪਰ ਲੋਥ ਚਢਾਈ। ਸ਼ੀਥਨ ਵਿਚ ਪਰੀ ਰਹਾਈ।
ਤਜ ਕੈਹਰ ਕੈਹਰ ਸਾਨੀ। ਸਭ ਗਈ ਭਾਗ ਤੁਰਕ ਨੀ।

ਦੋਹਿਰਾ

ਬਿਨ ਲੂਟੇ ਕੋ ਤਜਯੋ ਨਹਿ ਬਜਿਓ ਸਾਰ ਸੰਸਾਰ।
ਬਾਬੇ ਬੰਦੇ ਸਿੰਘਨ ਇਮ ਲਯੋ ਸਾਹਮਣੇ ਮਾਰ।

ਉਕਤ ਕਵਿਤਾ ਦੇ ਰਚਨ ਹਾਰੇ ਭਾਈ ਸਾਹਿਬ ਜੀ ਤੋਂ ਪਤਾ ਲੱਗਦਾ ਹੈ ਕਿਸਮਾਣੇ ਦੇ ਤੁਰਕਾਂ ਦੁਸ਼ਟਾਂ ਮਹਾਂ ਅਨਿਆਈਆਂ ਨੇ ਜਿਵੇਂ ਹਿੰਦੂਆਂ ਦੀਆਂ ਬਹੁ ਬੇਟੀਆਂ ਨਾਲ ਕੀਤੀ ਸੀ ਅੱਜ ਉਨ੍ਹਾਂ ਦੀਆਂ ਧੀਆਂ ਭੈਣਾਂ ਮਾਵਾਂ ਬੇਪਤੀ ਦਾ ਨਜ਼ਾਰਾ ਵੇਖ ਰਹੀਆਂ ਹਨ ਅਤੇ ਆਪ ਨੂੰ ਚੇਤੇ ਰਹੇ ਕਿ ਏਸੇ ਸ਼ੈਹਰ ਦੇ ਵਸਨੀਕ ਮਹਾਂ ਪਾਪੀ ਸੱਯਦ ਜਲਾਲ ਦੀਨ ਨੇ ਹੀ ਭਗਤੀ ਭੰਡਾਰ, ਸ਼ਾਂਤੀ ਦੇ ਪੁੰਜ ਜਗਤ ਗੁਰੂ ਸ੍ਰੀ ਗੁਰੂ ਤੇਗ ਬਹਾਦਰ ਧਰਮ ਦੀ ਚਾਦਰ

ਦੇ ਸਰੀਰ ਪੁਰ ਤਲਵਾਰ ਚਲਾਈ ਸੀ, ਅੱਜ ਉਸਦਾ ਫਲ ਮਿਲ ਰਿਹਾ ਹੈ।

ਇਸ ਪ੍ਰਕਾਰ ਸਮਾਣੇ ਦੀ ਲੁੱਟ ਵਿਚ ਸਿੰਘਾਂ ਦੇ ਹੱਥੋਂ ਲਾਗੇ ਲਾਗੇ ਦੇ ਵੀਹ ਵੀਹ ਕੋਹਾਂ ਦੇ ਲੁਟੇਰਿਆਂ ਨੇ ਭੀ ਅਪਨਾ ਮਨ ਪ੍ਰਸੰਨ ਕਰਨ ਲਈ ਆ ਆਕੇ ਅਪਨੇ ਖੀਸੇ ਭਰੇ ਅਰ ਏਨਾਂ ਧਨ ਲੈ ਗਏ ਕਿ ਪੀੜ੍ਹੀਆਂ ਤੱਕ ਖਾਂਦਿਆਂ ਪਾਸੋਂ ਨਾ ਮੁੱਕ ਸਕੇ, ਸਿੰਘਾਂ ਨੇ ਸਮਾਣੇ ਵਿੱਚ ਜਿਨ੍ਹਾਂ ਨੇ ਅਨੰਦ ਪੁਰ ਵਿੱਚ ਗੁਰੂ ਜੀ ਅਰ ਖਾਲਸੇ ਨੂੰ ਦੁੱਖ ਦੇਣ ਵਿੱਚ ਕਸਰ ਨਹੀਂ ਛੱਡੀ ਸੀ, ਭਾਲ ਭਾਲਕੇ ਅਜਿਹੇ ਮਾਰੇ ਕਿ ਖੋਜ ਖੁਰਾ ਨਾ ਛੱਡਿਆ,ਪਾਪੀਆਂ ਦੀਆਂ ਬੇੜੀਆਂ ਮੰਝਧਾਰ ਵਿੱਚ ਡੋਬੀਆਂ।ਓਦੋਂ ਦੇ ਉੱਜੜੇ ਅਜੇ ਤੱਕ ਨਹੀਂ ਵੱਸੇ, ਪਿੰਡ ਖੋਲੇ ਹੋਇਆ ਪਿਆ ਹੈ।

## ਚੁਗ਼ਲਾਂ ਦਾ ਬੁਰਾ ਹਾਲ ਅਰ ਬਾਬੇ ਬੰਦੇ ਜੀ ਦੀ ਤਾਕਤ ਦ੍ਰਿੜ੍ਹ ਹੋਣੀ

ਸਮਾਣੇ ਦੀ ਤਿੰਨ ਦਿਨ ਦੀ ਲੁੱਟ ਮਾਰ ਪਿੱਛੋਂ ਸਿੰਘਾਂ ਨੇ ਦਾਰੂ, ਸਿੱਕਾ,ਹਥਿਆਰ,ਸਾਮਾਨ ਜੋ ਓਥੋਂ ਪ੍ਰਾਪਤ ਹੋਇਆ ਕਬਜ਼ੇ ਕੀਤਾ ਅਰ ਗੁਰਦਵਾਰੇ ਵਿਖੇ ਕੜਾਹ ਪ੍ਰਸ਼ਾਦ ਕਰਾਕੇ ਖੂਬ ਗੱਫੇ ਸਿੰਘਾਂ ਨੂੰ ਵਰਤਾਏ, ਸਿੰਘ ਲੁੱਟ ਦਾ ਮਾਲ ਘਰੀਂ ਛੱਡ ਆਏ ਅਰ ਆਪਣੇ ਨਾਲ ਹੋਰ ਬਥੇਰੇ ਜਵਾਨ ਲੈ ਆਏ, ਇਸਤੋਂ ਬੰਦੇ ਦੀ ਜਮੀਅਤ ਹੋਰ ਭੀ ਵਧੇਰੇ ਵਧੀ।

ਇਕ ਦਿਨ ਦਾ ਜ਼ਿਕਰ ਹੈ ਕਿ ਕੁੱਝ ਸੂਹੀਏਂ ਜੋ ਵਜੀਦ ਖਾਂ ਦੇ ਭੇਜੇ ਹੋਏ ਏਥੇ ਖਬਰ ਲੈਣ ਨੂੰ ਫਿਰਦੇ ਸੀ ਸਿੰਘਾਂ ਦੇ ਕਾਬੂ ਆ ਗਏ ਅਰ ਬੰਦੇ ਦੇ ਪੇਸ਼ ਹੋਏ, ਸਿੰਘਾਂ ਦੀ ਸਲਾਹ ਨਾਲ ਬੰਦੇ ਨੇ ਹੁਕਮ ਦਿੱਤਾ ਕਿ ਏਹਨਾਂ ਦੇ ਨੱਕ ਕੰਨ ਵੱਢ ਦਿਓ ਅਰ ਕਹਿ ਦਿਓ ਕਿ ਵਜੀਦੇ ਨੂੰ ਜਾਕੇ ਕਹਿ ਦੇਣ ਕਿ ਜੋ ਸਮਾਣੇ ਦਾ

ਹਾਲ ਹੋਇਆ ਹੈ ਓਹੀ ਸਰਹੰਦ ਦਾ ਹੋਵੇਗਾ।

ਚੁਗਲਾਂ ਨੇ ਜਦੋਂ ਵਜੀਦ ਖਾਂ ਪਾਸ ਰੋਣਾ ਰੋਯਾ ਅਰ ਦੱਸਿਆ ਕਿ ਐਸ ਵੇਲੇ ਬੰਦੇ ਦੀ ਛਤ੍ਰ ਛਾਇਆ ਹੇਠਾਂ ਬਹੁਤ ਜਮੀਅਤ ਅਕੱਠੀ ਹੋ ਰਹੀ ਹੈ ਅਰ ਤੁਰਕ ਰਾਜ ਦਾ ਕੁਝ ਵੀ ਭੈ ਉਨ੍ਹਾਂ ਦੇ ਮਨ ਵਿਚ ਨਹੀਂ ਦਿਸਦਾ, ਸਿੰਘ ਉੱਕੇ ਹੀ ਨਿਰ ਭੈ ਹਨ, ਤਦੋਂ ਬਿਨਾਂ ਪਾਣੀ ਮੱਛੀ ਵਾਂਗ ਵਜੀਦ ਖਾਂ ਤੜਫਿਆ, ਕੱਪੜਿਓਂ ਬਾਹਰ ਹੋ ਹੋ ਪਵੇ ਅਰ ਆਖਰ ਸਿੰਘਾਂ ਨੂੰ ਦੁੱਖ ਦੇਣ ਲਈ ਸੋਚੀਂ ਪੈ ਗਿਆ।

## ਵਜੀਦ ਖਾਂ ਦਾ ਹੁਕਮ ਤੇ ਮਝੈਲ ਸਿੰਘਾਂ ਲਈ ਰੋਕ

ਸਮਾਣੇ ਦੀ ਲੁੱਟ ਸੁਣਕੇ ਅਰ ਬੰਦੇ ਦਾ ਤੇਜ ਵਧਦਾ ਵੇਖਕੇ ਸੜ ਬਲ ਕੋਲੇ ਹੋਏ ਵਜੀਦ ਖਾਂ ਨੇ ਰੋਪੜੀਏ ਬਹਿਲੋਲ ਪੁਰੀਏ ਆਦਿ ਜਗੀਰਦਾਰਾਂ ਨੂੰ ਹੁਕਮ ਦਿਤਾ ਕਿ ਸਿੰਘ ਜੋ ਕੀਰਤ ਪੁਰ ਵਿਚ ਜਮਾਂ ਹੋਰਹੇ ਹਨ ਬੰਦੇ ਵੱਲ ਨਾ ਜਾਣੇ ਪਾਉਣ, ਓਹਨਾਂ ਨੂੰ ਓਥੇ ਹੀ ਰੋਕ ਦਿਤਾ ਜਾਵੇ,ਓਹਨਾਂ ਓਸੇ ਤਰਾਂ ਹੀਕੀਤਾ, ਏਧਰ ਮਝੈਲ ਸਿੰਘਾਂ ਦੀ ਸੇਵਾ ਤਾਂ ਕੀਰਤ ਪੁਰ ਦੇ ਭਾਰੇ ਧਨੀ ਭਾਈ ਕਸੋਰਾ ਸਿੰਘ ਪਸ਼ੌਰਾ ਸਿੰਘ ਆਦਿਕਾਂ ਨੇ ਕੀਤੀ ਪਰ ਮਝੈਲਾਂ ਦੇ ਦਿਲ ਵਿਚ ਸਮਾਣੇ ਵਾਲੀ ਲੁੱਟ ਚੁਭ ਰਹੀ ਸੀ।

## ਘੁੜਾਮ ਲੁੱਟਣੀ

ਜਿਵੇਂ ਕੋਈ ਪੈਹਲਵਾਨ ਆਪ ਤੋਂ ਤਕੜੇ ਪੈਹਲਵਾਨ ਨੂੰ ਢਾਹ ਲੈਂਦਾ ਹੈ ਤਾਂ ਉਸ ਦਾ ਹੌਂਸਲਾ ਵਧ ਜਾਂਦਾ ਹੈ,ਏਸੇ ਤਰਾਂ ਹੀ ਬੰਦੇ ਦੇ ਸਿੰਘਾਂ ਦਾ ਹਾਲ ਸੀ, ਸਮਾਣੇ ਨੂੰ ਅੱਜ ਤਾਈਂ ਕਿਸੇ ਨੇ ਲੁਟਿਆ ਛੱਡਕੇ ਲੁੱਟਣ ਦਾ ਵਿਚਾਰ ਭੀ ਨਹੀਂ ਕੀਤਾ ਸੀ, ਓਹ ਸਮਾਣਾ ਲੁੱਟਣ ਵਿੱਚ ਸਿੰਘਾਂ ਨੂੰ ਠਿੱਸ

ਭੀ ਨਾਂ ਲੱਗੀ, ਹੌਂਸਲਾ ਕਿਉਂ ਨਾਂ ਵਧਦਾ, ਮਾਲ ਅਸਬਾਬ ਲੋੜ ਅਨੁਸਾਰ ਬਹੁਤ ਮਿਲ ਗਿਆ ਅਰ ਲੱਗਾ ਲਗਾਯਾ ਕੁਝ ਨਾਂ, ਅੱਗੋਂ ਕਿਸੇ ਹੱਥ ਤੱਕ ਤਾਂ ਚੁਕਿਆ ਨਹੀਂ ਸੀ।

ਬਾਬੇ ਬੰਦੇ ਨੇ ਅਪਨੀ ਪੁਸ਼ਾਕ ਸ਼ਾਹੀ ਪੁਸ਼ਾਕ ਬਣਾ ਲੀਤੀ, ਅਰ ਸਿੰਘਾਂ ਨੂੰ ਭੀ ਇੱਕ ਦਸਤੂਰ ਦੇ ਅੰਦਰ ਕਰਕੇ ਘੁੜਾਮ ਤੇ ਉਤ੍ਰਾਈ ਦਾ ਹੁਕਮ ਦੇ ਦਿੱਤਾ।

ਓਧਰ ਘੁੜਾਮ ਦੇ ਸੂਰਬੀਰ ਜੋਧੇ ਪਠਾਨਾਂ ਨੇ ਭੀ ਟਾਕਰੇ ਲਈ ਤਿਆਰੀ ਕੀਤੀ,ਪਰ ਜਦ ਅੱਗੋਂ ਪੇਸ਼ ਜਾਂਦੀ ਨਾਂ ਦਿੱਸੀਤਾਂ ਦਸ ਵੀਹ ਜੁਵਾਨ ਮਰਵਾਕੇ ਨੱਸ ਉੱਠੇ। ਬੱਸ ਉਹਨਾਂ ਦਾ ਨੱਸਣਾ ਹੀ ਸੀ ਕਿ ਸਿੰਘਾਂਨੇ ਹੱਲਾਕਰਕੇ ਆ ਲੁੱਟ ਮਚਾਈ,ਕਈਆਂ ਨੇ ਤਾਂ ਗਊਆਂ ਮਹੀਆਂ ਭੀ ਹਿੱਕ ਲਈਆਂ ਪਰ ਨੀਤੀ ਨਿਪੁਨ ਬੰਦੇ ਨੇ ਇਹ ਅਯੋਗ ਸਮਝਕੇ ਗਾਈਆਂ ਮਹੀਆਂ ਮੋੜ ਦਿੱਤੀਆਂ ਅਰ ਬਾਕੀ ਲੁਟ ਦਾ ਮਾਲ ਰੱਖ ਲੀਤਾ।

## ਸ਼ਾਹਬਾਦ ਅਰ ਠਸਕੇ ਦਾ ਹਾਲ

ਠਸਕੇ ਨੱਗਰ ਵਿੱਚ ਮੁਸਲਮਾਨਾਂ ਦੇ ਪੀਰ ਰਹਿੰਦੇ ਸਨ ਜਿਨ੍ਹਾਂ ਤੇ ਮੁਸਲਮਾਨਾਂ ਨੂੰ ਪੂਰਾ ਭਰੋਸਾ ਸੀ ਕਿ ਆਪਣੀ ਕਰਾਮਾਤ ਦੁਆਰਾ ਬੰਦੇ ਦਾ ਮੁਕਾਬਲਾ ਕਰਨਗੇ,ਪਰ ਬੰਦਾ ਜਿਸ ਤੇ "ਇੱਕ ਕਰੇਲਾ ਦੂਜਾ ਨੀਮ ਚੜ੍ਹਾ" ਵਾਲੀ ਉਦਾਹਰਣ ਸਿੱਧ ਹੁੰਦੀ ਹੈ, ਅੱਗੇ ਵੀ ਹੱਛਾ ਕਰਾਮਾਤ ਵਾਲਾ ਸੀ, ਪਰ ਜਦੋਂ ਦਾ ਗੁਰੂ ਦਾ ਬੰਦਾ ਹੋਇਆ ਸੀ ਹੋਰ ਭੀ ਬਰਕਤ ਵਾਲਾ ਹੋਗਿਆ ਸੀ,ਏਹਨੂੰ ਓਹਨਾਂ ਪੀਰਾਂ ਨੇ ਕੀ ਕਰ ਲੈਣਾ ਸੀ,ਸਗੋਂ ਜਦੋਂ ਸਿੰਘਾਂ ਨੂੰ ਆਉਂਦਿਆਂ ਦੇਖਿਆ ਘਰੋਂ ਨਿਕਲ ਆਏ ਅਰ ਬਾਬੇ ਬੰਦੇ ਦੀ ਪੈਰੀਂ ਆ ਡਿੱਗੇ, ਅਰ ਜਾਫਰ ਅਲੀ ਵਿਚਾਰਾ ਮਾਰੇ ਡਰ ਦੇ ਕੰਬ ਰਿਹਾ ਸੀ ਅਰ ਆਪਣੇ ਆਪਨੂੰ ਸੈਦ ਭੀਖ ਦੀ ਔਲਾਦ ਦੱਸ

ਰਿਹਾ ਸੀ, ਬਾਬੇ ਬੰਦੇ ਨੇ ਉਸ ਵਕਤ ਬੜੀ ਸਿਆਣਪ ਕੋਲੋਂ ਕੰਮ ਲੈਕੇ ਠਸਕੇ ਨੂੰ ਮਾਫ ਕਰ ਦਿੱਤਾ।

ਏਥੋਂ ਅੱਗੇ ਚੱਲਕੇ ਸਿੰਘਾਂ ਦਾ ਇਰਾਦਾ ਥਾਨੇਸਰ ਵੱਲ ਜਾਣ ਦਾ ਸੀ ਪਰ ਬਾਬੇ ਬੰਦੇ ਨੇ ਇਕ ਪ੍ਰਾਚੀਨ ਤੀਰਥ ਜਾਨਕੇ ਸਿੰਘਾਂ ਨੂੰ ਸ਼ਾਹਬਾਦ ਵੱਲ ਜਾਨ ਲਈ ਹੁਕਮ ਦਿੱਤਾ।

ਹੁਕਮ ਦੀ ਡੇਰ ਸੀ ਕਿ ਖਾਲਸੇ ਦੇ ਦਲ ਨੇ ਪਲਕਾਰੇ ਵਿੱਚ ਜਾ ਸ਼ਾਹਬਾਦ ਘੇਰ ਲਿਆ, ਭਾਵੇਂ ਓਥੇ ਵੀ ਬੜੇ ਬੜੇ ਜੋਧੇ ਮੁਸਲਮਾਨ, ਸ਼ੇਖ, ਸੱਯਦ, ਪਠਾਨ ਰਿਹਾ ਕਰਦੇ ਸਨ ਪਰ ਕਿਸੇ ਦੀ ਕੀਹ ਮਜਾਲ ਸੀ ਕਿ ਅੱਗੋਂ ਚੂੰ ਵੀ ਕਰਦਾ? ਖਾਲਸੇ ਨੇ ਘਰੀਂ ਬੈਠੇ ਜਾ ਨੱਪੇ ਅਰ ਦੌਲਤ ਮਾਲ ਧਨ ਸਭਨਾਂ ਤੋਂ ਲੈ ਲੀਤਾ, ਆਪ ਫੌਜਦਾਰ ਤਾਂ ਮਾਰਿਆ ਡਰ ਦਾ ਟੱਬਰ ਸਮੇਤ ਦਿੱਲੀ ਨੂੰ ਭਲਾ ਗਿਆ।

## ਕੁੰਜ ਪੁਰ ਜੋ ਵਜੀਦ ਖਾਂ ਦਾ ਅਸਲੀ ਪਿੰਡ ਸੀ ਲੁੱਟਣਾ

ਸ਼ਾਹਬਾਦ ਲੁੱਟਕੇ ਸਿੰਘਾਂ ਨੇ ਕੁੰਜ ਪੁਰੇ ਵੱਲ ਮੂੰਹ ਕੀਤਾ, ਰਾਹ ਵਿੱਚ ਜੋ ਭੀ ਪਿੰਡ ਮੁਸਲਮਾਨਾਂ ਦਾ ਆਇਆ ਦਿਲ ਖੋਲ੍ਹਕੇ ਲੁੱਟਿਆ ਅਰ ਕੁੰਜ ਪੁਰ ਪੁੱਜ ਗਏ ਭਾਵੇਂ ਵਜੀਦੇ ਨੇ ਆਪਨੇ ਪਿੰਡ ਦੇ ਬਚਾਨ ਲਈ ਪੰਜ ਸੌ ਜਵਾਨ ਸਵਾਰ ਪਿਆਦੇ ਅਤੇ ਹੋਰ ਲੜਾਈ ਦਾ ਸਮਾਨ ਦੋ ਤੋਪਾਂ ਭੀ ਭੇਜੀਆਂ, ਪਰ ਸਿੰਘਾਂ ਨੇ ਓਹਨਾਂ ਦੇ ਆਉਣ ਤੋਂ ਪੈਹਲਾਂ ਹੀ ਕੁੰਜ ਪੁਰੀਆਂ ਦੀ ਚੂੜ ਭੰਨਕੇ ਮਾਰ ਮਾਰ ਭੁੰਜੇ ਸੁੱਟ ਦਿੱਤੇ, ਕੋਈ ਸਾਹਮਣੇ ਉੱਠਨ ਜੋਗਾ ਨਾ ਛੱਡਿਆ।

ਸਰਹੰਦ ਤੋਂ ਮਦਦ ਆਉਂਦੀ ਸੁਣਕੇ ਸਿੰਘਾਂ ਨੇ ਅੱਗੇ ਜਾਣ ਦੀ ਤਿਆਰੀ ਵਜਾ ਦਿੱਤੀ, ਦੋਹਾਂ ਧਿਰਾਂ ਦਾ ਟਾਕਰਾ ਮੁਸਤਫਾ ਬਾਦ

ਦੇ ਪਾਸ ਹੋ ਗਿਆ ਪਰ ਤੇਗ ਦੇ ਧਨੀ ਸਿੰਘਾਂ ਦੇ ਸਾਮ੍ਹਣੇ ਕਿਸੇ ਦੀ ਕੁਝ ਪੇਸ਼ ਨ ਗਈ,ਕਈ ਤਾਂ ਪਿੜ ਰੱਖੇ, ਕਈ ਫੱਟੜ ਹੋਏ ਅਰ ਕਈ ਨੱਸ ਗਏ, ਫਤਹ ਖਾਲਸੇ ਦੀ ਹੋਈ ਅਰ ਸਾਰਾ ਸਾਮਾਨ ਲੜਾਈ ਦਾ ਹੱਥ ਆਇਆ।

## ਸਿੰਘਾਂ ਨੇ ਗਊਆਂ ਬਧ ਹੋਣ ਤੋਂ ਛੁਡਾਣੀਆਂ

ਸਿੰਘਾਂ ਨੇ ਵਜੀਦੇ ਦੀ ਫੌਜ ਨੂੰ ਮਾਰ ਨਸਾ ਕੇ ਡੇਰਾ ਓਥੇ ਹੀ ਲਾ ਦਿੱਤਾ ਅਰ ਕੁਝ ਕੁ ਸਿੰਘ ਸੈਰ ਕਰਦੇ ੨ ਟੋਹ ਪਿੰਡ ਜਾ ਪੁੱਜੇ, ਅੱਗੋਂ ਕੁਝ ਕੁ ਮੁਸਲਮਾਨ ਬਕਰੀਦ ਲਈ ਗਊਆਂ ਬਧ ਕਰਨ ਵਾਸਤੇ ਘੇਰੀ ਲਜਾਂਦੇ ਸਨ ਘੇਰ ਲਏ, ਸਿੰਘ ਥੋੜੇ ਸਨ ਅਰ ਮੁਸਲਮਾਨ ਵਧੇਰੇ, ਭਾਵੇਂ ਇਕ ਦੋ ਵਿੱਚੋਂ ਮਾਰੇ ਗਏ ਪਰ ਗਊਆਂ ਤੁਰਕਾਂ ਪਾਸੋਂ ਛੁਡਾ ਦਿੱਤੀਆਂ।

ਇਸ ਘਟਨਾ ਦੀ ਖਬਰ ਡੇਰੇ ਵਿੱਚ ਵਾਯੂ ਵਾਂਗ ਫੈਲ ਗਈ ਅਰ ਸਿੰਘ ਸਾਉਣ ਦੀਆਂ ਘਟਾਂ ਵਾਂਗ ਰੋਹ ਖਾਕੇ ਚੜ੍ਹ ਆਏ ਅਰ ਆ ਮੀਂਹ ਵਾਂਗ ਤਲਵਾਰ ਚੱਲੀ, ਜਿਸਨੇ ਹਿੰਦੂ ਹੋਣ ਦਾ ਸਬੂਤ ਦਿੱਤਾ ਓਹ ਬਚ ਗਿਆ ਬਾਕੀ ਸਭ ਤਲਵਾਰ ਦੀ ਘਾਟ ਉਤਾਰੇ ਗਏ, ਅਰ ਜਿੱਥੇ ੨ ਤੁਰਕ ਗਊ ਬਧ ਕਰਦੇ ਸਨ, ਸਿੰਘਾਂ ਨੇ ਓਥੇ ਹਿੰਦੂਆਂ ਨਾਲ ਜਾਕੇ ਗਊਆਂ ਛੁਡਾਈਆਂ ਅਰ ਹਿੰਦੂਆਂ ਦੀ ਸਹਾਇਤਾ ਕੀਤੀ।

## ਸਢੌਰੇ ਦਾ ਹਾਲ

ਜਦ ਹਿੰਦੂਆਂ ਨੇ ਵੇਖਿਆ ਕਿ ਸਿੰਘ ਸਾਡੇ ਧਰਮ ਦੀ ਰਾਖੀ ਕਰਦੇ ਹਨ ਅਰ ਜ਼ਾਲਮਾਂ ਤੋਂ ਬਚਾਂਦੇ ਹਨ ਅਰ ਗਊਆਂ ਛੁਡਾਈਆਂ ਹਨ ਤਦ ਸਢੌਰੇ ਵਾਲੇ ਬਾਣੀਆਂ ਬ੍ਰਾਹਮਣ ਆਦਿ ਹਿੰਦੂ ਲੋਕਾਂ ਨੇ ਬਾਬੇ ਬੰਦੇ ਦੀ ਸੇਵਾ ਵਿਖੇ ਸਨਿੰਮ੍ਰ ਆਕੇ

ਬੇਨਤੀ ਕੀਤੀ।

ਏਹਨਾਂ ਹਿੰਦੂਆਂ ਨੂੰ ਅਰ ਕੁਝ ਕੁ ਮੁਸਲਮਾਨਾਂ ਨੂੰ ਬਾਬੇ ਬੰਦੇ ਦਾ ਕਰਾਮਾਤੀ ਹੋਣਾ ਤਾਂ ਨਿਸਚੇ ਹੋ ਚੁਕਾ ਸੀ ਇਸ ਕਰਕੇ ਕਈ ਕੁਝ ਵੈਹਮ ਰੱਖਦੇ ਸਨ, ਪਰ ਗੱਲ ਅਸਲ ਵਿੱਚ ਇਹ ਸੀ ਕਿ ਉਹ ਗੁਰੂ ਦਾ ਬੰਦਾ ਸੀ ਅਰ ਗੁਰੂ ਜੀ ਦਾ ਹੱਥ ਓਸਦੇ ਸਿਰ ਤੇ ਸੀ,ਹਰ ਮੈਦਾਨ ਫਤਹ ਹੋ ਰਹੀ ਸੀ ਇਸ ਕਰਕੇ ਭੂਤ, ਚੁੜੇਲ, ਜਿੰਨ ਆਦਿਕਾਂ ਦਾ ਵੱਸ ਕਰਨਾ ਕਹਾਉਣਾ ਐਵੇਂ ਹੀ ਖਿਆਲ ਸੀ।

ਸਢੌਰਾ ਨਗਰ ਬੜਾ ਤਕੜਾ ਨਗਰ ਸੀ ਅਰ ਸਰਹੰਦ ਦੇ ਬਾਈ ਪ੍ਰਗਨਿਆਂ ਵਿੱਚੋਂ ਵੱਡਾ ਪ੍ਰਗਣਾ ਸੀ ਅਰ ਏਥੇ ਤੂਸੀ ਪਠਾਨ ਰਿਹਾ ਕਰਦੇ ਸਨ ਅਰ ਪੀਰ ਬੁੱਧੂ ਸ਼ਾਹ ਜਿਸਦਾ ਅਸਲ ਨਾਮ ਸੱਯਦ ਬਦਰ ਦੀਨ ਸੀ ਅਰ ਜਿਸਨੇ ਗੁਰੂ ਜੀ ਨੂੰ ਭੰਗਾਣੀ ਦੇ ਯੁੱਧ ਵਿਖੇ ਬਹੁਤ ਮਦਦ ਦਿੱਤੀ ਸੀ ਏਥੋਂ ਦਾ ਰਹਿਣ ਵਾਲਾ ਸੀ ਅਰ ਏਥੇ ਹੋਰ ਹਿੱਸੇਦਾਰ ਸ਼ੇਖ ਕਾਜ਼ੀ ਸਨ ਜਿਨ੍ਹਾਂ ਵਿੱਚੋਂ ਨਵਾਬ ਉਸਮਾਨ ਖਾਂ ਵੀ ਸੀ ਜੋ ਹਿੰਦੂਆਂ ਨੂੰ ਅੱਤ ਤੰਗ ਕਰਦਾਸੀ, ਓਹਨਾਂ ਦੇ ਮੁਰਦੇ ਸਾੜਨ ਨਹੀਂ ਦੇਂਦਾ ਸੀ, ਬਹੂ ਬੇਟੀਆਂ ਦੇ ਸਤ ਭੰਗ ਕਰਦਾ ਸੀ, ਅੱਤ ਅੱਨਜਾਈਂ ਅਰ ਜ਼ਾਲਮ ਸੀ, ਇਸ ਦੀ ਅੱਤਜਾਚਾਰਤਾ ਤੋਂ ਤੰਗ ਆਕੇ ਹਿੰਦੂਆਂ ਨੇ ਜਦ ਬਾਬੇ ਬੰਦੇ ਪਾਸ ਰੋਣਾ ਰੋਇਆ ਤਾਂ ਬਾਬੇ ਨੇ ਯੋਗ ਜਾਤਾ ਕਿ ਪੈਹਲਾਂ ਏਸੇ ਦੀ ਖਬਰ ਲਈਏ।

## ਸਢੌਰੇ ਦਾ ਜੁੱਧ,ਬੁੱਧੂ ਸ਼ਾਹ ਦੀ ਗੜ੍ਹੀ ਕਤਲ ਆਮ

ਬੁੱਧੂ ਸ਼ਾਹ ਦੀ ਗੜ੍ਹੀ ਦੇ ਪਾਸ ਸਢੌਰਾ ਇੱਕ ਲੁਬਾਣੇ ਸਿੰਘਾਂ ਦਾ ਪਿੰਡ ਸੀ ਜਿੱਥੇ ਸਿੰਘਾਂ ਦਾ ਡੇਰਾ ਸੀ,ਬਾਬੇ ਬੰਦੇਨੇ ਭਾਈ ਭਗਤੂ ਦੇ

ਪੋਤੇ ਫਤਹ ਸਿੰਘ ਨੂੰ ਜੋ ਓਸ ਵੇਲੇ ਫੌਜ ਦਾ ਸ੍ਰਦਾਰ ਸੀ, ਨਵਾਬ ਦੀ ਪਦਵੀ ਬਖਸ਼ੀ ਤੇ ਹੁਕਮ ਦਿੱਤਾ ਕਿ ਆਵੇ ਤੇ ਮੋਰਚਾ ਲਗਾ ਦਿਓ, ਅੱਗੋਂ ਨਵਾਬ ਨੇ ਆਸ ਪਾਸ ਦੇ ਮੁਸਲਮਾਨਾਂ ਸਮੇਤ ਟਾਕਰਾ ਕੀਤਾ, ਤਿੰਨ ਪੈਹਰ ਬਰਾਬਰ ਲੜਾਈ ਹੁੰਦੀ ਰਹੀ, ਦੁਹਾਂ ਪਾਸਿਆਂ ਦੇ ਜੁਆਨ ਬਹੁਤ ਮਾਰੇ ਗਏ ਪਰ ਅਜੇ ਤੱਕ ਸਢੌਰੇ ਦੀ ਫਸੀਲ ਨਾ ਟੁਟੀ, ਤਦ ਫਤੇ ਸਿੰਘ ਨੇ ਆਕੇ ਬਾਬੇ ਬੰਦੇ ਪਾਸ ਜੋ ਇਕਾਂਤ ਬੈਠੇ ਭਜਨ ਕਰ ਰਹੇ ਸਨ ਅਰਜ ਕੀਤੀ ਕਿ ਆਪ ਚੱਲੋ ਤਾਂ ਕੁਝ ਬਣਦਾ ਹੈ, ਤਤਕਾਲ ਬਾਬਾ ਬੰਦਾ ਆਵੇ ਤੇ ਚੜ੍ਹ ਆਇਆ ਅਰ ਓਹਨਾਂ ਤੀਰਾਂ ਵਿਚੋਂ ਜੋ ਗੁਰੂ ਸਾਹਿਬ ਨੇ ਦਿਤੇ ਹੋਏ ਸੇ ਇੱਕ ਤੀਰ ਗੁਰੂ ਜੀ ਦਾ ਧਿਆਨ ਧਰਕੇ ਚਲਾਇਆ, ਓਹ ਤੀਰ ਕੀਹ ਸੀ ਮਾਨੋਂ ਇਕ ਹਨੇਰੀ ਦਾ ਘਮਸਾਨ ਅਰ ਮੀਂਹ ਦਾ ਅਰੰਭ ਸੀ, ਫੌਰਨ ਹਨੇਰ ਮਚ ਗਿਆ ਤੁਰਕਾਂ ਦੀ ਫੌਜ ਖਿੰਡਪੁੰਡ ਗਈ ਅਰ ਸਿੰਘਾਂ ਨੇ ਕੋਟ ਟੱਪਕੇ ਸ਼ੈਹਰ ਦੇ ਦਰਵਾਜੇ ਖੋਲ੍ਹ ਦਿਤੇ, ਬੱਸ ਫੇਰ ਕੀਹ ਸੀ?"ਰੱਬ ਦੇ ਤੇ ਬੰਦਾ ਸਹੇ"ਜਿਸ ਨੇ ਆਪਣੇ ਆਪ ਨੂੰ ਹਿੰਦੂ ਸਾਬਤ ਕੀਤਾ ਬਚ ਗਿਆ ਬਾਕੀ ਸਭ ਪਾਰ ਬੁਲਾਏ, ਜੋ ਲੁਕ ਗਏ ਸੋ ਓਸ ਵੇਲੇ ਬਚ ਗਏ ਅਜਿਹੀ ਘਮਸਾਨ ਮੱਚੀ ਕਿ ਲੈਣੀਆਂ ਦੀਆਂ ਦੇਣੀਆਂ ਆਈਆਂ।

ਲੁਟੇਰਿਆਂ ਨੇ ਜੀ ਖੋਲ੍ਹ ੨ ਕੇ ਸ਼ਹਿਰ ਨੂੰ ਲੁੱਟਿਆ ਅਰਬਾਬੇ ਬੰਦੇ ਨੇ ਓਹਨਾਂ ਦੇ ਮੁਰਦਿਆਂ ਨੂੰ ਅੱਗ ਵਿਖੇ ਸੜਾ ਦਿੱਤਾ,ਸਗਵਾਂ ਓਨ੍ਹਾਂ ਦੇ ਪੀਰਾਂ ਦੀਆਂ ਕਬਰਾਂ ਪੁਟਾ ਪੁਟਾ ਕੇ ਓਹਨਾਂ ਵਿਚਲੀਆਂ ਹੱਡੀਆਂ ਨੂੰ ਸਾੜ ਫੂਕ ਦਿੱਤਾ ਅਰ ਨਵਾਬ ਉਸਮਾਨ ਖਾਂ ਨੂੰ ਦਰਖਤ ਨਾਲ ਲਟਕਾ ਕਾਵਾਂ ਇੱਲਾਂ ਦੀ ਖੁਰਾਕ ਬਣਾਯਾ, ਇਸ ਪ੍ਰਕਾਰ ਜਦ ਸਿੰਘਾਂ ਨੇ ਕੀਤਾ ਤਾਂ ਬਾਕੀ ਦੇ ਸਰਦਾਰ ਬਾਬੇ ਬੰਦੇ ਪਾਸ ਆਏ ਅਰ ਮਾਫੀ ਮੰਗੀ ਅਰ ਲਿਖਤਾਂ ਪਾ ਦਿੱਤੀਆਂ ਕਿ ਅਸੀ ਅੱਗੋਂ ਖਾਲਸੇ ਨੂੰ ਕਿਸੇ ਤਰਾਂ ਭੀ ਤੰਗ ਨਹੀਂ ਕਰਾਂਗੇ

ਅਰ ਨਾਂ ਹੀ ਹਿੰਦੂਆਂ ਨੂੰ ਦੁਖ ਦਿਆਂਗੇ, ਇਕ ਵਾਰ ਜਿਊਂ ਜਾਣਦੇ ਹੋ ਖਿਮਾਂ ਕਰੋ, ਓਹਨਾਂਦੀਨਿੰਮ੍ਰਤਾ ਅਰ ਨੀਤੀ ਨੂੰ ਵੇਖ ਕੇ ਬਾਬੇ ਬੰਦੇ ਨੇ ਓਹਨਾਂ ਨੂੰ ਮਾਫ ਕਰ ਦਿੱਤਾ।

ਪਰ ਜ਼ਾਲਮ ਜਿਨ੍ਹਾਂ ਦੇ ਹਿਰਦੇ ਸਿਆਹ ਸਨ ਕਦੋਂ ਏਸ ਸਮੇਂ ਤੋਂ ਬਚ ਸਕਦੇ ਸਨ, ਚੋਰੀ ਬਹਿਕੇ ਸਲਾਹ ਕਰਕੇ ਇੱਕ ਬੇਨਤੀ ਪੱਤ੍ਰ ਵਜੀਦੇ ਵੱਲ ਲਿਖਿਆ ਕਿ ਫੌਜ ਲੈਕੇ ਆ ਜਾਓ ਬੰਦਾਸਾਡੇਕਬਜੇਵਿੱਚਹੈ,ਅਸੀ ਜਿਊਂਦਾ ਫੜਾ ਦਿਆਂਗੇ, ਦੇਵਨੇਤ ਓਹ ਹਰਕਾਰਾ ਜੋ ਇਹ ਚਿੱਠੀ ਲਈ ਜਾਂਦਾ ਸੀ ਬਾਬੇ ਬੰਦੇ ਦੇ ਸਾਰਵਾਨ ਅਰਥਾਤ ਊਠ ਚਰਾਨ ਵਾਲੇ ਦੇ ਪਾਸ ਦੀ ਲੰਘਿਆ, ਉਸਦੇ ਹੱਥ ਵਿੱਚ ਇੱਕ ਪੋਲਾ ਜਿਹਾ ਬਾਂਸ ਸੀ ਜਿਸਵਿਚ ਓਹਨਾਂ ਨੇ ਚਿੱਠੀ ਵਜੀਦ ਖਾਂ ਨੂੰ ਘੱਲੀ ਸੀ, ਸਾਰਵਾਨ ਊਠ ਨੂੰ ਮੋੜਨਾ ਚਾਹੁੰਦਾ ਸੀ ਉਸ ਹਰਕਾਰੇ ਪਾਸੋਂ ਛੇਤੀ ਨਾਲ ਸੋਟੀ ਖੋਹ ਕੇ ਊਠ ਨੂੰ ਮਾਰੀ ਤੇ ਉਹ ਦੋ ਟੋਟੇ ਹੋ ਗਈ ਅਰ ਚਿੱਠੀ ਨਿਕਲਕੇ ਬਾਹਰ ਜਾ ਪਈ ਜੋ ਓਸ ਨੇ ਬਾਬੇ ਬੰਦੇ ਦੇ ਦਰਬਾਰ ਵਿੱਚ ਜਾ ਹਾਜ਼ਰ ਕੀਤੀ ਅਰ ਉਸ ਹਰਕਾਰੇ ਨੂੰ ਭੀ ਪੇਸ਼ ਕੀਤਾ, ਉਸ ਨੂੰ ਬੰਦੇ ਨੇ ਕੈਦ ਕਰ ਲਿਆ ਅਰ ਜਿਨ੍ਹਾਂ ਮੁਸਲਮਾਨਾਂ ਨੂੰ ਛੱਡਿਆ ਗਿਆ ਸੀ ਬੁਲਾ ਲੀਤਾ ਅਰ ਦਰਬਾਰ ਵਿੱਚ ਬਹਾ ਕੇ ਪੁੱਛਿਆ ਕਿ ਜੋ ਆਦਮੀ ਕਿਸੇ ਨਾਲ ਜਾਨ ਬੁੱਝਕੇ ਦਗਾ ਕਰੇ ਧੋਖਾ ਦੇਵੇ ਤੁਹਾਡੀ ਸ਼ਰ੍ਹਾ ਵਿੱਚ ਉਸਨੂੰਕੀ ਸਜ਼ਾ ਦੇਣੀ ਚਾਹੀਦੀ ਹੈ ? ਸਾਰਿਆਂ ਨੇ ਰਲਕੇ ਕਿਹਾ ਉਸ ਵਾਸਤੇ ਸਜ਼ਾ ਮੌਤ ਹੈ, ਜਦ ਓਹਨਾਂ ਸਭ ਕੁਝ ਦੱਸ ਦਿੱਤਾ ਤਦ ਓਸ ਚਿੱਠੀ ਤੇ ਜਿਨ੍ਹਾਂ ਦੇ ਦਸਤਖਤ ਸਨ ਖੜੇ ਕਰ ਲਏ ਅਰ ਓਹਨਾਂ ਨੂੰ ਦਸਖਤ ਵਖਾਏ, ਲੀਹ ਹੋ ਗਏ,ਸ਼ਰਮ ਦੇ ਮਾਰੇ ਅੱਖਾਂ ਉੱਪਰ ਨਾਂ ਚੁੱਕਨ, ਮਾਨੋਂ ਗਰਕ ਹੋ ਗਏ ਕੋਈ ਵਾਹ ਨਹੀਂ !

ਬਾਬੇ ਬੰਦੇ ਨੇ ਹੁਕਮ ਦਿੱਤਾ ਕਿ ਕਤਲਾਮ ਸ਼ੁਰੂ ਕਰ ਦਿਓ

ਏਹਨਾਂ ਨਾਲ ਰਿਆਇਤ ਕਰਨੀ ਮਹਾਂ ਪਾਪ ਹੈ, ਪਾਪੀ ਨੂੰ ਓਥੇ ਮਾਰਨਾ ਚਾਹੀਦਾ ਹੈ ਜਿੱਥੇ ਪਾਣੀ ਨਾ ਲੱਭੇ।

ਇਸ ਮੌਤ ਦੇ ਹੁਕਮ ਨੂੰ ਸੁਣਕੇ ਸਾਰੇ ਥਰ ਥਰ ਕੰਬਨ ਲੱਗ ਪਏ ਅਰ ਮਾਫੀ ਚਾਹੀ, ਹੁਕਮ ਦਿੱਤਾ ਜੋ ਬੁੱਧੂਸ਼ਾਹ ਦੀ ਗੜ੍ਹੀ ਵਿੱਚ ਆ ਜਾਵੇਗਾ ਛੱਡ ਦਿੱਤਾ ਜਾਵੇਗਾ।

ਐਸੇ ਨੂੰ ਤੈਸਾ ਹੋਕੇ ਮਿਲਣਾ ਭੀ ਰਾਜ ਨੀਤੀ ਹੈ, ਜੇਹੜੇ ਗਰੀਬ ਸਨ ਓਹਨਾਂ ਨੂੰ ਤਾਂ ਕਿਸੇ ਅੰਦਰ ਲੰਘਨ ਨਾ ਦਿੱਤਾ ਤੇ ਆਪਣੇ ਆਪ ਵਿੱਚ ਹਿੰਮਤ ਵਾਲੇ ਅੰਦਰ ਲੰਘ ਗਏ, ਗੜ੍ਹੀ ਵਿੱਚ ਕੋਈ ਥਾਂ ਨਾ ਰਹੀ, ਤਦ ਸਭਨਾਂ ਨੂੰ ਕਤਲ ਦਾ ਹੁਕਮ ਦੇ ਦਿੱਤਾ, ਹਾਇ ਜਾਨ ਪਿਆਰੀ! ਪਰ ਏਹਨਾਂ ਪਾਪੀਆਂ ਨੇ ਹਜ਼ਾਰਾਂ ਜਾਨਾਂ ਆਪ ਖਾਧੀਆਂ ਸਨ ਅੱਜ ਅਪਨੀ ਦੇਣੀ ਪਈ ਤੇ ਕਸਾਈ ਬੱਕਰੇ ਵਾਂਗਰ ਤੜਫ ੨ ਕੇ ਮਰ ਗਏ। ਉਹ ਗੜ੍ਹੀ ਹੁਣ ਤਾਈਂ ਕਤਲ ਗੜ੍ਹੀ ਕਰਕੇ ਵੱਜਦੀ ਹੈ।

## ਕਪੂਰੀ ਪਿੰਡ ਦਾ ਲੁੱਟਣਾ

ਸਢੌਰੇ ਦੀ ਲੁੱਟ ਦੇ ਪਿੱਛੋਂ ਹੋਰ ਬਥੇਰੇ ਪਿੰਡ ਮੁਸਲਮਾਨਾਂ ਦੇ ਲੁੱਟੇ ਮਾਰੇ ਅਰ ਓਥੇ ਹੀ ਕਿਸੇ ਨੇ ਆਕੇ ਦੱਸਿਆ ਕਿ ਏਥੋਂ ਚਾਰ ਕੁ ਕੋਹਾਂ ਤੇ ਕਪੂਰੀ ਪਿੰਡ ਹੈ ਜਿਸਦਾ ਵਸਨੀਕ ਇਕ ਅਮਾਨਉੱਲਾ ਜੋ ਔਰੰਗਜ਼ੇਬ ਦੇ ਜ਼ਮਾਨੇ ਵਿੱਚ ਦੱਖਨ ਦੇਸ ਵਿੱਚ ਸੂਬੇ ਦੀ ਪਦਵੀ ਤੇ ਨਿਯਤ ਰਹਿਕੇ ਹਿੰਦੂ ਮਹਾਜਨਾਂ ਨੂੰ ਲੁੱਟਕੇ ਅਪਨਾ ਘਰ ਇਕ ਫ਼ਰਜ਼ੀ ਸੁਰਗ ਬਣਾ ਰੱਖਿਆ ਹੈ, ਇਸਨੇ ਅੱਤ ਜ਼ੁਲਮ ਹਿੰਦੂਆਂ ਤੇ ਕੀਤੇ ਸਨ, ਇਸਦਾ ਪੁੱਤ੍ਰ ਕੁਦਮ ਦੀਨ ਭੀ ਪਿਓ ਨਾਲੋਂ ਚਾਰ ਚੱਪੇ ਵੱਧ ਹੀ ਸੀ ਘੱਟ ਨਹੀਂ ਸੀ, ਏਸਦੇ ਅਨਰਥ ਲਿਖਦਿਆਂ ਕਲਮ ਭੀ ਝਿਜਕਦੀ ਹੈ। ਜੋ ਸੁੰਦਰ ਇਸਤ੍ਰੀ ਇਸਦੀ ਨਜ਼ਰ ਪਈ ਉਸਦੀ ਪਤ ਵਿਗਾੜਕੇ ਹੀ ਰਿਹਾ,

ਅਜੇਹੇ ੨ ਪਾਪ ਇਸਨੇ ਕੀਤੇ ਕਿ ਜਿਸਦਾ ਫਲ ਹੁਣ ਮਿਲੇਗਾ।ਇਸ ਪ੍ਰਕਾਰ ਅੱਨਯਾਈਆਂ ਦਾ ਹਾਲ ਸੁਣਕੇ ਬੰਦੇ ਦੇ ਦਿਲ ਵਿੱਚ ਬੜੀ ਸੱਟ ਲੱਗੀ ਅਰ ਓਸੇ ਵੇਲੇ ਹੁਕਮ ਦਿੱਤਾ ਕਿ ਪਕੜ ਲੋ ਜਾਣਾ ਨਾ ਪਾਵੇ।

ਹੁਕਮ ਦੀ ਦੇਰ ਸੀ ਕਿ ਤਖਤਾ ਸਿੰਘ ਦੁਲੱਟ ਨੇ ਆਪਣੀ ਫੌਜ ਨੂੰ ਚੜ੍ਹਾ ਦਿੱਤਾ ਅਰ ਉਕਤ ਪਾਪੀ ਮੂੰਹੇ ਪਏ ਨੂੰ ਜਾ ਘੁੱਟਿਆ, ਅਰ ਇਕ ਹਨੇਰੀ ਕੋਠੜੀ ਵਿੱਚ ਬੰਦ ਕਰਕੇ ਜੋ ਧਨ ਹਜ਼ਾਰਾਂ ਘਰਾਣੇ ਤਬਾਹ ਕਰਕੇ ਅਰ ਲੱਖਾਂ ਹਿਦੂਆਂ ਦੀਆਂ ਜਾਨਾਂ ਫਨਾਹ ਅਰ ਵਸਾਹ ਤੇ ਧੋਖੇ ਨਾਲ ਮਾਰ ਮਾਰ ਬੇਗੁਨਾਹ ਇਸਤ੍ਰੀ-ਆਂ ਨੂੰ ਲੁੱਟ ਲੁੱਟਕੇ ਭਰਿਆ ਹੋਇਆ ਸੀ ਅੱਜ ਅੱਖਾਂ ਅੱਗੇ ਹੈ ਪਰ ਕੁਝ ਪੇਸ਼ ਨਹੀਂ ਜਾਂਦੀ, ਉਸ ਨੂੰ ਓਥੇ ਬੰਦ ਕਰਕੇ ਪੈਹਰੇ ਲਗਾ ਦਿੱਤੇ ਅਰ ਜੋ ਧਨ ਦੌਲਤ ਗਹਿਣਾ ਗੱਟਾ ਸੀ ਸਭ ਸਿੰਘਾਂ ਨੇ ਬੰਦੇ ਦੇ ਅੱਗੇ ਲਿਆ ਰੱਖਿਆ, ਜੋ ਨਿਯਮ ਅਨੁਸਾਰ ਵੰਡ ਦਿੱਤਾ ਗਿਆ, ਅਰ ਉਹ ਕੁਦਮ ਖਾਂ ਤੜਫ ੨ ਕੇ ਓਥੇ ਹੀ ਮਰ ਗਿਆ, ਲੋਕ ਕੀਤਾ ਪਾਕੇ ਪਰਲੋਕ ਨਰਕ ਗਾਮੀ ਹੋਇਆ ਅਰ ਪ੍ਰਿਥਵੀ ਦਾ ਭਾਰ ਹੌਲਾ ਕੀਤਾ।

ਇਸ ਪ੍ਰਕਾਰ ਅਨਜਾਈ ਜੋ ਅਪਨੇ ਆਪ ਨੂੰ ਬੜੇ ਅਕਾਬਰ ਮੰਨੀ ਬੈਠੇ ਸਨ ਬਾਬੇ ਬੰਦੇ ਦੇ ਹਥੋਂ ਮਾਰੇ ਗਏ ਅਰ ਕੀਤੇ ਦਾ ਫਲ ਪਾ ਲੀਤਾ ਤਾਂ ਹਿੰਦੂ ਮੁਸਲਮਾਨਾਂ ਦੇ ਦਿਲਾਂ ਵਿਚ ਬੰਦੇ ਦਾ ਬੜਾ ਭੈ ਬਹਿ ਗਿਆ, ਹਿੰਦੂ ਤਾਂ ਇਸ ਨੂੰ ਅਵਤਾਰ ਸਮਝਨ ਲੱਗ ਪਏ ਅਰ ਮੁਸਲਮਾਨਾਂ ਨੇ ਇਸ ਨੂੰ ਵੱਡਾ ਕਰਾਮਾਤੀ ਨਿਸਚਾ ਕੀਤਾ, ਮੁਕਦੀ ਗੱਲ ਗੁਰੂ ਜੀ ਦੀ ਦਯਾ ਨਾਲ ਬੰਦਾ ਭੀ ਪੂਜਾਂ ਵਾਂਗਰ ਪੂਜਿਆ ਜਾਨ ਲੱਗ ਪਿਆ।

## ਛੱਤ ਬਨੂੜ ਦੀ ਲੁੱਟ

ਜਦ ਹਿੰਦੂਆਂ ਨੇ ਵੇਖਿਆ ਕਿ ਬੰਦੇ ਨੇ ਹਿੰਦੂਆਂ ਦੀ ਬੜੀ ਸਹਾਇਤਾ ਕੀਤੀ ਹੈ,ਤਦਛਤ ਬਨੂੜ ਦੇ ਹਿੰਦੂ ਮਾਤ੍ਰ ਵਸਨੀਕਾਂ ਨੇ ਬੰਦੇਦੀ ਸੇਵਾ ਵਿੱਚਬੜੀ ਆਜਜ਼ੀਨਾਲ ਅਪਨੇਦੁੱਖੜੇ ਮੁਸਲਮਾਨਾਂ ਵੱਲੋਂ ਹੋਈਆਂ ਸਖ਼ਤੀਆਂ, ਬਹੂ ਬੇਟੀਆਂ ਦਾ ਜਬਰਨ ਸਤਭੰਗ ਕਰਨਾਂ, ਗਊ ਬਲਦ ਆਦਿਕਾਂ ਦਾ ਮਾਰ ਦੇਣਾ ਸੁਨਾਯਾ ਤਾਂ ਬੰਦੇ ਪਾਸੋਂ ਸੁਣਿਆਂ ਨਾ ਗਿਆ, ਉਸੇ ਵਕਤ ਹੁਕਮ ਦਿੱਤਾ ਕਿ ਫੜ ਲਓ ਦੁਸ਼ਟਾਂ ਨੂੰ, ਹੁਕਮ ਦੀ ਡੇਰ ਸੀ ਕਿ ਫੌਜ ਨੇ ਕਮਰ ਕਸੇ ਕਰ ਲਏ।

ਜਦ ਤਲਵਾਰ ਧੂਹਕੇ ਸਿੰਘ ਬਨੂੜ ਵਿੱਚ ਜਾ ਵੜੇ ਤਾਂ ਹਿੰਦੂਆਂ ਤੋਂ ਛੁਟ ਜੋ ਸਾਹਮਣੇ ਆਇਆ ਉਸੇ ਨੂੰ ਜੁਲਮ ਦਾ ਮਜ਼ਾ ਚਖਾਇਆ, ਦੋ ਪੈਹਰ ਤਾਂ ਸ਼ੈਹਰ ਵਿੱਚ ਪਰਲੋ ਆਗਈ ਸੀ, ਜਦ ਬਹੁਤ ਸਾਰੇ ਮੁਸਲਮਾਨਾਂ ਨੇ ਹਿੰਦੂਆਂ ਪਾਸ ਆਕੇ ਤੋਬਾ ਕੀਤੀ ਅਰ ਅਗੋਂ ਲਈ ਦਖ ਦੇਨ ਤੋਂ ਹਟ ਜਾਨ ਦੀਆਂ ਕਸਮਾਂ ਖਾਧੀਆਂ ਤਦ ਬਹੁਤ ਸਾਰੀ ਦੌਲਤ ਧਨ ਪਦਾਰਥ ਬੰਦੇ ਨੇ ਮੁਸਲਮਾਨਾਂ ਪਾਸੋਂ ਜੁਰਮਾਨੇ ਦੇ ਤੌਰ ਵਸੂਲ ਕੀਤਾ ਅਰ ਏਸੇ ਤਰਾਂ ਹੀ ਛੱਤ ਦੀ ਚੰਗੀ ਗੱਪ ਝਾੜੀ ਅਹ ਤੋਬਾ ਤਾਇਬ ਮੁਸਲਮਾਨ ਹੋਏ ਅਰ ਅੱਗੋਂ ਲਈ ਲਿਖਤਾਂ ਪਾ ਦਿੱਤੀਆਂ ਕਿ ਜਿਊਂਦੇ ਜੀ ਫੇਰ ਅਸੀ ਅਜਿਹੇ ਕੁਕਰਮ ਨਾਂ ਕਰਾਂਗੇ ਜਿਨ੍ਹਾਂ ਕਰਕੇ ਹਿੰਦੂਆਂ ਦਾ ਮਨ ਦੁਖੇ।

## ਬੰਦੇ ਨੇ ਮਝੈਲ ਸਿੰਘਾਂ ਨੂੰ ਆਪਣੇ ਪਾਸ ਬੁਲਾਨਾਂ

ਬੰਦਾ ਭਾਵੇਂ ਏਧਰ ਬੜੇ ਭਾਰੇ ਜ਼ਾਲਮਾਂ ਨੂੰ ਸੋਧ ਰਿਹਾ ਸੀ

ਪਰ ਮਝੈਲ ਸਿੰਘ ਜੋ ਕੀਰਤ ਪੁਰ ਵਿਖੇ ਰੁਕੇ ਬੈਠੇ ਸਨ ਉਸਦੀ ਯਾਦ ਤੋਂ ਭੁੱਲਾ ਹੋਯਾ ਨਹੀਂ ਸੀ, ਛੱਤ ਬਨੂੜ ਨੂੰ ਸਰ ਕਰਕੇ ਇੱਕ ਸਿੰਘ ਨੂੰ ਕੀਰਤ ਪੁਰ ਭੇਜਿਆ ਅਰ ਕਿਹਾ ਕਿ ਜਾਕੇ ਸਿੰਘਾਂ ਨੂੰ ਕਹ ਦਿਓ ਕਿ ਰੋਪੜ ਦੀ ਰਾਹੀਂ ਖਰੜ ਆ ਮਿਲੋ। ਸਿੰਘਾਂ ਨੇ ਇਹ ਸੁਖ ਭਰਿਆ ਸਨੇਹਾ ਸੁਣਕੇ ਤਿਆਰੀ ਕਰ ਦਿੱਤੀ ਪਰ ਵਜੀਦ ਖਾਂ ਨੇ ਅੱਗੇ ਹੀ ਰੋਪੜੀਏ ਜਗੀਰਦਾਰਾਂ ਨੂੰ ਅਤੇ ਲਾਗੇ ਚਾਗੇ ਦੇ ਰਈਸਾਂ ਨੂੰ ਪੱਕੀ ਕੀਤੀ ਹੋਈ ਸੀ ਕਿ ਕੋਈ ਸਿੰਘ ਬੰਦੇ ਨਾਲ ਜਾ ਕੇ ਮਿਲਨਾਂ ਨਾ ਪਾਵੇ।

## ਰੋਪੜ ਦਾ ਜੰਗ ਮਝੈਲ ਸਿੰਘਾਂ ਨਾਲ

ਜਦ ਸਿੰਘ ਤਿਆਰ ਹੋਕੇ ਰੋਪੜ ਪੁੱਜੇ ਤਾਂ ਸੱਚ ਮੁੱਚ ਉਹੀ ਗੱਲ ਹੋਈ,ਅੱਗੋਂ ਸੰਘੋਲ ਪਿੰਡ ਦੇ ਪਾਸ ਖਿਜਰ ਖਾਂ ਮਲੇਰ ਕੋਟਲੀਏ ਨੇ ਸਿੰਘਾਂ ਨੂੰ ਆਪਣੀ ਵੱਡੀ ਲੜਾਕੀ ਫੌਜ ਨਾਲ ਘੇਰ ਲਿਆ ਅਰ ਗੱਜਕੇ ਹੰਕਾਰ ਨਾਲ ਬੋਲਿਆ, ਕਿ ਓਏ ਸਿਖੋ ਕਿਧਰ ਨਿਡਰ ਹੋਏ ਮੂੰਹ ਚਾਈ ਜਾਂਦੇ ਹੋ? ਕੀ ਤੁਹਾਨੂੰ ਪਤਾ ਨਹੀਂ ਮੈਂ ਕੌਣ ਹਾਂ ? ਅਰ ਮੈਂ ਤੁਹਾਡੇ ਨਾਲ ਕੀ ਕੀ ਕੀਤਾ ਅਰ ਕੀ ਕੀ ਕਰ ਸਕਦਾ ਹਾਂ? ਖਬਰ ਦਾਰ ਜਾਣੇ ਨਾ ਪਾਓ।

ਸਿੰਘਾਂ ਪਾਸੋਂ ਓਸਦੇ ਕੁਬਚਨ ਜੋ ਓਸਨੇਗੁਰੂ ਸਾਹਿਬਾਨਅਰ ਓਹਨਾਂ ਦੇਦੁਲਾਰਿਆਂ ਪਿਆਰਿਆਂਦੀਸ਼ਾਨਵਿੱਚ ਮਦਮੱਤੇ ਨੇ ਕਹੇ ਸਹਾਰੇ ਨਾ ਗਏ ਅਰ ਕੌਮ ਤੇ ਧਰਮ ਦੀ ਸ਼ਮਆ ਤੇ ਪ੍ਰਵਾਨੇ ਵਤ ਜਾਨ ਕੁਰਬਾਨ ਕਰਨ ਵਾਲੇ ਸਿਦਕੀ ਸਿੰਘਾਂ ਦੇ ਜਥੇਦਾਰ ਦੇਵਾ ਸਿੰਘ ਜਲੰਧਰੀ ਰਤਨ ਸਿੰਘ ਆਦਿਕਾਂ ਨੇ ਭੀ ਮੂੰਹ ਤੋੜਵਾਂ ਜਵਾਬ ਦਿੱਤਾ ਕਿ ਓਏ ਬੇਈਮਾਨ ਸ਼ਤਾਨ ਦੇ ਪੁਤ੍ਰ ਪਠਾਣ ਹੰਕਾਰੀ ਤੇ ਵਿਕਾਰੀ ਮੁਸਲਮਾਨ ! ਕਿਉਂ ਆਪਣੀ ਜਾਨ ਬੇਜਾਨ ਕਰਾਣ ਲਈ ਗਿੱਠ ਭਰ ਜ਼ੁਬਾਨ ਖੋਲ੍ਹ ਰਿਹਾ ਹੈਂ? ਤੇਰਾ ਕਿਧਰ

ਧਿਆਨ ਹੈ ? ਤੇਰੇ ਵਰਗਿਆਂ ਦਾ ਮਾਨ ਤੋੜਨ ਲਈ ਆਹ ਦੇਖ ਤਲਵਾਰਮਿਆਨਤੋਂ ਬਾਹਰ ਹੈ,ਅੱਗੇ ਹੀਕੰਧ ਓਹਲੇਛੁਪਕੇਚਮਕੌਰ ਸਾਹਿਬ ਵਿਖੇ ਆਪਣੀ ਜਾਨ ਬਚਾਕੇ ਚਲਾ ਗਿਆ ਸੈਂ, ਅੱਜ ਸਾਨੂੰ ਦਬਾਉਨਾਂ ਹੈਂ?ਇਧਰੋਂ ਏਹ ਬਚਨ ਕੀਹ ਸਨ ਓਸ ਹੰਕਾਰੀ ਦੇ ਕਲੇਜੇ ਨੂੰ ਫਾੜੀ ਫਾੜੀ ਕਰਨ ਵਾਲੇ ਤੀਰ ਸਨ, ਓਸੇ ਵੇਲੇ ਗੋਲੀ ਬਰਸਨ ਲੱਗ ਪਈ,ਜਿੰਨਾਂ ਤ੍ਰਾਣ ਸੀ ਓਸ ਮੁਸਲਮਾਨ ਨੇ ਲਾਇਆ ਪਰ ਸਿੰਘਾਂ ਦਾ ਵਾਲ ਵਿੰਗਾ ਨਾ ਹੋਇਆ, ਬਰਾਬਰ ਇੱਕ ਦਿਨ ਜਾਨ ਤੋੜ ਕੇ ਲੜਾਂਈ ਹੋਈ, ਆਖਰ "ਹੰਕਾਰ ਦਾ ਸਿਰ ਨੀਵਾਂ" ਨਸਤ੍ਰ ਖਾਂ, ਫੌਜਦਾਰ ਖਾ, ਦਿਲਾਵਰ ਖਾਂ, ਸ਼ੇਰ ਮੁਹੰਮਦ ਖਾਂ ਆਦਿ ਜਦ ਮਾਰੇ ਗਏ ਤਾਂ ਫੌਜ ਬੇ ਟਿਕਾਣਾ ਹੋਕੇ ਨੱਸ ਭੱਜ ਗਈ ਅਰ ਬਹੁਤ ਸਾਰਾ ਸਾਮਾਨ ਸਿੰਘਾਂ ਦੇ ਹੱਥ ਆਇਆ ਅਰ ਫਤੇ ਤੇ ਸਤਿ ਸ੍ਰੀ ਅਕਾਲ ਦੇ ਨਾਅਰਿਆਂ ਨਾਲ ਅਕਾਸ਼ ਗੂੰਜ ਉਠਿਆ।

ਖਿਜਰ ਖਾਂ ਦੀ ਮੌਤ ਅਜੇਹੀ ਕੁੱਤੇ ਦੀ ਮੌਤ ਹੋਈ ਕਿ ਉਸ ਦੀ ਹੱਡੀ ਪਸਲੀ ਨਾ ਲੱਭੀ, ਤੁਰਕਾਂ ਨੇ ਹਾਰਕੇ ਲੜਾਈ ਬੰਦ ਕਰ ਦਿੱਤੀ ਅਰ ਸਿੰਘ ਜੈ ਦੇ ਨਾਅਰੇ ਮਾਰਦੇ ਤੇ "ਪੂਰੀ ਆਸਾ ਜੀ ਮੇਰੀ ਮਨਸਾ" ਆਦਿ ਜੀ ਵਧਾਉਣ ਵਾਲੇ ਤੇ "ਕੋਈ ਨਾਉ ਨ ਜਾਣੇ ਮੇਰਾ ਸਭ ਤੇਰੀ ਵਡਿਆਈ ਸਚੇ ਪਾਤਸਾਹ" ਇਤਿ ਆਦ ਬੇਨਤੀਆਂ ਦੇ ਸ਼ਬਦ ਪੜ੍ਹਦੇ ਬੰਦੇ ਵੱਲ ਰਵਾਨਾ ਹੋ ਪਏ, ਜਦੋਂ ਬੰਦੇ ਨੂੰ ਮਝੈਲਾਂ ਦੇ ਆਉਣ ਦਾ ਪਤਾ ਲੱਗਾ ਤਾਂ ਨੀਤੀ ਨਿਪੁੰਨ ਬੰਦੇ ਨੇ ਅੱਗੋਂ ਜਾਕੇ ਬੜੇ ਉਤਸ਼ਾਹ ਨਾਲ ਆਪਣੇ ਡੇਰੇ ਵਿੱਚ ਲੈ ਆਂਦਾ ਅਰ ਬੜਾ ਅਨੰਦ ਮੰਗਲਾ ਚਾਰ ਕੀਤਾ ਤੇ ਬਹੁਤ ਸਾਰੇ ਇਨਾਮ ਵੰਡੇ।

# ਸਰਹੰਦ ਉੱਤੇ ਧਾਵਾ

ਜਦੋਂ ਮਝੈਲ ਸਿੰਘ ਭੀ ਫਤਹ ਕਰਕੇ ਬੰਦੇ ਬਹਾਦਰ ਦੇ ਲਸ਼ਕਰ ਵਿੱਚ ਆ ਰਲੇ ਤਦ ਬੰਦੇ ਨੇ ਡੌਂਡੀ ਪਿਟਵਾ ਦਿੱਤੀ ਕਿ ਸਰਹੰਦ ਤੇ ਅਮਕੇ ਰੋਜ ਹੱਲਾ ਬੋਲਿਆ ਜਾਵੇਗਾ।

ਇਹ ਗੱਲ ਲੁਟੇਰੇ ਡਾਕੂਆਂ ਨੇ ਜਦ ਸੁਣੀ ਤਦ ਲੜਾਈ ਦੇ ਸਾਮਾਨ ਛਵ੍ਹੀਆਂ ਤਲਵਾਰਾਂ ਆਦ ਲੈਕੇ ਪਾਪੀਆਂ ਦੇ ਮਾਰਨ ਨੂੰ ਹਜ਼ਾਰਾਂ ਦੀ ਗਿਣਤੀ ਵਿੱਚ ਆ ਰਲੇ।

ਵਜੀਦ ਖਾਂ ਨੂੰ ਪਤਾ ਲੱਗਾ ਕਿ ਸਰਹੰਦ ਤੇ ਸਿੰਘ ਚੜ੍ਹ ਆਏ ਹਨ ਅਰ ਏਨ੍ਹਾਂ ਨੇ ਲੁੱਟ ਪਾ ਦੇਣੀ ਹੈ, ਅੱਗੋਂ ਨਿਰਹੰਕਾਰ ਨਹੀਂ ਹੋਯਾ ਸਗੋਂ ਚੰਗੀ ਤਰਾਂ ਜਾਣਦਾ ਹੋਯਾ ਕਿ ਬੰਦਾ ਬਹਾਦਰ ਮੈਨੂੰ ਮਾਰੇ ਬਿਨਾਂ ਨਹੀਂ ਛੱਡੇਗਾ, ਹੰਕਾਰ ਭਰੇ ਕੁਬੋਲ ਲਿਖ ਭੇਜੇ:- ਤੂੰ ਫਕੀਰ ਹੈਂ, ਤੇਰਾ ਸਾਡੇ ਲੋਕਾਂ ਨਾਲ ਮੱਥਾ ਲਾਣਾਂ ਚੰਗਾ ਕੰਮ ਨਹੀਂ, ਜਿਵੇਂ ਤੇਰੇ ਗੁਰੂ ਦਾ ਹਾਲ ਹੋਇਆ ਹੈ ਐਸਾ ਹੀ ਤੇਰਾ ਕਰਾਂਗਾ, ਇਹ ਗੱਲ ਬੰਦੇ ਨੂੰ ਖਾ ਗਈ, ਅੱਗੋਂ ਕਹਾ ਭੇਜਿਆ ਕਿ "ਕੀ ਪਿੱਦੀ ਕੀ ਪਿੱਦੀ ਦਾ ਸ਼ੋਰਵਾ" ਗੁਰੂ ਮੇਰੇ ਨੂੰ ਦੇਸੋਂ ਬਦਰ ਕਰਨ ਵਾਲਾ ਜਾਂ ਕੋਈ ਹੋਰ ਦੁੱਖ ਪੁਚਾਣ ਵਾਲਾ ਇਸ ਸ੍ਰਿਸ਼ਟੀ ਤੇ ਨਾ ਕੋਈ ਹੋਇਆ ਹੈ ਅਰ ਨਾ ਹੋਵੇਗਾ, ਤੇਰੀ ਉਹ ਗੱਲ ਹੈ "ਮਾਂ ਮੋਈ ਪੋਹ ਦੇ ਪਾਲੇ ਧੀ ਦਾ ਨਾਓ ਅੰਗੀਠੀ" ਕੀ ਕੋਈ ਅਲਪੱਗ ਜੀਵ ਉਸ ਸਰਬੱਗ ਸਰਬ ਸ਼ਕਤੀਮਾਨ ਗੁਰੂ ਜੀ ਨੂੰ ਦੁੱਖ ਦੇ ਸਕਦਾ ਹੈ? ਜਿਸਦੇ ਸਿੰਘਾਂ ਦਾ ਮੁਕਾਬਲਾ ਕਰਨਾ ਤੇਰੀ ਸੱਤਿਆ ਤੋਂ ਬਾਹਰ ਹੈ? ਓਏ ਪਾਪੀ, ਤੂੰ ਜ਼ੁਲਮ ਕਰਨ ਤੇ ਥਾਪੀ ਨਾ ਮਾਰੀ ਜਾਹ, ਮੇਰੀ ਪਿੱਠ ਤੇ ਭੀ ਗੁਰੂ ਜੀ ਨੇ ਥਾਪੀ ਦੇ ਰੱਖੀ ਹੈ, ਮੈਂ ਮਾਯਾ ਦਾ ਭੁੱਖਾ ਨਹੀਂ ਮੈਂ ਜੋ ਹੁਕਮ ਗੁਰੂ ਜੀ ਦਾ ਹੈ ਉਸਦੀ ਪਾਲਨਾ ਕਰਨ ਆਇਆ ਹਾਂ, ਮੈਂ ਪਾਪ ਦਾ ਅਭਾਵ ਕਰਨਾ ਹੈ।

# ਜੰਗ ਸ਼ੁਰੂ ਤੇ ਵਜੀਦੇ ਦਾ ਧੋਖਾ

ਪੈਹਲੀ ਚਾਲ ਵਜੀਦੇ ਨੇ ਇਹ ਕੀਤੀ ਕਿ ਗੰਡਾ ਮੱਲ ਖੱਤ੍ਰੀ (ਜੋ ਸੁੱਚਾ ਨੰਦ ਦੀਵਾਨ ਦਾ ਭਤੀਜਾ ਅਰ ਫੌਜ ਦਾ ਸਰਦਾਰ ਸੀ) ਨੂੰ ਪੰਜ ਸੌ ਜਵਾਨ ਦੇਕੇ ਬੰਦੇ ਬਹਾਦਰ ਵੱਲ ਘੱਲ ਦਿੱਤਾ ਤਾਕਿ ਭੇਤ ਅਰ ਫਰੇਬ ਨਾਲ ਓਹਨਾਂ ਦੀ ਫੌਜ ਨੂੰ ਮਾਰ ਦੇਵੇਗਾ, ਪਰ ਬੰਦਾ ਭੀ ਕੋਈ ਸੱਖਣਾ ਤਾਂ ਨਹੀਂ ਸੀ, ਝੱਟ ਉਸ ਖੱਤ੍ਰੀ ਦੀ ਫਰੇਬ ਭਰੀ ਚਾਲ ਨੂੰ ਨੀਤੀ ਅਰ ਤ੍ਰਿਕਾਲੱਗਤਾ ਦੇ ਬਲ ਨਾਲ ਤਾੜਗਿਆ ਪਰ ਉਸਦੀ ਕਰਤੂਤ ਦੇ ਤਜਰਬੇ ਲਈ ਅਰ ਕਰਨੀ ਦੀ ਭਰਨੀ ਵੇਖਣ ਲਈ ਅਰ ਸਰਨ ਪਰੇ ਦੀ ਲਾਜ ਦੇ ਅਸੂਲ ਨੂੰ ਮੁੱਖ ਰੱਖਕੇ ਆਪਣੇ ਨਾਲ ਰੱਖ ਲੀਤਾ। ਇਸ ਖੱਤ੍ਰੀ ਨੇ ਗੱਲਾਂ ਬੜੀਆਂ ਬਣਾਈਆਂ, ਗੁਰੂ ਸਾਹਿਬਾਨ ਦੀ ਅਜ਼ਮਤ, ਸਿੰਘਾਂ ਦੀ ਗੰਭੀਰਤਾ ਅਰ ਹਿੰਮਤ, ਸਾਹਿਬ ਜ਼ਾਦਿਆਂ ਦੀ ਦਲੇਰੀ ਉਦਾਰਤਾ ਦੀ ਬੜੀ ਤਾਰੀਫ ਕੀਤੀ ਅਰ ਮੁਸਲਿਆਂ ਦੇ ਜ਼ੁਲਮ, ਸਿਤਮ ਅਰ ਹਿੰਦੂਆਂ ਤੇ ਅੱਤਯਾਚਾਰਤਾ ਦੀ ਨਿੰਦਾ ਕੀਤੀ, ਏਹਨਾਂ ਸਾਰੀਆਂ ਗੱਲਾਂ ਨੂੰ ਨਜ਼ਰ ਹੇਠ ਰੱਖਕੇ ਖੱਤ੍ਰੀ ਨੂੰ ਪਨਾਹ ਦਿੱਤੀ ਕਿਉਂਕਿ ਉਹ ਆਇਆ ਹੀ ਪਨਾਹ ਮੰਗਣ ਸੀ।

ਦੁਹਾਂ ਧਿਰਾਂ ਨੇ ਆਪੋ ਆਪਣੇ ਸਰਦਾਰਾਂ ਅਰ ਸਿਪਾਹੀਆਂ ਨੂੰ ਮੋਰਚਿਆਂ ਤੇ ਕਾਇਮ ਕਰ ਲੀਤਾ ਅਰ ਦਾਰੂ ਸਿੱਕਾ ਆਮ ਵਰਤਾ ਦਿੱਤਾ, ਓਧਰ ਵਜੀਦੇ ਨੇ ਹੋਰ ਕਰੜਾਈ ਆਪਣੀ ਫੌਜ ਤੇ ਸਰਦਾਰਾਂ ਨਾਲ ਕੀਤੀ ਕਿ ਜੋ ਜੀ ਖੋਲ੍ਹਕੇ ਜੰਗ ਵਿੱਚ ਹਿੱਸਾ ਨਹੀਂ ਲਵੇਗਾ ਉਸਦੀ ਜਾਇਦਾਦ ਜ਼ਬਤ ਕਰਕੇ ਹੋਰ ਭੀ ਜੋ ਪੁੱਜ ਆਈ ਸਖਤੀ ਕੀਤੀ ਜਾਵੇਗੀ ਅਰ ਜੋ ਦੀਨ ਇਸਲਾਮ ਤੇ ਜਾਨਾਂ ਵਾਰਨਗੇ ਗਾਜ਼ੀ ਸਮਝੇ ਜਾਨਗੇ ਅਰ ਇਨਾਮ ਤੇ ਇੱਜ਼ਤ ਪਾਣਗੇ।

ਏਧਰ ਤਾਂ ਗੁਰੂ ਜੀ ਦੀਆਂ ਖੁਸ਼ੀਆਂ ਹੀ ਪ੍ਰਧਾਨ ਹੋਣੀਆਂ

ਸਨ, ਕਿਉਂਕਿ ਏਧਰ ਧਰਮ ਤੇ ਮਰ ਮਿਟਨ ਵਾਲਿਆਂ ਦਾ ਹੀ ਤੇਜ ਕਟਾਰ ਤਿਆਰ ਬਰ ਤਿਆਰ ਸੀ, ਨਾ ਲਾਲਚ ਸੀ ਅਰ ਨਾ ਭੈ ਸੀ, ਮੁਕਦੀ ਗੱਲ ਜੰਗ ਸ਼ੁਰੂ ਹੋ ਗਿਆ ਭਾਵੇਂ ਵਜੀਦਾ ਅਰ ਉਸ ਦੇ ਕੁਝ ਸਾਥੀ ਇਹ ਗੱਲ ਫੌਜ ਨੂੰ ਆਖਕੇ ਕਿ ਸਿੰਘਾਂ ਦੀ ਗਾਂਢਵੀਂ ਧਾੜ ਹੈ ਅਰ ਸਭ ਲੁਟੇਰੇ ਫਸਲ ਬਟੇਰੂ ਬੰਦੇ ਦੇ ਚਾਰ ਚੁਫੇਰੇ ਘੇਰਾ ਪਾਈ ਬੈਠੇ ਹਨ, ਜਦੋਂ ਤੋਪਾਂ ਦੀ ਅਵਾਜ਼ ਸੁਣੀ ਪੰਛੀਆਂ ਵਾਂਗ ਦੁੰਮ ਦਬਾ ਪਰ ਝਾੜ ਉੱਡ ਜਾਣਗੇ ਪਰ ਅੰਦਰ ਫੌਜ ਦੇ ਹਿਰਦੇ ਤਾਂ ਸਿਉਂਕ ਖਾਧੀ ਲੱਕੜੀ ਵਾਂਙੂ ਭੁੱਗੇ ਹੋਏ ਪਏ ਸਨ ਅਰ ਸਮਝਦੇ ਸਨ ਕਿ ਸਿੰਘ ਲੁੱਗੇ ਨਹੀਂ ਜਿਨ੍ਹਾਂ ਨੇ ਏਡੇ ਏਡੇ ਸੂਰਮਿਆਂ ਦੇ ਰਾਜ ਭੰਨ ਜ਼ਰ ਮਾਲ ਦੇ ਗੰਜ ਲੁੱਟ ਲਏ ਹਨ।

ਦਿਲਾਂ ਵਿੱਚ ਬੂਰ ਦੇ ਲੱਡੂ ਭੋਰ ਭੋਰਕੇ ਹੌਸਲੇ ਵਧਾ ਰਹੇ ਸਨ ਪਰ ਥੋੜ ਦਿਲੇ ਨੂੰ ਇਹ ਚੋੜੀਆਂ ਚੁਪੜੀਆਂ ਗੱਲਾਂ ਭਲਾ ਕਦੋਂ ਹੌਲ ਦਿਲੀ ਦਾ ਕੰਮਕਰ ਸਕਦੀਆਂ ਸਨ? ਹੁਣ ਤਾਂ ਦੁੰਹ ਉਂਗਲੀ ਨਰੈਣ ਆ ਰਿਹਾ ਹੈ।

ਮੋਰਚਿਆਂ ਦੀ ਤਰਤੀਬ ਤਾਂ ਆਪਣੇ ਵੱਲੋਂ ਵਜੀਦੇ ਨੇ ਚੰਗੀ ਕੀਤੀ ਸੀ ਪਰ ਸਿੰਘ ਭੀ ਘੱਟ ਨਹੀਂ ਸਨ ਨਨੇਹੜ ਦੇ ਲਾਗੇ ਕਿੱਕਰਾਂ ਤੇ ਅੰਬਾਂ ਦੇ ਸੰਘਣੇ ਜੰਗਲ ਵਿੱਚ ਡਟੇ ਹੋਏ ਡੇਰੇ ਲਾਈ ਬੈਠੇ ਸਨ ਬੰਦੇ ਨੇ ਭੀ ਚਾਰ ਜੱਥੇ ਬਣਾ ਲੀਤੇ ਸਨ, ਪਹਿਲਾ ਜੱਥਾ ਬਾਬੇ ਬਿਨੋਦ ਸਿੰਘ ਦੇ ਹੇਠਾਂ ਮਲਵਈ ਸਿੰਘਾਂ ਦਾ ਅਰ ਦੂਜਾ ਮਝੈਲਾਂ ਦਾ ਅਰ ਤੀਜਾ ਬਾਬੇ ਕਾਹਨ ਸਿੰਘ ਦੀ ਕਮਾਨ ਵਿਚ ਅਲੱਗ ੨ ਮੋਰਚਿਆਂ ਤੇ ਘੱਲ ਦਿਤੇ ਅਰ ਚੋਥਾ ਜੱਥਾ ਆਪ ਸੰਭਾਲ ਕੇ ਲੜਾਈ ਵੇਖਨ ਵਾਸਤੇ ਕਿਸੇ ਯੋਗ ਅਸਥਾਨ ਤੇ ਹੋ ਬੈਠਾ।

ਭਾਵੇਂ ਮੁਸਲਮਾਨਾਂ ਨੂੰ ਆਪਣੇ ਜੰਗੀ ਸਾਮਾਨ ਅਰ ਭੁਜਾ

ਬਲ ਅਰ ਫੌਜ ਦੀ ਅਧਕਤਾ ਦਾ ਘਮੰਡ ਸੀ ਪਰ ਜੋ ਹੰਕਾਰਿਆ ਸੋ ਮਾਰਿਆ, ਏਧਰ "ਗਰੀਬੀ ਗਦਾ ਹਮਾਰੀ" ਦੀ ਨਿਰਮਾਨਤਾ ਭਰੀ ਗਰਜ ਸੀ।

ਵਜੀਦੇ ਨੇ ਜਦੋਂ ਤੋਪਾਂ ਦੀ ਸਲਾਮੀ ਬਾੜ ਝਾੜੀ ਅਰ ਫੇਰ ਗੋਲਾ ਬਾਰੀ ਸ਼ੁਰੂ ਕੀਤੀ। ਦਰਖਤਾਂ ਦੇ ਓਹਲੇ ਨੇ ਸਿੱਖਾਂ ਨੂੰ ਬਹੁਤ ਬਚਾਇਆ ਅਰ ਸਿੰਘਾਂ ਪਾਸ ਭਾਵੇਂ ਤੋਪਾਂ ਆਦ ਜੰਗੀ ਸਾਮਾਨ ਥੋੜਾ ਸੀ ਪਰ ਮੁਕਾਬਲਾ ਬਹੁਤ ਡਟ ਕੇ ਕੀਤਾ ਅਰ ਅਜਹੇ ਨਿਸ਼ਾਨੇ ਬੰਨ੍ਹ ੨ ਗੋਲੇ ਚਲਾਏ ਕਿ ਤੋਪਾਂ ਦੇ ਮੂੰਹਾਂ ਵਿਚ ਗੋਲੇ ਮਾਰਕੇ ਨਕਾਰੀਆਂ ਕਰ ਦਿੱਤੀਆਂ, ਜਿਸ ਤੋਂ ਓਹਨਾਂ ਦੇ ਵੈਹਮ ਨੂੰ ਹੋਰ ਭੀ ਪਕਿਆਈ ਹੋਈ ਅਰ ਸਿੰਘ ਆਪਣੀਆਂ ਛੋਟੀਆਂ ਤੋਪਾਂ ਨੂੰ ਸੌਖੇ ਹੀ ਰੇੜ੍ਹਕੇ ਅਗ੍ਹਾਂ ਨੂੰ ਵਧਣੇ ਸ਼ੁਰੂ ਹੋਗਏ।

ਸਿੰਘਾਂ ਨੂੰ ਅਗ੍ਹਾਂ ਵਧਦਾ ਵੇਖ ਸਰਹੰਦ ਦੇ ਲੋਕਾਂ ਨੇ ਆਪਣਾ ਧਨ ਮਾਲ ਧਰਤੀ ਦੇ ਸਪੁਰਦ ਕਰਨਾ ਸ਼ੁਰੂ ਕਰ ਦਿੱਤਾ ਅਰ ਨਿਸਚੇ ਕਰ ਦਿੱਤਾ ਕਿ ਬੰਦਾ ਜਰੂਰ ਸਾਨੂੰ ਆਪਣੀ ਜਾਦੂ ਸ਼ਕਤੀ ਨਾਲ ਮਾਰ ਦੇਵੇਗਾ ਪਰ ਕੀ ਕਰਨ, ਬੱਧੀ ਸੀਧਾ ਦੇ ਰਹੇ ਸਨ, ਭਾਵੇਂ ਜਾਹਰਾ ਦੀਨ ਦੇ ਨਾਮ ਤੇ ਲੜ ਰਹੇ ਸਨ ਪਰ ਦਿਲ ਭੈ ਭੀਤ ਸਨ।

ਏਧਰ ਸਿੰਘ ਸੱਚੇ ਸ਼ਹੀਦ ਦੇ ਅਰਥਾਂ ਨੂੰ ਜਾਣਕੇ ਗੁਰੂ ਦੇ ਭਰੋਸੇ ਸਭ ਕੰਮ ਕਰ ਰਹੇ ਸਨ ਹਰੇਕ ਸਿੱਖ ਦੀ ਇਸ ਅਵਾਜ਼ "ਵਾਹਿਗੁਰੂ ਜੀ ਕਾ ਖਾਲਸਾ ਵਾਹਿਗੁਰੂ ਜੀ ਕੀ ਫਤਹ" ਤੋਂ ਪਤਾ ਚੱਲ ਰਿਹਾ ਸੀ ਕਿ ਖਾਲਸਾ ਗੁਰੂ ਜੀ ਦਾ ਹੈ ਅਰ ਫਤਹ ਭੀ ਗੁਰੂ ਵੱਲੋਂ ਹੋ ਰਹੀ ਹੈ।

## ਰੰਡੇ ਖੱਤ੍ਰੀ ਨੇ ਛਲ ਕਰਨਾ ਅਰ ਓਸਦਾ ਫਲ ਮਿਲਣਾ

ਵਜੀਦੇ ਨੇ ਜਦ ਵੇਖਿਆ ਕਿ ਮੇਰੀ ਫੌਜ ਓਦਰ ਗਈ ਅਰ

ਦਿਲੋਂ ਤ੍ਰਾਣ ਛੱਡ ਬੈਠੀ ਹੈ ਤਾਂ ਮਲੇਰੀਏ ਨਵਾਬਾਂ ਤੇ ਹੋਰ ਫੌਜਦਾਰਾਂ ਜੁਆਨਾਂ ਨੂੰ ਨਾਲ ਲੈਕੇ ਦ੍ਰਿੜ੍ਹਤਾ ਨਾਲਹਨੇਰੀ ਵਾਂਕਰ ਸਿੰਘਾਂਤੇ ਟੁੱਟ ਪਿਆ ਅਰ ਸਿੰਘਾਂਦਾ ਬਹੁਤ ਨੁਕਸਾਨ ਕੀਤਾ। ਇਸ ਅਵਸਰ ਨੂੰ ਛਲੀਏ ਗੰਡੂ ਨੇ ਚੰਗਾ ਤਾੜ ਕੇ ਆਪਣੇ ਪੰਜ ਸੌ ਜਵਾਨਾਂ ਨੂੰ ਨਾਲ ਲੈਕੇ ਪਿੱਠ ਦਿਖਾਣੀ ਸ਼ੁਰੂ ਕਰ ਦਿਤੀ, ਸਿੰਘ ਭਲਾ ਇਸ ਕਾਇਰ ਦੀ ਕਾਇਰਤਾ ਨੂੰ ਵੇਖਕੇ ਕਦ ਸੁਭਾਓ ਨੂੰ ਛੱਡਦੇ ਸਨ ! ਤਾੜ ਗਏ ਕਿ ਇਹ ਸ਼ਰਾਰਤੀ ਅਰ ਧੋਖੇ ਬਾਜ ਹੈ, ਉਸ ਦੀ ਇਸ ਕਰਤੂਤ ਤੋਂ ਜਾਣੂ ਬਾਬੇ ਬਾਜ ਸਿੰਘ ਨੇ ਫਤਹ ਸਿੰਘ ਦੀ ਸਹਾਇਤਾ ਨਾਲ ਬਾਜ ਵਾਂਗੂ ਉਸ ਤੇ ਝਪਟਾ ਮਾਰਿਆ ਅਰ ਘੋੜੇ ਤੋਂ ਹੇਠਾਂ ਸੁਟ ਲਿਆ ਅਰ ਅਜਿਹਾ ਹਾਲ ਕੀਤਾ ਜਿਹਾ ਕਿ ਚਾਹੀਦਾ ਸੀ।

## ਬੰਦੇ ਦਾ ਮੈਦਾਨ ਵਿੱਚ ਆਉਣਾ

ਗੰਡੂ ਦੀ ਮੌਤ ਪਿੱਛੋਂ ਸਿੱਖ ਬਿਆਕੁਲ ਜਿਹੇ ਹੋ ਗਏ ਪਰ ਹਿੰਮਤ ਨਹੀਂ ਹਾਰੀ ਅਰ ਭਾਈ ਫਤਹ ਸਿੰਘ ਤੇ ਬਾਜ ਸਿੰਘ ਨੇ ਬਾਬੇ ਬੰਦੇ ਦੇ ਪਾਸ ਜਾਕੇ ਸਾਰਾ ਬ੍ਰਿਤਾਂਤ ਸੁਨਾਯਾ ਅਰ ਬੰਦਾ ਭੀ ਜੰਗ ਦੇ ਤੱਤੇ ਭਠੇ ਵਿੱਚ ਆਈ ਜਾਪਦੀ ਫੌਜ ਵੱਲ ਵੇਖ ਰਿਹਾ ਸੀ, ਝੱਟ ਘੋੜੇ ਤੇ ਚੜ੍ਹਕੇ ਸ਼ੇਰ ਦੀ ਨਿਆਈਂ ਯੁੱਧ ਭੂਮੀ ਵਿੱਚ ਆ ਭਬਕਿਆ ਅਰ ਸਿੰਘਾਂ ਦੀ ਢਾਰਸ ਨੂੰ ਪੱਕਿਆਂ ਕੀਤਾ ਮੋਹਲੇ ਧਾਰ ਮੀਂਹ ਦੀ ਤਰਾਂ ਤੀਰਾਂ ਦੀ ਛਹਿਬਰ ਲਾ ਦਿੱਤੀ ।

ਬੱਸ ਫੇਰ ਕੀ ਸੀ ਮਾਨੋਂ ਡੁੱਬਦੇ ਨੂੰ ਤੀਲੇ ਦਾ ਸਹਾਰਾ, ਸਾਰੇ ਦਿਲ ਸਿੱਖਾਂ ਦੀ ਗੰਭੀਰਤਾ ਦੀ ਪ੍ਰਦਤਾ ਹੋ ਗਈ ਅਰ ਜਿਓਂ ਭੁੱਖਾ ਸ਼ੀਂਹ ਮਾਸ ਤੇ ਪੈਂਦਾ ਹੈ ਇਕ ਵਾਰਗੀ ਹੱਲਾ ਮਾਰ ਕੇ ਵੈਰੀ ਦੇ ਗਲ ਜਾ ਪਏ,ਕਿਉਂਕਿ ਓਹਨਾਂਨੇ ਤਾਂ ਸੂਬਾ ਸਰਹੰਦ ਨੂੰ ਮਾਰਨਾ ਅਰ ਧਰਮ ਪਿੱਛੇ ਸ਼ਹੀਦ ਹੋਣ ਲਈ ਹੀ ਘਰੋਂ ਪੈਰ ਚੁੱਕੇ ਸਨ,

ਪੈਂਦੇ ਸਾਰ ਹੀ ਤੋਪਾਂ ਦੇ ਤੋਪਚੀਆਂ ਨੂੰ ਜਾ ਗਿੱਚੀਓਂ ਨੱਪਿਆ ਅਰ ਤੋਪਾਂ ਨੂੰ ਨਕਾਰਿਆਂ ਕਰਕੇ ਬੜੇ ਬਲੀ ਤੇ ਆਕੜ ਖਾਂ ਮਲੇਰੀਏ ਦੇ ਜੱਥੇ ਦੀ ਖਬਰ ਭਾਈ ਕੇ ਫਤਹ ਸਿੰਘ ਦੇ ਜੱਥੇ ਨੇ ਜਾ ਲੀਤੀ ਅਰ ਖ੍ਵਾਜਾ ਅਲੀ ਮੁਹੰਮਦ ਤੇ ਸ਼ੇਰ ਮੁਹੰਮਦ ਦੁਹਾਂ ਨੂੰ ਜਾਨੋਂ ਮੁਕਾਇਆ ਤਾਂ ਤੁਰਕਾਂ ਦੀ ਫੌਜ ਦੇ ਛੱਕੇ ਛੁੱਟ ਗਏ ਅਰ ਪਿੱਠ ਦਿਖਾ ਪੈਰ ਸਿਰਾਂ ਤੇ ਰੱਖ ਅਜੇਹੀ ਨੱਸੀ ਕਿ ਮਾਨੋਂ ਧੰਨੋਂ ਤੋਂ ਕਾਂ ਨੱਠੇ ਜਾਂਦੇ ਹਨ।

ਗੁਰੂ ਜੀ ਦੀ ਮਰਜ਼ੀ ਕੁਝ ਅਜੇਹੀ ਸੀ ਕਿ ਮਲੇਰੀਆਂ ਦਾ ਖਾਨਦਾਨ ਹੀ ਸਿੰਘਾਂ ਦੀ ਤਲਵਾਰ ਦਾ ਭੋਜਨ ਹੋਇਆ, ਏਹਨਾਂ ਦੀ ਮੌਤ ਨੇ ਸਿੰਘਾਂ ਦੇ ਹੌਂਸਲੇ ਤਾਂ ਵਧਾ ਦਿੱਤੇ ਪਰ ਤੁਰਕਾਨੀ ਫੌਜ ਦੀ ਮੌਜ ਲੋਪ ਹੋ ਗਈ, ਬੰਦੇ ਦਾ ਡਰ ਉਨ੍ਹਾਂ ਦੇ ਦਿਲਾਂ ਵਿੱਚ ਅਜੇਹਾ ਘਰ ਕਰ ਗਿਆ ਕਿ ਥਰ ਥਰ ਕੰਬਦੇ ਸਨ ਭਾਵੇਂ ਵਜੀਦੇ ਨੇ ਬਥੇਰਾ ਘੋੜਾ ਭਜਾਇਆ ਪਰਕੁਝ ਲਾਭਨਾ ਉਠਾਯਾ। ਉਨ੍ਹਾਂ ਦੇ ਬੁੱਝੇਹੋਏ ਤੇ ਮੁਰਝਾਏ ਦਿਲਾਂ ਨੂੰ ਤਕੜਿਆਂ ਕਰਨਲਈ ਤਕੜੀ ਜ਼ਿੰਦਗੀ ਦੀ ਲੋੜ ਸੀ। ਇਕ ਤਾਂ ਓਹਨਾਂ ਦੇ ਦਿਲਾਂ ਵਿੱਚ ਜੋ ਵੈਹਮ ਸੀ ਕਿ ਬੰਦੇ ਪਾਸ ਜਾਦੂ ਦਾ ਬਲ ਹੈ ਮਲੇਰੀਆਂ ਦੇ ਖਾਨਦਾਨ ਦੀ ਅਲਖ ਲਹਿ ਜਾਨ ਤੋਂ ਪੂਰਨ ਨਿਸਚਾ ਹੋ ਗਿਆ, ਦੂਜੇ ਦਿਲ ਹੀ ਦੇਹ ਦਾ ਸਰਦਾਰ ਹੈ, ਉਹ ਵੱਸ ਵਿੱਚ ਨਾ ਰਿਹਾ ਅਜੇਹੇ ਬੇਵਸੇ ਵਜੀਦੇ ਦੀਆਂ ਸੱਖਣੀਆਂ ਗੱਲਾਂ ਦੇ ਵੱਸ ਵਿੱਚ ਕਦੋਂ ਆਉਂਦੇ ਸਨ ਅਰ ਸਿੱਖਾਂ ਦੇ ਮੁਕਾਬਲੇ ਵਿੱਚ-ਜਿਨ੍ਹਾਂ ਜੇਠ ਹਾੜ ਦੀਆਂ ਧੁੱਪਾਂ ਅਰ ਕਈ ਕਈ ਦਿਨ ਦੇ ਕੜਾਕੇ ਝੱਲਕੇ ਭੀ ਨਾਮ ਦੇ ਆਸਰੇ ਤਿਆਰ ਬਰ ਤਿਆਰ ਰਹਿਣਾ ਹੈ—ਸੱਯਦ, ਪਠਾਨ, ਮੁਗਲ ਜੋ ਮਹਿਲਾਂ ਦੀਆਂ ਮੌਜਾਂ ਮਾਣਦੇ ਰੱਬ ਨੂੰ ਭੀ ਭੁਲਾਈ ਫਿਰਦੇ ਸਨ ਕਦੋਂ ਖਲੋ ਸਕਦੇ ਸਨ।ਧੜਕੇ ਨਿਕਲ ਗਏ। ਜਦੋਂ ਬੰਦੇ ਨੇ ਵੇਖਿਆ ਕਿ ਹੁਣ ਗੁਰੂ ਜੀ ਦੇ ਬਖਸ਼ੇ ਤੀਰਾਂ ਪਾਸੋਂ

ਕੰਮ ਲੈਣ ਦਾ ਸਮਾਂ ਹੈ, ਇਕ ਤੀਰ ਚਲਾਇਆ ਹੀ ਸੀ ਕਿ ਹਨੇਰੀ ਝੱਖੜ ਵਹੀਰ ਪਾਕੇ ਆ ਗਏ, ਰੋੜ ਮਿੱਟੀ ਨੇ ਮੁਸਲਿਆਂ ਦੀਆਂ ਨਾਸਾਂ ਅੱਖੀਂ ਬੰਦ ਕਰ ਦਿੱਤੀਆਂ ਅਰ ਕਿਸੇ ਸਿੱਖ ਦੇ ਤੀਰ ਨੇ ਵਜੀਦੇ ਦੇ ਸਿਰ ਦੀ ਖੋਪਰੀ ਚੀਰਕੇ ਧਰਤੀ ਤੇ ਅਜੇਹਾ ਸੁੱਟਿਆ ਕਿ ਅੱਖੀਆਂ ਤੋਂ ਨੀਰ ਚੱਲ ਪਿਆ।

ਵਜੀਦੇ ਦਾ ਡਿੱਗਣਾ ਤੁਰਕਾਨੀ ਫੌਜ ਦੇ ਪੈਰ ਕੱਢ ਗਿਆ, ਕਿਸੇ ਨੇ ਉਸਦੀ ਲਾਸ਼ ਨੂੰ ਭੀ ਨਾ ਸੰਭਾਲਿਆ ਸਗੋਂ ਭਾਈ ਫਤਹ ਸਿੰਘ ਜੀ ਨੇ ਜੋ ਓਥੇ ਨਿਕਟ ਹੀ ਜੱਥੇ ਦੀ ਕਮਾਨ ਕਰ ਰਹੇ ਸਨ ਵੈਰੀ ਦੀ ਲੋਥ ਬਾਬੇ ਬੰਦੇ ਦੇ ਪਾਸ ਲੈ ਆਂਦੀ।

ਵਜੀਦੇ ਦਾ ਮਰਨਾ ਅਤ ਸਿੱਖਾਂ ਦਾ ਤੁਰਕਾਨੀ ਫੌਜ ਦਾ ਕਰਨਾ 'ਰੱਬ ਦੇ ਬੰਦਾ ਸਹੇ' ਵਾਲੀ ਗੱਲ ਸੀ, ਧਰਤੀ ਤੁਰਕਾਂ ਦੇ ਲਹੂ ਨਾਲ ਜੋ ਹਿੰਦੂਆਂ ਦਾ ਲਹੂ ਪੀ ਪੀ ਕੇ ਵਧਾਇਆ ਹੋਇਆ ਸੀ ਅਜੇਹੀ ਲਾਲ ਕੀਤੀ ਕਿ ਮਾਨੋਂ ਸੁਹਾਗ ਦੀ ਮਹਿੰਦੀ ਲਾਈ ਹੋਈ ਹੈ। ਸਿੰਘ ਮਾਰੋ ਮਾਰ ਕਰਦੇ ਸਰਹੰਦ ਜਾ ਪੁੱਜੇ ਅਰ ਅਕਾਲੀ ਝੰਡਾ ਸਰਹੰਦ ਵਿੱਚ ਜਾ ਗੱਡਿਆ ਅਰ ਵਜੀਦੇ ਨੂੰ ਓਸ ਸਰਹੰਦ ਵਿੱਚ ਜਿੱਥੇ ਕਿ ਓਹ ਹਕੂਮਤ ਕਰਦਾ ਸੀ ਅੜਕ ਵੈਹੜਕਿਆਂ ਦੇ ਪਿੱਛੇ ਬੰਨ੍ਹ ਗਲੀ ਗਲੀ ਬਜ਼ਾਰ ੨ ਧ੍ਰੀਕ ਕੇ ਅੰਤ ਨੂੰ ਕਿਲੇ ਦੇ ਬੂਹੇ ਅੱਗੇ ਇਕ ਉੱਚੇ ਦ੍ਰਖਤ ਨਾਲ ਪੁੱਠਾ ਟੰਗ ਦਿੱਤਾ ਅਰ ਉਸਦੀ ਲਾਸ਼ ਨੂੰ ਇੱਲਾਂ, ਗਿਰਝਾਂ ਤੇ ਕਾਵਾਂ ਨੇ ਮਨ ਭਾਉਂਦਾ ਭੋਜਨ ਬਨਾਇਆ, ਬਾਕੀ ਦਿਆਂ ਹਾਕਮਾਂ ਨੂੰ ਭੀ ਚੁਣ ਚੁਣ ਕੇ ਤੰਗ ਹਨੇਰੀਆਂ ਕੋਠੜੀਆਂ ਵਿੱਚ ਬੰਦ ਕਰਕੇ ਮਾਰਿਆ, ਵਜੀਦੇ ਦਾ ਪੁੱਤ੍ਰ ਸਣੇ ਪ੍ਵਾਰ ਦਿੱਲੀ ਨੂੰ ਨੱਸ ਗਿਆ ਸੀ ਇਸ ਕਰਕੇ ਹੱਥ ਨਾ ਆਇਆ ਅਰ ਸਿੰਘਾਂ ਦੀ ਦਾੜ੍ਹ ਹੇਠਾਂ ਨਾ ਆ ਸਕਿਆ, ਮੁੱਕਦੀ ਗੱਲ ਜਿੰਨੇ ਭੀ ਅੱਨਜਾਈ ਸਰਹੰਦ ਵਿੱਚ ਹਕੂਮਤ ਕਰਦੇ ਸਨ ਮੌਤ ਦੇ ਮੂੰਹ ਦਿੱਤੇ ਗਏ, ਭਾਵੇਂ ਬਾਬੇ ਬੰਦੇ ਦੀ ਮਰਜ਼ੀ ਨਾਂਹੀ

ਸੀ ਪਰ ਸਿੰਘਾਂ ਦੀ ਤੀਬਰੀ ਇੱਛਾ ਹੋਣ ਕਰਕੇ ਤਿੰਨ ਦਿਨ ਸ਼ੈਹਰ ਵਿੱਚ ਲੁੱਟ ਮਚੀ ਰਹੀ,ਆਸ ਪਾਸ ਦੇ ਪਿੰਡਾਂ ਦੇ ਲੁਟੇਰਿਆਂ ਨੇ ਭੀ ਪੀੜ੍ਹੀਆਂ ਦੇ ਛਕਣ ਛਕਾਣ ਲਈ ਗੱਫੇ ਅਕੱਠੇ ਕਰ ਲੀਤੇ। ਸਿੰਘਾਂ ਵਿਚਾਰਿਆਂ ਨੂੰ ਤਾਂ ਇਸ ਸ਼ੈਹਰ ਦਾ ਭੇਤ ਨਹੀਂ ਸੀ ਓਹਨਾਂ ਨੇ ਜੋ ਹੱਥ ਆਇਆ ਭਰਦਾ ਤਰਦਾ ਮਾਲ ਫੜ ਲੀਤਾ ਪਰ ਲੁਟੇਰਿਆਂ ਨੇ ਖੂਬ ਹੱਥ ਰੰਗੇ ਤੇ ਅਨੇਕਾਂ ਇਸਤ੍ਰੀ ਪੁਰਸ਼ ਮੁਸਲਮਾਨਾਂ ਨੂੰ ਲਹੂ ਲੁਹਾਨ ਕੀਤਾ ਅਰ ਮਨ ਭਾਉਂਦੀਆਂ ਚੀਜਾਂ ਲੁਟੀਆਂ!

ਜਿਵੇਂ ਲੋਕਾਂ ਦਾ ਲਹੂ ਪੀ ਪੀ ਕੇਇਹ ਸ਼ੈਹਰ ਵਸਾਇਆ ਗਿਆ ਸੀ ਤਿਵੇਂ ਹੀ ਉਜਾੜਿਆ ਗਿਆ, ਕਰਤੇ ਦੀਆਂ ਕੁਦਰਤਾਂ ਜੋ ਤੁਰਕਣੀਆਂ ਕਦੀ ਇਕ ਕਦਮ ਬਾਹਰ ਨਹੀਂ ਨਿਕਲੀਆਂ ਸਨ ਜਾਂ ਜਿਨ੍ਹਾਂ ਕਦੀ ਧੁੱਪ ਨਹੀਂ ਵੇਖੀ ਸੀ ਅੱਜ ਨੰਗੀ ਪੈਰੀਂ ਜੇਠ ਹਾੜ ਦੀਆਂ ਧੁੱਪਾਂ ਭੁੱਖੀਆਂ ਤਿਹਾਈਆਂ ਪਨਾਹ ਲਈ ਉੱਤੇ ਸਾਹ ਲੈਂਦੀਆਂ, ਕਦੀ ਇਸ ਬਿਰਛ ਦੀ ਕਦੀ ਉਸ ਛਾਓਂ ਦੀ ਓਟ ਤੱਕਦੀਆਂ, ਜੰਗਲਾਂ ਵਿੱਚ ਰੁਲਦੀਆਂ ਤੋਬਾ ਤਾਇਬ ਹੋ ਰਹੀਆਂ ਹਨ।

## ਸਰਹੰਦ ਕਿਉਂ ਉੱਜੜਿਆ

ਪਿਛਲੇ ਵਾਕਿਆਤ ਤੋਂ ਪਤਾ ਚੱਲਦਾ ਹੈ ਕਿ ਮੁਸਲਮਾਨ ਪਾਤਸ਼ਾਹਾਂ ਨੇ ਇਸ ਸ਼ੈਹਰ ਦੀ ਆਬਾਦੀ ਅਰ ਰੌਣਕ ਲਈ ਸਾਰਾ ਜ਼ੋਰ ਲਾ ਰੱਖਿਆ ਸੀ, ਸ਼ੁਰੂ ਤੋਂ ਮੁਸਲਮਾਨੀ ਰਾਜ ਨੇ ਇਸ ਦੀ ਰੌਣਕ ਨੂੰ ਵਧਾਨ ਦਾ ਪ੍ਰੋਗ੍ਰਾਮ ਜਾਰੀ ਰੱਖਿਆ ਅਰ ਫੀਰੋਜਸ਼ਾਹ ਦੇ ਵੇਲੇ ਤੋਂ ਅਤਯੰਤ ਹੀ ਸ਼ੋਭਾ ਸੀ, ਹਰ ਕੰਮ ਦੇ ਕਰਨ ਵਾਲੇ ਇਸ ਸ਼ੈਹਰ ਵਿੱਚ ਮਿਲਦੇ ਸਨ ਪਰ ਸਿਆਣਿਆਂ ਦਾ ਕਥਨ ਹੈ "ਨਿਯਤ ਤੇ ਮੁਰਾਦ" ਜਿਸ ਕੰਮ ਦੀ ਨੀਂਹ ਨੇਕ ਨਿਯਤੀ ਨਾਲ

ਨਾਂ ਰੱਖੀ ਜਾਵੇ ਉਹ ਫਲੀ ਭੂਤ ਨਹੀਂ ਹੁੰਦਾ ਤੇ ਉਸਦੇ ਫਲਨ ਫੁਲਨ ਦੀ ਆਸ ਉੱਕੀ ਹੀ ਨਹੀਂ ਹੁੰਦੀ।

ਸ਼ੇਖ ਸਾਦੀ ਦਾ ਕਥਨ ਹੈ "ਰਯਤ ਚੂੰ ਬੇਖ ਅਸਤ ਸੁਲਤਾਂ ਦਰਖਤ" ਪਾਤਸ਼ਾਹ ਰੂਪੀ ਦ੍ਰਖਤ ਦੀ ਜੜ੍ਹ ਰੱਯਤ ਹੈ, ਜੇ ਜੜ੍ਹ ਨੂੰ ਪਾਣੀ ਮਿਲਦਾ ਰਹੇ ਤਾਂ ਦ੍ਰਖਤ ਹਰਿਆ ਭਰਿਆ ਰਹਿੰਦਾ ਹੈ ਨਹੀਂ ਤਾਂ ਸੁੱਕ ਸੜ ਜਾਂਦਾ ਹੈ, ਪੰਜਾਬੀ ਕਿਸੇ ਨੂੰ ਅਸੀਸ ਦੇਣ ਤਾਂ ਕਹਿੰਦੇ ਹਨ ਤੇਰੀ ਜੜ੍ਹ ਹਰੀ ਭਰੀ ਰਹੇ ਜੇ ਬਦ ਅਸੀਸ ਦੇਣ ਤਾਂ ਕਹਿੰਦੇ ਹਨ ਜਾਹ ਤੇਰੀ ਜੜ੍ਹ ਮਾਰੀ ਜਾਵੇ, ਏਹਨਾਂ ਸਾਰੀਆਂ ਉਦਾਹਰਨਾਂਤੋਂ ਭਾਵ ਇਹ ਕਿ ਜੜ੍ਹ ਮੂਲ ਹੈ,ਇਸ ਵਾਸਤੇ ਵਜੀਦੇ ਬੇਈਮਾਨ ਨੇ ਰੱਯਤ ਨੂੰ ਜੜ੍ਹ ਨਾ ਸਮਝਕੇ ਮਾਨ ਦੇ ਹਨੇਰੇ ਵਿੱਚ ਅੰਨ੍ਹੇ ਹੋਏ ਨੇ ਅਤਯੰਤ ਅੱਤਯਾਚਾਰ ਸ਼ੁਰੂ ਕਰ ਦਿੱਤਾ ਸੀ ਜਿਸਦਾ ਅੰਤ ਇਹ ਹੋਇਆ ਕਿ ਏਹਨਾਂ ਦੀ ਪੀੜ੍ਹੀਆਂ ਦੀ ਲਾਈ ਹੋਈ ਬੂਟੀ ਜੋ ਪੂਰਨ ਜੋਬਨ ਵਿੱਚ ਸੀ ਅੱਜ ਸੱਚ ਤੇ ਧਰਮ ਦੇ ਪਿਆਰੇ ਸਿੱਖਾਂ ਦੇ ਹੱਥੋਂ ਬਰਬਾਦ ਹੋ ਗਈ, ਅਰ ਬਵੰਜਾ ਲੱਖ ਦਾ ਸੂਬਾ ਮਿੱਟੀ ਧੂੜ ਵਿੱਚ ਮਿਲ ਗਿਆ।ਮਿਲਦਾ ਭੀ ਕਿਉਂ ਨਾਂ, ਜਿੱਥੇ ਕਰਮ ਹੀ ਉਜਾੜੇ ਦੇ ਹੋਣ ਉਹ ਵੱਸੇ ਭਲਾ ਕਿਸਤਰਾਂ!

## ਜਿਊਂਦੀ ਜਾਗਦੀ ਮਿਸਾਲ

### ਬਦ ਨਿਯਤੀ ਤੇ ਨੇਕ ਨਿਯਤੀ ਦਾ ਟਾਕਰਾ

ਲਿਖਦੇ ਹਨ ਕਿ ਇਕ ਵਾਰ ਦੀ ਗੱਲ ਹੈ ਕਿ ਜਹਾਂਗੀਰ ਪਾਤਸ਼ਾਹ ਜਦੋਂ ਕਸ਼ਮੀਰ ਗਿਆ ਤਾਂ ਇਕ ਦਿਨ ਸ਼ਿਕਾਰ ਖੇਡਨ ਗਏ ਨੂੰ ਝੜੀ ਤਰੇਹ ਲੱਗੀ, ਇਕ ਮਾਲੀ ਪਾਸੋਂ ਇਕ ਅਨਾਰ ਮੰਗਾਇਆ, ਮਾਲੀ ਨੇ ਬੜੀ ਮੁਹੱਬਤ ਨਾਲ ਇਕ ਅਨਾਰ ਅਜੇਹਾ ਲਿਆਂਦਾ ਜੋ ਇੱਕੋ ਹੀ ਇਕ ਪਿਆਲਾ ਰਸ ਦਾ ਭਰ ਦੇਵੇ ਅਰ ਪਿਆਸ ਬੁਝਾ ਦੇਵੇ, ਜਿਹਾ ਕਿ ਪਾਤਸ਼ਾਹ ਨੂੰ ਲੋੜ ਸੀ

ਅਨਾਰ ਨੇ ਪੂਰੀ ਕੀਤੀ, ਜਦ ਤਰੇਹ ਦੂਰ ਹੋਈ ਤਾਂ ਜਹਾਂਗੀਰ ਖੁਸ਼ ਹੋਯਾ ਵਾਜਬ ਤਾਂ ਸੀ ਕਿ ਮਾਲੀ ਨੂੰ ਕੁਝ ਇਨਾਮ ਦੇਂਦਾ ਸਗੋਂ ਸੋਚੀਂ ਪੈ ਗਿਆ ਕਿ ਬਾਗ ਦਾ ਮਾਮਲਾ ਸ਼ਾਹੀ ਖਜ਼ਾਨੇ ਵਿੱਚ ਘੱਟ ਜਾਂਦਾ ਹੈ ਲੇਕਨ ਬਾਗ ਜ਼ਿਆਦਾ ਆਮਦਨ ਦਾ ਹੈ, ਇਸ ਵਾਸਤੇ ਇਸ ਤੇ ਹੋਰ ਟੈਕਸ ਵਧਾ ਦਿੱਤਾ ਜਾਵੇ।

ਜਿਵੇਂ ਇਕ ਤਰਖਾਨ ਧੁੱਪ ਦਾ ਮਾਰਿਆ ਘਬਰਾਇਆ ਤੇ ਵਿਆਕੁਲ ਹੋਇਆ ਇਕ ਦ੍ਰਖਤ ਹੇਠਾਂ ਆ ਬੈਠਾ ਜਦੋਂ ਤਬੀਅਤ ਟਿਕਾਣੇ ਹੋਈ ਤਾਂ ਉਹ ਹਾਲਤ ਭੁੱਲ ਗਈ ਜੋ ਅਜੇ ਇਕ ਘੰਟਾ ਪੈਹਲਾਂ ਹੋ ਰਹੀ ਸੀ, ਉੱਪਰ ਧਿਆਨ ਮਾਰਿਆ ਤਾਂ ਉਸਦੀ ਟਾਹਣੀ ੨ ਤੱਕ ਕਈ ਚੀਜ਼ਾਂ ਬਣਾਨ ਦੀ ਤਜਵੀਜ਼ ਕਰ ਲਈ ਜਿਹਾ ਕਿ ਦਸਤੇ, ਛਤੀਰ, ਚੁਗਾਠਾਂ ਆਦਿ। ਪੈਹਲਾਂ ਇਹ ਸੀ ਕਿ ਸ਼ੁਕਰ ੨ ਕਰਦੇ ਨੂੰ ਬ੍ਰਿੱਛ ਲੱਭਾ ਅਰ ਆਰਾਮ ਪਾਇਆ ਪਰ ਜਦੋਂ ਆਰਾਮ ਵਿੱਚ ਬੈਠਾ ਤਾਂ ਛੇਤੀ ਹੀ ਦੁੱਖ ਭੁੱਲ ਗਿਆ ਅਰ ਨਿਯਤ ਵਿੱਚ ਫ਼ਰਕ ਆ ਗਿਆ, ਉਸਦੀ ਨਿਯਤ ਦਾ ਫਲ, ਪਲੋ ਪਲੀ ਵਿੱਚ ਅਜੇਹੀ ਕੋਈ ਹਨੇਰੀ ਆਈ ਕਿ ਬ੍ਰਿੱਛ ਅਚਾਨਕ ਉਸਦੇ ਉਤੇ ਡਿੱਗ ਪਿਆ ਅਰ ਬਦ ਨਿਯਤ ਤ੍ਰਖਾਨ ਸਦਾ ਲਈ ਸੰਸਾਰ ਅਸਾਰ ਤੋਂ ਪਧਾਰ ਗਿਆ ਅਰ ਆਪਣੀਆਂ ਲੰਮੀਆਂ ਚੌੜੀਆਂ ਆਸਾਂ ਨਾਲ ਹੀ ਲੈ ਗਿਆ।

ਏਸੇ ਤਰਾਂ ਜਹਾਂਗੀਰ ਦੀ ਨਿਯਤ ਵਿੱਚ ਫ਼ਰਕ ਆ ਗਿਆ ਸੀ ਕੁਝ ਦਿਨਾਂ ਬਾਦ ਸ਼ਾਮ ਨੂੰ ਫੇਰ ਓਸੇ ਬਾਗ ਦੇ ਪਾਸੋਂ ਲੰਘਿਆ ਅਰ ਫੇਰ ਅਨਾਰ ਲੈਣ ਦੀ ਇੱਛਾ ਕੀਤੀ ਜਦੋਂ ਮਾਲੀ ਨੇ ਅਨਾਰ ਲਿਆਂਦਾ ਤਾਂ ਅੱਗੋਂ ਦੀ ਤਰਾਂ ਰਸ ਨਾਂ ਨਿਕਲਿਆ ਸਗਵਾਂ ਹੋਰ ਕਈ ਅਨਾਰ ਮੰਗਾਏ ਪਰ ਉਸਦੀ ਅਭਲਾਸ਼ਾ ਪੂਰੀ ਨਾਂ ਹੋਈ, ਪਾਤਸ਼ਾਹ ਹੈਰਾਨ ਹੋਇਆ ਅਰ ਮਾਲੀ ਤੋਂ ਕਾਰਨ ਪੁੱਛਿਆ, ਮਾਲੀ ਨੇ ਕਿਹਾ ਪਾਤਸ਼ਾਹ ਸਲਾਮਤ! ਆਪ ਦੀ

ਨਿਯਤ ਵਿੱਚ ਫ਼ਰਕ ਆ ਗਿਆ ਹੋਵੇਗਾ, ਝੱਟ ਤਾੜ ਗਿਆ ਕਿ ਨਿਯਤ ਵਿੱਚ ਏਨੀ ਤਾਕਤ ਹੈ ਕਿ ਰਸ ਦਾਰ ਫਲਾਂ ਦੇ ਰਸ ਸੁੱਕ ਗਏ ਉਸੇ ਵੇਲੇ ਨੇਕ ਇਰਾਦਾ ਕਰਕੇ ਇਕ ਚਿੱਤ ਹੋਕੇ ਨਮਾਜ਼ ਪੜ੍ਹੀ ਅਰ ਕਰਤਾਰ ਤੋਂ ਮਾਫੀ ਮੰਗੀ, ਭਾਣਾ ਵਾਹਿਗੁਰੂ ਦਾ ਦੂਜੇ ਦਿਨ ਫੇਰ ਉਸੇ ਤਰਾਂ ਹੀ ਰਸ ਹੋ ਗਿਆ।

ਇਹ ਸੋਲਾਂ ਆਨੇ ਸੱਚ ਅਰ ਪ੍ਰੀਖਿਆ ਤੇ ਪੂਰੀ ਉੱਤਰੀ ਗੱਲ ਹੈ ਕਿ "ਜਿਹੀ ਨਿਯਤ ਤੇਹੀ ਮੁਰਾਦ" ਪੁਰਸ਼ ਦੇ ਇਰਾਦੇ ਅੰਦਰ ਇਕ ਅਜਿਹੀ ਮਿਕਨਾਤੀਸੀ ਸ਼ਕਤਿ ਹੈ ਕਿ ਤਤ ਛਿਨ ਉਸ ਦਾ ਫਲ ਭੋਗਿਆ ਜਾਂਦਾਹੈ,ਪ੍ਰੰਤੂ ਸਮਾਂ ਭੀ ਅਚਰਜਚੀਜ਼ਹੈ।

ਵਜੀਦੇ ਦੀ ਬਦ ਨਿਯਤੀ ਨੇ ਇਸ ਸ਼ਹਿਰ ਤੇ ਓਹ ਵੇਲਾ ਆਂਦਾ ਕਿ ਹਜਾਰਾਂ ਕੰਗਾਲ ਮਾਲਾ ਮਾਲ ਹੋ ਗਏ ਅਰ ਹਜ਼ਾਰਾਂ ਅਮੀਰ ਕੀਰ ਹੋਏ ਦਰ ਦਰ ਫਕੀਰ ਬਣ ਭਿਖਿਆ ਮੰਗਕੇ ਨਿਰਬਾਹ ਕਰਦੇ ਤੇ ਉਭੇ ਸਾਹ ਲੈਣ ਲੱਗ ਪਏ।

## ਪਾਪੀ ਨੂੰ ਪਾਪ ਦਾ ਫਲ

ਕੀ ਹਿੰਦੂ ਕੀ ਮੁਸਲਮਾਨ ਨਿਰਪੱਖ ਹੋਕੇ ਵਜੀਦੇ ਦੇ ਪਾਪ ਨੂੰ ਜੋ ਉਸ ਨੇ ਗੁਰੂ ਜੀ ਦੇ ਮਾਸੂਮ ਬਚਿਆਂ ਨਾਲ ਸੂਚਾ ਨੰਦ ਦੇ ਕਹੇ ਤੇ ਕੀਤਾ ਸੀ ਸੁਣੇ ਵਿਚਾਰੇਗਾ ਝੱਟ ਹੀ ਕਹਿ ਦੇਵੇਗਾ ਕਿ ਇਸਨੇ ਮਹਾਂ ਅਨਰਥ ਤੇ ਘੋਰ ਪਾਪ ਕੀਤਾ ਹੈ, ਭਲਾ ਬੇਗੁਨਾਹਾਂ ਬਾਲਾਂ ਦੇ ਨਾਲ ਕੀਤਾ ਪਾਪ ਖਾਲੀ ਜਾਣਾ ਸੀ? ਜੋ ਓਹਨਾਂਦੀ ਹਾਲਤ ਹੋਈ ਉਹ ਤਾਂ ਆਪਪੜ੍ਹ ਜਾਂ ਸੁਣ ਹੀ ਚੁਕੇ ਹੋਵੋਗੇ, ਹੁਣ ਉਸ ਪਾਪੀ ਦੇ ਪਾਪ ਦੇ ਫਲ ਨੂੰ ਸੁਣੋਂ ਜਿਸ ਨੇ ਪ੍ਰੇਰਕੇ ਗੁਰੂ ਦੁਲਾਰਿਆਂ ਨੂੰ ਅਜੇਹ ਦੁਖ ਦੇਕੇ ਆਪਣੇ ਚਿੱਤ ਨੂੰ ਸੁਖ ਦਿੱਤਾ ਸੀ। ਜਦੋਂ ਬੰਦੇ ਜੀ ਨੇ ਲੁਟ ਮਾਰ ਬੰਦ ਕਰ ਕੇ ਕੈਦੀਆਂ ਨੂੰ ਬਾਹਰ ਲਿਆਉਣ ਦਾ ਹੁਕਮ ਦਿੱਤਾ ਤਾਂ

ਜਿਹੜੇ ਤੜਫ ੨ ਕੇ ਮਰ ਗਏ ਓਹ ਤਾਂ ਬਾਹਰ ਸੁਟਵਾਏ ਗਏ ਅਰ ਬਾਕੀ ਜਿਊਂਦਿਆਂ ਵਿਚ, ਸੁਚਾ ਨੰਦ ਦੇ ਟੱਬਰ ਤੋਂ ਛੁਟ ਦੂਜਿਆਂ ਨੂੰ ਯਥਾ ਯੋਗ ਸਜ਼ਾ ਦੇਕੇ ਇੱਕ ਪਾਸੇ ਕੀਤਾ ਤੇ ਸੁਚਾ ਨੰਦ ਦੇ ਨੱਕ ਵਿਚ ਨਕੇਲ ਪਾਕੇ ਰਿੱਛ ਵਾਙੂ ਦਰ ਦਰ ਭਿੱਖਯਾ ਮੰਗਾਈ ਤੇ ਓਸਨੂੰ ਜੀਊਂਦਾ ਸਾੜ ਦਿੱਤਾ। ਅਰ ਓਸ-ਦੀਆਂ ਇਸਤ੍ਰੀਆਂ, ਧੀਆਂ, ਭੈਣਾਂ ਨੂੰ ਉਸਦੇ ਸਾਹਮਣੇ ਨੀਲਾਮ ਕਰਾਇਆ ਗਿਆ, ਭਾਵੇਂ ਓਸ ਠੇ ਜੋ ਪਾਪ ਕੀਤਾ ਸੀ ਓਸਦੇ ਬਦਲੇ ਉਸਨੂੰ ਕੋਈ ਵੱਡਾ ਫਲ ਨਹੀਂ ਮਿਲਿਆ ਸੀ ਪਰ ਦੁਨੀਆਂ ਦੇ ਲੋਕਾਂ ਲਈ ਇਹ ਇਬਰਤ ਦੀ ਥਾਂ ਸੀ।

ਏਹਨਾਂ ਪਾਪੀਆਂ ਨੇ ਕੋਈ ਇਕ ਅਨਰਥ ਥੋੜਾ ਕੀਤਾ ਹੋਇਆ ਸੀ ! ਜੋਰੋ ਜੋਰੀ ਗ੍ਰੀਬਾਂ ਤੇ ਅਨਾਥਾਂ ਦੀਆਂ ਬਹੂ ਬੇਟੀਆਂ ਘਰ ਪਾ ਲੈਣੀਆਂ ਅਰ ਜਬਰਨ ਕਸ਼ਟ ਦੇਕੇ ਓਹਨਾਂ ਦੇ ਧਰਮ ਭ੍ਰਸ਼ਟ ਕਰਨੇ ਕੋਈ ਥੋੜਾ ਜਿਹਾ ਪਾਪ ਹੈ ?

## ਅਮਨ ਤੋਂ ਪਿੱਛੋਂ ਪ੍ਰਬੰਧ

ਜਦ ਪਾਪੀਆਂ ਨੂੰ ਪਾਪ ਦਾ ਫਲ ਭੁਗਾ ਦਿੱਤਾ ਗਿਆ ਤਾਂ ਉਪ੍ਰੰਤ ਅਮਨ ਦੀ ਮੁਨਾਦੀ ਕਰਾਈ ਗਈ,ਅਰ ਤੁਰਕਾਨੀ ਨਿਸ਼ਾਨ ਦੀ ਥਾਂ ਅਕਾਲੀ ਝੰਡਾ ਖੜਾ ਕੀਤਾ ਗਿਆ ਅਰ ਬਾਜ ਸਿੰਘ ਨੂੰ ਸਰਹੰਦ ਦਾ ਸੂਬਾ ਅਰ ਮਾਲੀ ਸਿੰਘ ਨੂੰ ਨਾਇਬ ਨਾਜ਼ਮ ਮੁਕੱ-ਰਰ ਕੀਤਾ ਅਰ ਭਾਈ ਕੇ ਫਤੇ ਸਿੰਘ ਨੂੰ ਸੁਮਾਣੇ ਦਾ ਨਵਾਬ ਬਣਾਕੇ ਸਾਰੀ ਮਲਵਈ ਸਿੰਘਾਂ ਦੀ ਫੌਜ ਓਹਨਾਂ ਦੇ ਸਪੁਰਦ ਕੀਤੀ ਅਰ ਜਿਥੇ ੨ ਮੁਸਲਮਾਨ ਅਫਸਰ ਸਨ ਓਥੇ ੨ ਸਿੰਘ ਅਰ ਟਾਵੇਂ੨ ਹਿੰਦੂ ਭੀ ਮੁਕਰਰ ਕਰਕੇ ਓਹਨਾਂ ਨੂੰ ਤਸੀਲਦਾਰ, ਕਾਨੂ ਗੋ ਆਦਿ ਪਦਵੀਆਂ ਦਾ ਮਾਨ ਬਖਸ਼ਿਆ। ਸੁਨਾਮ ਦੇ ਪਰਗਣੇ ਵਿੱਚ ਮਨਸੂਰ ਪੁਰ ਦਾ ਰੰਘੜ ਹਾਕਮ ਕੁਝ ਆਕੜ

ਬੈਠਾ ਸੀ ਜੋ ਛਿੱਤ੍ਰ ਨਾਲ ਸਿਹਾ ਮਾਰਨਵਾਲੀ ਗੱਲ ਹੋਈ, ਕੋਈ ਸੌ ਕੁ ਸਿੰਘ ਜਾਕੇ ਓਸ ਦੀ ਖੂਬ ਗਤ ਬਣਾ ਆਏ ਅਰ ਓਥੇ ਭੀ ਸਿੰਘ ਹੀ ਹਾਕਮ ਮੁਕੱਰਰ ਕੀਤੇ ਅਰ ਜਿਨਾਂ ੨ ਪਾਪੀਆਂ ਨੇ ਗੁਰੂ ਦੁਲਾਰਿਆਂ ਨੂੰ ਦੁਖ ਦੇਕੇ ਸੁਖ ਪ੍ਰਾਪਤ ਕੀਤਾ ਸੀ ਅੱਜ ਚੁਣ ਚੁਣਕੇ ਮਾਰੇ।

## ਕਰਤੇ ਦੀਆਂ ਕੁਦਰਤਾਂ

"ਖਿਣ ਮਹਿ ਰਾਉ ਰੰਕ ਕੋ ਕਰਈ ਰਾਉ ਰੰਕ ਕਰ ਡਾਰੇ" ਘਟ ਘਟ ਦੀ ਜਾਨਣ ਹਾਰ ਗੁਪਤ ਪ੍ਰਗਟ ਦੇ ਗਿਆਤ ਅਕਾਲ ਪੁਰਖ ਦੀ ਅਗਾਧ ਗਤੀ ਦਾ ਗਿਆਨ ਅਸਾਂ ਤੁੱਛ ਬੁੱਧੀ ਮਨੁੱਖਾਂ ਕਲਜੁਗ ਦੇ ਜੀਵ ਮਹਾਂ ਗੁਮਾਨੀਆਂ ਪਾਸੋਂ ਹੋਣਾ ਕਠਿਨ ਹੀ ਨਹੀਂ ਸਗੋਂ ਅਸੰਭਵ ਹੈ।

ਅੱਜ ਬਵੰਜਾ ਲੱਖ ਦਾ ਸੂਬਾ ਧਰਮ ਦਾ ਤੇ ਕੌਮ ਦਾ ਪਿਆਰਾ ਬਾਜ ਸਿੰਘ ਸਰਦਾਰ ਬਣਕੇ ਅਨੰਦ ਲੈ ਰਿਹਾ ਹੈ, ਇਹ ਸਾਰੀਆਂ ਤਾਕਤਾਂ ਗੁਰੂ ਜੀ ਨੂੰ ਹੀ ਹਨ, ਭਾਰੇ ਮਨਸਬ ਅਰ ਹੁਕਮ ਹਕੂਮਤ ਸਿੰਘਾਂ ਨੂੰ ਬਖ਼ਸ਼ਕੇ ਆਪ ਬੰਦਾ ਗੁਰੂ ਕਾ ਬੰਦਾ ਹੀ ਰਹਿ ਗਿਆ ਤੇ ਆਪ ਇਕ ਪੈਸਾ ਅੰਗੀਕਾਰ ਨਹੀਂ ਕੀਤਾ।

ਏਹਨਾਂ ਗੱਲਾਂ ਤੋਂ ਬੰਦੇ ਦਾ ਰੋਹਬ ਦਾਬ ਅਰ ਭੈ ਸਾਰੇ ਇਲਾਕੇ ਵਿੱਚ ਬੜਾ ਜ਼ਬਰਦਸਤ ਕਾਇਮ ਹੋ ਗਿਆ। ਹਰੇਕ ਦੇ ਚਿੱਤ ਵਿੱਚ ਉਸਦੀ ਕਾਮਲ ਫਕੀਰੀ ਦਾ ਪੂਰਨ ਭਰੋਸਾ ਹੋ ਗਿਆ ਅਰ ਬਹੁਤ ਸਾਰੇ ਹਿੰਦੂ ਅੰਮ੍ਰਤ ਛਕਕੇ ਸਿੰਘ ਸਜਣ ਲੱਗ ਪਏ ਅਰ ਮੁਸਲਮਾਨਾਂ ਨੇ ਭੀ ਸ਼ਰਨ ਆਕੇ ਖਿਮਾਂ ਦੀ ਯਾਚਨਾਂ ਕੀਤੀ।

## ਰਾਮ ਰਾਈਆਂ ਨੂੰ ਦੰਡ ਦੇਣਾ

ਇਕ ਦਿਨ ਜਦੋਂ ਬੰਦਾ ਆਪਣੇ ਦਰਬਾਰ ਵਿੱਚ ਬੈਠਾ ਸੀ ਤਾਂ ਬੁਲਾਕਾ ਸਿੰਘ ਇਕ ਪ੍ਰਸਿੱਧ ਰਾਗੀ ਨੇ ਰਾਮ ਰਈਆਂ ਵੱਲੋਂ ਹੋਈ

ਬਾਣੀ ਦੀ ਬੇਅਦਬੀ ਸੁਨਾਈ, ਕਿ ਜਦੋਂ ਮੈਂ ਰਹਿਰਾਸ ਦਾ ਪਾਠ ਘੁੜਾਣੀ ਪਿੰਡ ਵਿੱਚ ਪਾਇਲ ਦੇ ਤਲਕੇ ਵਿੱਚ ਕਰ ਰਿਹਾ ਸਾਂ ਅਰ ਚੌਪਈ ਦਾ ਪਾਠ ਕੀਤਾ ਤਾਂ ਉਨ੍ਹਾਂ ਨੇ ਗੁਰੂ ਜੀ ਨੂੰ ਕੁਬਚਨ ਕਹੇ ਅਰ ਦਾਸ ਨੂੰ ਭੀ ਮਾਰਿਆ ਕੁੱਟਿਆ ਹੈ, ਸੋ ਮੇਰੀ ਨਜ਼ਰ ਵਿੱਚ ਇਹ ਭੀ ਦੰਡ ਦੇ ਅਧਿਕਾਰੀ ਹਨ। ਬੰਦੇ ਨੇ ਸਿੰਘਾਂ ਨਾਲ ਵਿਚਾਰਕੇ ਝੜਾਈ ਕਰ ਦਿੱਤੀ ਅਰ ਰਾਮ ਰਾਈਆਂ ਨੂੰ ਜਿਹਾ ਕਿ ਯੋਗ ਸੀ ਦੰਡ ਦਿਤਾ ਅਰ ਉਕਤ ਬੁਲਾਕਾ ਸਿੰਘ ਨੂੰ ਓਸ ਇਲਾਕੇ ਦਾ ਥਾਣੇਦਾਰ ਨਿਯਤ ਕਰ ਦਿੱਤਾ

## ਮਲੇਰ ਕੋਟਲੇ ਤੇ ਚੜ੍ਹਾਈ

ਰਾਮ ਰਾਈਆਂ ਨੂੰ ਸੋਧਕੇ ਬੰਦੇ ਨੇ ਮਲੇਰ ਕੋਟਲੇ ਵੱਲ ਮੂੰਹ ਕੀਤਾ ਕਿਉਂਕਿ ਓਥੋਂ ਦੇ ਨਵਾਬ ਗੁਲਸ਼ੇਰ ਮੁਹੰਮਦ ਖਾਂ ਨੇ ਗੁਰੂ ਦੀ ਟੈਹਲਨ ਅਨੂਪ ਕੌਰ ਨੂੰ ਜਦੋਂ ਕਿ ਅਨੰਦ ਪੁਰ ਦਾ ਕਿਲ੍ਹਾ ਗੁਰੂ ਜੀ ਨੇ ਛੱਡ ਦਿੱਤਾ ਸੀ ਫੜ ਲਿਆ ਅਰ ਉਸ ਨੂੰ ਜਬਰਨ ਮੁਸਲਮਾਨੀ ਕਰਨਾ ਚਾਹਿਆ ਪਰ ਉਹ ਕਟਾਰੀ ਮਾਰਕੇ ਮਰ ਗਈ ਤੇ ਉਕਤ ਨਵਾਬ ਨੇ ਉਸਨੂੰ ਦਫਨ ਕਰਾ ਛੱਡਿਆ ਇਹ ਗੱਲ ਬੰਦੇ ਦ ਚਿੱਤ ਵਿੱਚ ਖਟਕ ਰਹੀ ਸੀ, ਸਿੰਘਾਂ ਨੇ ਹੁਕਮ ਸੁਣਕੇ ਮਲੇਰ ਕੋਟਲੇ ਨੂੰ ਚੜ੍ਹਾਈ ਕਰ ਦਿੱਤੀ ਅਰ ਪਲੋ ਪਲੀ ਵਿੱਚ ਜਾ ਘੇਰਿਆ।

ਬੰਦੇ ਦੇ ਤੇਜ਼ ਤੱਪ ਦੇ ਸਾਹਮਣੇ ਸਭਨਾਂ ਦੇ ਧੜਕੇ ਨਿਕਲ ਗਏ, ਕਈ ਤਾਂ ਬਾਲ ਬਚੇ ਸਮੇਤ ਨੱਸ ਨਿਕਲੇ ਅਰ ਕਈਆਂ ਨਵਾਬ ਨੂੰ ਅੱਗੋਂ ਜਾ ਮਿਲਨ ਦੀ ਸਲਾਹ ਦਿੱਤੀ, ਏਥੇ ਇਕ ਬਾਵਾ ਆਤਮਾ ਰਾਮ ਬੈਰਾਗੀ ਸਾਧੂ ਸੀ ਜਿਸ ਦੀ ਪ੍ਰਤਿਸ਼ਟ ਉਸ ਇਲਾਕੇ ਵਿੱਚ ਹੱਛੀ ਸੀ ਕੁਝ ਸ਼ਾਹੂਕਾਰਾਂ ਨੇ ਓਸ ਬਾਵੇ ਨੂੰ ਨਾਲ ਲੈਕੇ ਨਜ਼ਰਾਨਾ ਹਾਜ਼ਰ ਕਰਨ ਦੀ ਸੋਚੀ, ਕਿਉਂਕਿ ਬੈਰਾਗੀ ਹੋਣ

ਦੀ ਹਾਲਤ ਵਿੱਚ ਬੰਦਾ ਇਕ ਵਾਰੀ ਏਥੇ ਕੁਝ ਦਿਨ ਰਿਹਾ ਸੀ ਅਰ ਇਕ ਸ਼ਾਹੂਕਾਰ ਨੇ ਉਸ ਦੀ ਸੇਵਾ ਕੀਤੀ ਸੀ।

ਹਿੰਦੂਆਂ ਨੇ ਤਾਂ ਆਪਣੀ ਪੰਚਾਇਤ ਸਮੇਤ ਬਾਵੇ ਆਤਮਾ ਰਾਮ ਦੇ੪੦੦੦ਰੁਪੱਯਾ ਅਰ ਚਾਰ ਘੋੜੇ ਨਜ਼ਰਾਨੇ ਦੇ ਤੌਰ ਬੰਦੇ ਜੀਦੀ ਸੇਵਾ ਵਿੱਚ ਆ ਪੇਸ਼ ਕੀਤੇ, ਬੰਦੇ ਨੇ "ਸ਼ਰਨ ਪਰੇ ਕੀ ਲਾਜ" ਸ਼ੇਰ ਸੁਆਰ ਬਣਕੇ ਉਨ੍ਹਾਂ ਨੂੰ ਤਾਂ ਮੁਆਫ਼ ਕਰ ਦਿੱਤਾ ਪਰ ਨਵਾਬ ਪਾਸੋਂ ਦੱਸ ਹਜ਼ਾਰ ਰੁਪੈਯਾ ਬਤੌਰ ਦੰਡ ਦੇ ਵਸੂਲ ਕੀਤਾ ਅਰ ਲੁੱਟ ਮਾਰ ਮੁਆਫ਼ ਕੀਤੀ ਅਰ ਉਸ ਅਨੂਪ ਕੌਰ ਦੀਆਂ ਹੱਡੀਆ ਕਬਰ ਖੁਦਾ ਕੇ ਕਢਾ ਲਈਆਂ ਅਰ ਨਿਯਮ ਅਨੁਸਾਰ ਉਸ ਦਾ ਸਸਕਾਰ ਕੀਤਾ।

## ਰਾਇ ਕੋਟ ਫਤਹ ਕਰਨਾਂ

ਮਲੇਰ ਕੋਟਲੇ ਨੂੰ ਸੋਧ ਕੇ ਅਰ ਨਜ਼ਰਾਨੇ ਲੈਕੇ ਰਾਇ ਕੋਟ ਤੇ ਹੱਲਾ ਕੀਤਾ ਪਰ ਰਾਇ ਨੇ ਸਿਆਣਪ ਕੀਤੀ, ਅੱਗੋਂ ਹੀ ਪੰਜ ਹਜਾਰ ਨਕਦ ਅਰ ਪੰਜ ਘੋੜੇ ਲੈਕੇ ਆ ਹਾਜ਼ਰ ਹੋਇਆ ਅਰ ਦੱਸਿਆ ਕਿ ਇਹ ਮਿਲਖ ਸਾਨੂੰ ਗੁਰੂ ਜੀ ਦੀ ਬਖ਼ਸ਼ੀਸ਼ ਹੈ।

ਉਸ ਦੀ ਅਧੀਨਗੀ ਨੂੰ ਵੇਖ ਅਰ ਗੁਰੂ ਜੀ ਦਾ ਨਾਮ ਸੁਣ ਰਾਇ ਨੂੰ ਮੁਆਫ਼ ਕਰ ਦਿੱਤਾ ਅਰ ਅਗ੍ਹਾਂ ਨੂੰ ਤਿਆਰੀ ਕੀਤੀ, ਹਰ ਥਾਂ ਬੰਦੇ ਬਹਾਦੁਰ ਦੇ ਨਾਮ ਦਾ ਧੌਂਸਾ ਵਜ ਰਿਹਾ ਸੀ ਅਰ ਜਿਧਰ ਜਾਂਦੇ ਸੀ ਲੋਕੀ ਨਜ਼ਰਾਨੇ ਲੈਕੇ ਅੱਗੋਂ ਹੀ ਹਾਜ਼ਰ ਹੋ ਜਾਂਦੇ ਸਨ।

## ਮੁਖਲਸ ਗੜ੍ਹ ਤੋਂ ਲੋਹ ਗੜ੍ਹ

ਬੰਦਾ ਜਿਹਾ ਕਿ ਬਲੀ ਸੀ ਉਜਿਹਾ ਵਿਚਾਰਵਾਨ ਸ਼ੀਲਭੀ ਸੀ, ਜਦੋਂ ਜਾਤਾ ਕਿ ਅਠਾਈ ਪ੍ਰਗਣੇ ਸੂਬੇ ਸਰਹੰਦ ਦੇ ਸਰ ਹੋ ਚੁਕੇ ਹਨ ਅਰ ਲੋਕ ਅਮਨ ਨਾਲ ਆਪੋ ਆਪਨੀ ਥਾਈਂ ਵਸ ਰਹੇ

ਹਨ ਤਦ ਮੁਖਲਸ ਗੜ੍ਹ ਕਿਲੇ ਨੂੰ ਜੋ ਮੁਖਲਸ ਖਾਂ ਸਰਹੰਦ ਦੇ ਸੂਬੇ ਨੇ ਸਢੌਰੇ ਸ਼ੈਹਰ ਤੋਂ ਵੀਹ ਮੀਲ ਦੀ ਵਿੱਥ ਤੇ ਪਹਾੜ ਵਿੱਚ ਬੜਾ ਪੱਕਾ ਬਨਵਾਇਆ ਸੀ ਜਾ ਸੰਭਾਲਿਆ ਅਰ ਟੁਟੀ ਭਜੀ ਮੁਰੰਮਤ ਕਰਾਕੇ ਉਸਦਾ ਨਾਮ ਲੋਹ ਗੜ੍ਹ ਰੱਖਿਆ ਅਰ ਬਹੁਤ ਸਾਰਾ ਜੰਗੀ ਸਮਾਨ ਓਥੇ ਅਕੱਠਾ ਕੀਤਾ। ਇਸ ਪ੍ਰਕਾਰ ਸਭ ਤਰਾਂ ਪ੍ਰਬੰਧ ਕਰਕੇ ਨਿਸਚਿੰਤ ਹੋਕੇ ਆਪ ਠੰਢੇ ਅਸਥਾਨ ਵਿੱਚ ਈਸ਼੍ਵਰ ਯਾਦ ਲਈ ਚਲਾ ਗਿਆ ਅਰ ਬਾਬਾ ਬਿਨੋਦ ਸਿੰਘ ਤੇ ਰਾਮ ਸਿੰਘ ਚਾਰ ਪੰਜ ਹਜਾਰ ਸਿੰਘ ਨਾਲ ਲੈਕੇ ਪਾਂਨੀ ਪਤ ਤਰਾਵੜੀ ਦੇ ਇਲਾਕੇ ਜਾ ਉਤਰੇ ਅਰ ਭਾਈ ਫਤੇ ਸਿੰਘ, ਗੁਰਬਖ਼ਸ਼ ਸਿੰਘ ਆਦਿ ਸਿੰਘਾਂ ਨੂੰ ਮਾਲਵੇ ਦਾ ਇਲਾਕਾ ਸਪੁਰਦ ਕੀਤਾ।

## ਦਿੱਲੀ ਤੋਂ ਫੌਜ ਦਾ ਆਉਂਣਾ ਅਰ ਸਿੰਘਾਂ ਦਾ ਮੁਕਾਬਲਾ ਤੇ ਸਰਹੰਦ ਤੇ ਫੇਰ ਕਬਜ਼ਾ

ਜਦ ਇਨ੍ਹਾਂ ਸਾਰੀਆਂ ਗੱਲਾਂ ਦਾ ਪਤਾ ਦਿੱਲੀ ਪੁੱਜਾ ਤਦ ਏਧਰੋਂ ਭੀ ਪੰਜ ਹਜ਼ਾਰ ਸੁਆਰ ਅਰ ਪੰਜ ਹਜਾਰ ਹੀ ਪਿਆਦਾ ਲੈਕੇ ਹਾਜੀ ਮੁਹੰਮਦ ਯਾਰ ਬੇਗ, ਸ਼ਾਹ ਇਨਾਇਤਉੱਲਾ, ਮੁਨੀਰ ਮੁਹੰਮਦ ਆਦਿਕ ਫੌਜਦਾਰ ਰਵਾਨਾ ਹੋ ਪਏ ਅਰ ਤਿਰਾਵੜੀ ਪਾਸ ਬਾਬੇ ਬਿਨੋਦ ਸਿੰਘ ਦੀ ਫੌਜ ਨਾਲ ਮੁਠ ਭੇੜ ਹੋ ਗਈ ਪਰ ਓਥੋਂ ਸਿੱਖਾਂ ਨੂੰ ਭੱਜ ਜਾਣਾ ਪਿਆ, ਸਰਹੰਦ ਆਕੇ ਸਿੰਘਾਂ ਨਾਲ ਆ ਰਲੇ।

ਤੁਰਕਾਨੀ ਫੌਜ ਲਾਹੌਰ ਵੱਲੋਂ ਭੀ ਬਹੁਤ ਸਾਰੀ ਆ ਗਈ, ਸੰਮਤ ੧੭੬੫ ਬਿਕ੍ਰਮੀ ਅਸੂ ਦੇ ਮਹੀਨੇ ਇਹ ਲੜਾਈ ਸਰਹੰਦ ਵਿਖੇ ਲਾਲਾ ਭਗਵੰਤ ਰਾਇ ਕਾਨੂੰ ਗੋ ਦੇ ਘਿਲੇ ਵਿੱਚ ਸਿੰਘਾਂ ਨਾਲ

ਤਕਲੀਫਾਂ ਦੀ ਵਿਆਖਯਾ ਕਰਕੇ ਕੌਮੀਯੁੱਧਬਨਾਣ ਦੀਸ਼ਕਲ ਬਣਾ ਲਈ,ਅਜਿਹੇ ਜੋਸ਼ ਨਾਲ ਲੈਕਚਰ ਦਿੱਤਾ ਕਿ ਇਕ ਲੱਖ ਮੁਸਲਮਾਨ ਆਪਣੇ ਧਰਮ ਤੇ ਜਾਨਾਂ ਵਾਰਨ ਲਈ ਗਾਨਾਂ ਬੱਧੀ ਟਪੂ ਟਪੂ ਕਰਦੇ ਫਿਰਦੇ ਸਨ ਪਰ ਕੀ ਪਿੱਦੀ ਤੇ ਕੀ ਪਿੱਦੀ ਦਾ ਸ਼ੋਰਵਾ। ਸਿੰਘਾਂ ਦੇ ਲਸ਼ਕਰ ਦੀ ਕਾਂਗ ਆਈ ਵੇਖ ਸਭਨਾ ਦੇ ਮੂੰਹ ਫੂਕ ਹੋ ਗਏ, ਭਾਵੇਂ ਲੱਖ ਓਸਨੇ ਓਨ੍ਹਾਂ ਦੇ ਹੌਂਸਲੇ ਵਧਾਏ ਪਰ ਜ਼ੋਰ ਦੀ ਹਨੇਰੀ ਵਡੇ ੨ ਪਤਾਲ ਜੜੇ ਬ੍ਰਿਛਾਂ ਦਾ ਲੱਕ ਭੱਨ ਕੇ ਦੂਹਰਾ ਕਰ ਦੇਂਦੀ ਹੈ, ਕੁਝ ਤਾਂ ਮੁਸਲਮਾਨਾਂ ਨੂੰ ਬੰਦੇ ਦਾ ਭੈ ਬਹੁਤ ਸੀ ਅਰ ਕੁਝ ਸਹਾਰਨ ਪੁਰੀਏ ਦੇ ਦਿੱਲੀ ਨਸ ਜਾਨ ਤੋਂ ਹੌਸਲੇ ਟੁੱਟ ਗਏ, ਪਰ ਕੀ ਕਰਨ ਵਿਚਾਰੇ, ਫਾਥੀ ਤੇ ਫੜਕਨ ਕੀ ?ਆ ਚੁਕੇ ਸਨ, ਨਵਾਬ ਹਸ਼ਤਮ ਖਾਂ ਅਰ ਮੌਲਵੀ ਜਮਾਲ ਦੀਨ ਖਾਂ ਆਦਿਕ ਰਈਸਾਂ ਨੇ ਪੋਚ ਪਾਚ ਲੜਾਈ ਲਈ ਤਿਆਰ ਕਰ ਹੀ ਦਿੱਤਾ,ਬਥੇਰੇ ਦਿਲ ਵਧਾਓ ਮਸਲੇ ਸੁਨਾਏ ਕੀ ਮੁਠੀ ਭਰ ਸਿੰਘ ਸਾਡੇ ਬਹਾਦਰ ਸੂਰਮਿਆਂ ਅੱਗੇ ਕੋਈ ਵੱਡੀ ਗੱਲ ਹੈਨ ? ਹੁਣ ਲੈਂਦੇ ਹਾਂ,ਪਰ 'ਰੌਂਦੇ ਘੋੜ ਚੜਾਈਏ'ਹਗ ਪਲਾਨ ਭਰਨ ਵਾਲੀ ਗੱਲ ਹੋਈ, ਸਿੰਘਾਂ ਨੇ ਇੱਕ ਵਾਰਗੀ ਹੱਲਾ ਬੋਲਕੇ ਧੜਕੇ ਕੱਢ ਦਿਤੇ, ਤਿੰਨ ਦਿਨ ਅੜੇ ਤਾਂ ਰਹੇ ਪਰ ਧਰਤੀ ਵਿੱਚਾਰੀ ਲੋਥਾਂ ਦੇ ਭਾਰ ਸੀਨਾ ਹਲਾ ਉੱਠੀ, ਜਿਧਰ ਵੇਖੋ ਲਹੂ ਤੇ ਲੋਥਾਂ ਹੀ ਲੋਥਾਂ ਨਜ਼ਰ ਆਉਂਦੀਆਂ ਸਨ,ਆਖਰ ਓਹ ਬੱਚੇ ਜੋ ਨਸ ਗਏ ਅਰਜੋ ਆਏ ਸੋ ਪਾਰ ਬੋਲੇ, ਅਰ ਸੰਮਤ ੧੭੬੬ ਨੂੰ ਸਿੰਘਾਂ ਨੇ ਤਿੰਨ ਚਾਰਦਿਨ ਦੀ ਲੜਾਈ ਦੇ ਪਿੱਛੋਂ ਸ਼ੈਹਰ ਲੁੱਟਨਦਾ ਹੁਕਮਦੇਦਿੱਤਾ, ਬਸ ਫੇਰ ਕੀ ਲੁਟੇਰੇ ਭੀ ਆਸ ਪਾਸ ਦੇ ਨਗਰਾਂ ਵਿੱਚੋ ਆ ਗਏ ਅਰ ਦੂਜੇ ਨੂੰ ਲੁੱਟ ਪੁੱਟ ਸ਼ੈਹਰ ਉਜਾੜ ਦਿੱਤਾ, ਕਰਤਾਰ ਦਾ ਭਾਣਾ ਜੋ ਕਿਸੇ ਨਾਲ ਕਰਦਾ ਉਹੀ ਪਾਉਂਦਾ ਹੈ, ਸੱਚ ਹੈ, ਜੈਸੀ ਕਰਨੀ ਵੈਸੀ ਭਰਨੀ, ਜਿਵੇਂ ਹਿੰਦੂਆਂ ਦਾ ਲਹੂ ਪੀ

ਪੀ ਏਹਨਾਂ ਨੇ ਗੋਗੜਾਂ ਵਧਾਈਆਂ ਓਸੇਤਰਾਂ ਹੀ ਅੱਜ ਖਾਕ ਵਿਚ ਰੁਲਾਈਆਂ ਗਈਆਂ, ਗੁਰੂ ਜੀ ਦਾ ਵਾਕ ਹੈ "ਅਹਿ ਕਰ ਕਰੇ ਸੋ ਅਹਿ ਕਰ ਪਾਏ" ਹੁਣ ਏਥੋਂ ਲੁੱਟ ਮਾਰ ਕਰਦੇ ਸਿੰਘ ਹਰਦੁਆਰ ਤੇ ਪਹੁੰਚੇ ਅਰ ਨਜੀਬਾ ਬਾਦ ਦੇ ਨਵਾਬ ਨੂੰ ਬੰਦੇ ਜੀ ਨੇ ਹੁਕਮ ਲਿਖ ਭੇਜਿਆ ਕਿ ਹੁਣ ਤੇਰੀ ਵਾਰੀ ਹੈ, ਤਕੜਾ ਹੋ ਜਾਹ,ਫਲਾਨੇ ਦਿਨ ਤੇਰੀ ਰਿਆਸਤ ਤੇ ਭੀ ਸਿੰਘਾਂ ਦਾ ਖਿਆਲ ਹੈ,ਪਰ ਓਸ ਨਵਾਬ ਨੇ ਸਿਆਣਪ ਕੀਤੀ ਕਿ ਖੂਨ ਖਰਾਬੇ ਤੋਂ ਆਪਣਾ ਆਪ ਬਚਾਣ ਲਈ ਕਾਫ਼ੀ ਨਜ਼ਰਾਨਾ ਬੰਦੇ ਦੇ ਪੇਸ਼ ਕੀਤਾ! ਆਪਣੇ ਅਸੂਲ ਅਨੁਸਾਰ "ਸ਼ਰਨ ਪਰੇ ਕੀ ਲਾਜ।" ਸ਼ੇਰ ਸ਼ਰਮ ਬੰਦੇ ਨੇ ਓਸਨੂੰ ਮਾਫ ਕਰ ਦਿਤਾ। ਕਈ ਇਤਿਹਾਸ-ਕਾਰ ਲਿਖਦੇ ਹਨ ਕਿ ਬੰਦੇ ਦਾ ਭੈ ਤੁਰਕਾਂ ਦੇ ਚਿੱਤ ਵਿੱਚ ਕਾਫੀ ਸੀ ਪਰ ਬੱਧੇ ਚੱਟੀ ਭਰ ਰਹੇ ਸਨ, ਜਾਨ ਬੁੱਝਕੇ ਜਾਨਾਂ ਗਵਾ ਰਹੇ ਸਨ, ਕਿਉਂਕਿ ਖਾਫ਼ੀ ਖਾਂ ਭੀ ਲਿਖਦਾ ਹੈ ਕਿ ਮੁਸਲਮਾਨਾਂ ਦੇ ਦਿਲ ਵਿੱਚ ਇਹ ਗੱਲ ਦ੍ਰਿੜ੍ਹ ਸੀ ਕਿ ਬੰਦਾ ਰੋਜ਼ ਪੰਜਾਹ ਸੱਠਮੁਸਲਮਾਨ ਮਾਰਕੇ ਹੀ ਪਾਣੀ ਧਾਣੀ ਵਰਤਦਾਹੈ। ਜਿਵੇਂ ਸਾਧਾਰਨ ਪੌਣ ਨਾਲ ਖੇਤਾਂ ਦੇ ਖੇਤ ਏਧਰ ਦੇ ਉਧਰ ਝੂਟੇ ਖਾਣ ਲੱਗ ਪੈਂਦੇ ਹਨ, ਇਹ ਹਾਲਤ ਮੁਸਲਮਾਨਾਂ ਦੀ ਸੀ,ਪਰ ਪਾਪੀ ਨੂੰ ਕੰਬਾਦਾ ਉਸਦਾ ਪਾਪ ਹੈ ਹੋਰ ਕੋਈ ਬੰਦੇ ਨੇ ਕਿਸੇ ਨੂੰ ਕੀ ਕੰਬਾਣਾ ਸੀ।

ਹੁਣ ਜਲਾਲਾਂ ਬਾਦ ਦੀ ਵਾਰੀ ਆਈ, ਇਹ ਲੜਾਈ ਦੋ ਢਾਈ ਮਹੀਨੇ ਫਸਤਾ ਪਾਈ ਅੜੀ ਰਹੀ, ਕਦੀ ਸਿੱਖਾਂ ਨੂੰ ਹਾਰ ਆਈ ਕਦੀ ਮੁਸਲਮਾਨਾਂ ਨੇ ਸ਼ਿਕਸਤ ਪਾਈ, ਇਕ ਵਾਰੀ ਕੁਝ ਸਿੱਖ ਵਿਚੋਂ ਭਾਂਜ ਖਾ ਭੀ ਆਏ, ਪਰ ਦੇਬਨ ਪਿੰਡ ਪਾਸੋਂ ਬੰਦੇ ਬਹਾਦਰ ਨੇ ਮੋੜ ਲੀਤੇ ਅਰ ਹੋਰ ਸਿੰਘ ਮਾਲਵੇ ਮਾਝੇ ਵਿਚੋਂ ਭੀ ਏਥੇ ਆ ਪਹੁੰਚੇ, ਬੰਦੇ ਦੇ ਇਸ਼ਾਰੇ ਦੀ ਦੇਰ ਸੀ

ਕਿ ਸਾਰੇ ਦੇ ਸਾਰੇ ਜੈਕਾਰੇ ਗਜਾਂਦੇ ਦਬਾ ਦਬ ਪੌੜੀਆਂ ਲਾ ਕਿਲੇ ਤੇ ਚੜ੍ਹ ਗਏ, ਭਾਵੇਂ ਬਹੁਤ ਸਿੰਘਾਂ ਨੂੰ ਕਿਲੇ ਤੇ ਚੜ੍ਹਦਿਆਂ ਰੁਹੇਲੇ ਪਠਾਣਾਂ ਨੇ ਮਾਰ ਮਾਰ ਧਰਤੀ ਤੇ ਸੁਟਿਆ ਪਰ ਫਤੇ ਨੂੰ ਪਿਆਰਾ ਜਾਨਣ ਵਾਲੇ ਪਿਛਾਂ ਕਦ ਹਟਦੇ ਸਨ ! ਜੇ ਇਕ ਪੌੜੀਓਂ ਡਿੱਗ ਪੈਂਦਾ ਸੀ ਤਾਂ ਤਿੰਨ ਚਾਰ ਹੋਰ ਜਾ ਖੜੇ ਹੁੰਦੇ ਸਨ, ਓੜਕ ਨੂੰ ਮਾਰੋ ਮਾਰ ਕਰਦੇ ਕਿਲੇ ਅੰਦਰ ਜਾ ਧਸੇ ਅਰ ਅਜਿਹੀ ਤਲਵਾਰ ਚਲਾਈ ਕਿ ਤੋਬਾ ਤੋਬ ਪਏ ਪੁਕਾਰਨ, ਜੋ ਆਇਆ ਸੋ ਕੱਖਾਂ ਦੀ ਅੱਗ ਵਾਕਰ ਤਲਵਾਰ ਦੇ ਮੂੰਹ ਉਡਾਇਆ ਗਿਅ। ਜਲਾਲ ਖਾਂ ਕੁਝਕੁ ਸਾਥੀਆਂ ਸਮੇਤ ਨੱਸਕੇ ਦੂਸਰੇ ਗੜ੍ਹ ਵਿਚ ਜੋ ਓਥੋਂ ਚਾਰ ਕੁ ਕੋਹ ਦੂਰ ਸੀ ਜਾ ਲੁਕਿਆ, ਸਾਰਾ ਸਾਮਾਨ ਹਾਥੀ, ਘੋੜੇ ਅਰ ਜੰਗੀ ਹਥਿਆਰ, ਤੋਪਾਂ, ਬੰਦੂਕਾਂ, ਜੰਬੂਰੇ ਆਦਿ ਸਭ ਸਿੰਘਾਂ ਦੇ ਹੱਥ ਆਇਆ।

ਇਸ ਜੰਗ ਦੇ ਪਿਛੋਂ ਲੁਟ ਦਾ ਮਾਲ ਲੱਦ ਉਦ ਕੇ ਜੱਥੇ ਬੰਨ੍ਹਕੇ ਘਰਾਂ ਨੂੰ ਚਲੇ ਗਏ ਅਰ ੧੦ ਹਜ਼ਾਰ ਦੇ ਲਗ ਭਗ ਨਵੇਂ ਸਿੰਘ ਤਿਆਰ ਬਰਤਿਆਰ ਅੰਮ੍ਰਤ ਛਕ ਕੇ ਸਿੰਘ ਸਜ ਗਏ, ਇਕ ਤਾਂ ਰਾਜਪੂਤਾਂ ਦਾ ਪਿੰਡ ਓਨਾਰਸਾ ਸਾਰੇ ਦਾ ਸਾਰਾ ਅੰਮ੍ਰਤ ਪਾਨ ਕਰਕੇ ਸਿੰਘ ਸਜ ਗਿਆ ਇਸ ਜੰਗ ਵਿੱਚ ਬੜੀ ਭਾਰੀ ਕਾਮਯਾਬੀ ਹੋਈ, ਜੰਗੀ ਸਾਮਾਨ ਭੀ ਬਹੁਤ ਹੱਥ ਆ ਗਿਆ ਅਰ ਗਿਣਤੀ ਭੀ ਵਧ ਗਈ।ਕੁਲ ਲੁੱਟ ਅਰ ਜੰਗੀ ਸਾਮਾਨ ਤੋਪਾਂ ਆਦਿ ਹਥਿਆਰ ਅਰ ਇਕਹਜ਼ਾਰ ਸਿੰਘ ਮੋਹਰਗੜ੍ਹ ਦੇ ਕਿਲੇ ਵਿੱਚ ਪੁਚਾਕੇ ਬੰਦਾ ਆਪ ਪਹਾੜੀ ਜਾ ਵੜਿਆ।

## ਜਲਾਲ ਖਾਂ ਨਾਲ ਫੇਰ ਯੁੱਧ, ਨਨੌਤਾ ਤੇ ਅੰਬੇਟਾ ਲੁੱਟਣਾ

ਓਨਾਰਸੇ ਵਾਲੇ ਰਾਜਪੂਤਾਂ ਦਾ ਸਿੰਘ ਸੱਜ ਜਾਣਾ ਜਲਾਲਖਾਂ

ਨੂੰ ਵਿਹੁ ਵਰਗਾ ਲੱਗ ਰਿਹਾ ਸੀ, ਅਵਸਰ ਪਾਕੇ ਉਸਨੇ ਓਹਨਾਂ ਨੂੰ ਪਕੜ ਮੰਗਵਾਇਆ ਅਰ ਦੁੱਖ ਦੇਣਾ ਚਾਹਿਆ, ਇਹ ਖਬਰ ਬੰਦੇ ਪਾਸ ਪੁੱਜੀ, ਬੱਸ ਫੇਰ ਕੀ ਸੀ ਬੰਦੇ ਨੇ ਆਪਣਾ ਲਾਓ ਲਸ਼ਕਰ ਸੰਭਾਲ ਚੜ੍ਹਾਈ ਕਰ ਦਿੱਤੀ, ਰਸਤੇ ਵਿੱਚ ਸਹਾਰਨ ਪੁਰੀਏ ਨਾਜ਼ਮ ਨੂੰ ਲਿਖ ਭੇਜਿਆ ਕਿ ਸਿੰਘ ਆ ਰਹੇ ਹਨ, ਤਿਆਰ ਹੋ ਜਾਹ। ਭਲਾ ਉਸਨੂੰ ਕਿੱਥੋਂ ਇਹ ਤਾਕਤ ਕਿ ਟਾਕਰਾ ਕਰ ਸਕੇ, ਡਰਦੇ ਮਾਰੇ ਦੇ ਪ੍ਰਾਣ ਖੁਸ਼ਕ ਹੋ ਰਹੇ ਸਨ। ਭਾਵੇਂ ਉਸਦੇ ਸਲਾਹ-ਕਾਰਾਂ ਨੇ ਉਸਨੂੰ ਬথੇਰਾ ਸਮਝਾਇਆ ਪਰ ਉਸਦਾ ਹਿਰਦਾ ਅਜੇਹਾ ਕੰਬਿਆ ਕਿ ਰਾਤੋ ਰਾਤ ਬਾਲ ਬੱਚੇ ਸਮੇਤ ਦਿੱਲੀ ਨੂੰ ਨੱਸ ਗਿਆ ਅਰ ਸ਼ੈਹਰ ਨੂੰ ਨਿਖਸਮਾਂ ਕਰ ਗਿਆ, ਸਿੰਘਾਂ ਨੂੰ ਉਸਦੇ ਨੱਸ ਜਾਣ ਦਾ ਪਤਾ ਲੱਗ ਗਿਆ ਨਿਰ ਜਤਨ ਹੀ ਸ਼ੈਹਰ ਤੇ ਕਬਜ਼ਾ ਕਰਨਾ ਚਾਹਿਆ ਪਰ ਕੁਝ ਕੁ ਸ਼ੈਹਰ ਵਾਲਿਆਂ ਨੇ ਮੁਕਾਬਲਾ ਕੀਤਾ ਪਰ ਕੁਝ ਵਾਹ ਨਾ ਚੱਲੀ, ਰਾਜ ਖੁਹਾਕੇ, ਧਨ ਦੌਲਤ ਲੁਟਾ ਬੈਠੇ, ਕੁਝ ਨੱਸ ਗਏ ਕੁਝ ਅੱਗ ਦੀ ਭੇਟਾ ਹੋ ਗਏ,ਕਿਉਂਕਿ ਲੁਟੇਰਿਆਂ ਨੇ ਸ਼ੈਹਰ ਵਿੱਚ ਅੱਗ ਵੀ ਲਾ ਦਿੱਤੀ ਸੀ। ਇਹ ਸ਼ੈਹਰ ਗੁਣੀਆਂ ਹੁਨਰਮੰਦਾਂ ਅਰ ਕਸਬੀਆਂ ਕਰਕੇ ਬੜਾ ਉੱਘਾ ਸੀ ਪਰ ਇਸ ਅਵਸਰ ਤੇ ਕਿਸੇ ਨੂੰ ਕੁਝ ਸੁੱਝ ਨਾ ਆਈ ਅਰ ਸਭਨਾਂ ਪੱਖ ਦੀ ਪੱਟੀ ਬੰਨ੍ਹ ਅੰਨ੍ਹੇ ਹੋਕੇ ਮਫਤ ਵਿੱਚ ਜਾਨ ਗੁਆਈ।

## ਬੇਹੁੱਟੇ ਪਿੰਡ ਦੇ ਪੀਰ ਜੋ ਗਊ ਹੱਤਿਆ ਕਰਦੇ ਸਨ ਓਹਨਾਂ ਨੂੰ ਸੋਧਿਆ ਗਿਆ

ਸਹਾਰਨ ਪੁਰ ਨੂੰ ਫਤੇ ਕਰਕੇ ਸਿੰਘ ਅਜੇ ਡੇਰੇ ਲਾ ਰਹੇ ਸਨ ਕਿ ਕਿਸੇ ਮੁਖ਼ਬਰ ਨੇ ਆਕੇ ਖਬਰ ਦਿੱਤੀ ਕਿ ਬੇਹੁੱਟੇ ਦੇ ਪੀਰ ਗਊਆਂ ਮਾਰਦੇ ਅਰ ਅੱਤ ਜ਼ਨਾਹੀ ਹਨ, ਹਿੰਦੂ ਮਾਤ੍ਰ ਦੀਆਂ ਬਹੂ

ਬੇਟੀਆਂ ਅਨਾਥਨਾਂ ਦੇ ਹੰਕਾਰ ਨਾਲ ਸਤ ਭੰਗ ਕਰਦੇ ਹਨ।
ਬਾਬੇ ਬੰਦੇ ਨੂੰ ਇਹ ਗੱਲ ਕਦੋਂ ਭਾਉਂਦੀ ਸੀ, ਝੱਟ ਇਕ ਦਸਤਾ ਖਾਲਸਈ ਦਲ ਵਿੱਚੋਂ ਓਧਰ ਨੂੰ ਭੇਜ ਦਿੱਤਾ, "ਕੇਲ ਕਰੰਦੇ ਹੰਸ ਨੂੰ ਅਚਿੰਤੇ ਬਾਜ ਪਏ" "ਬਾਜ ਪਏ ਤਿਸ ਰਬ ਦੇ ਕੇਲਾਂ ਵਿਸਰੀਆ" ਓਹਨਾਂ ਦੇ ਚਿੱਤ ਚੇਤੇ ਨਹੀਂ ਸੀ ਕਿ ਖਾਲਸਾ ਸਾਡੇ ਤੇ ਭੀ ਹੱਲਾ ਬੋਲ ਦੇਵੇਗਾ, ਆਪਣੇ ਦਿਲੋਂ ਤਾਂ ਨਿਸਚਿੰਤ ਹੋ ਰਹੇ ਸਨ ਪਰ ਕਰਮਾਂ ਦੀ ਗਤੀ ਬੜੀ ਪ੍ਰਬਲ ਹੈ ਝੱਟ ਸਤਿ ਸ੍ਰੀ ਅਕਾਲ ਦੇ ਜੈਕਾਰੇ ਕੰਨੀਂ ਪਏ ਅਰ ਕੀਤੇ ਦਾ ਫਲ ਭੁਗਤਾਨ ਵਾਲੇ ਭਿਆਨਕ ਰੂਪ ਸ਼ੇਰ ਦੀ ਨਿਆਈਂ ਖਾਲਸਾ ਅੱਖੀਂ ਡਿੱਠਾ ਤਾਂ ਸਤੇ ਸੁੱਧਾਂ ਭੁੱਲ ਗਈਆਂ, ਖੁੱਲ੍ਹੀਂ ਦਰਵਾਜ਼ੀਂ ਪੀਰ ਸਾਹਿਬ ਘੇਰੇ ਗਏ ਏਸ ਦਲ ਦੇ ਜੱਥੇਦਾਰ ਤਖਤ ਸਿੰਘ ਬਖਤ ਸਿੰਘ ਕੈਥੋ ਵਾਲੀਏ ਦੁਲੱਟ ਜੱਟ ਸਨ, ਓਹਨਾਂ ਨੇ ਭੇਤ ਤਾਂ ਸਾਰਾ ਲੈ ਛੱਡਿਆ ਸੀ ਸਭ ਕੁਝ ਧਨ ਦੌਲਤ ਓਹਨਾਂ ਪਾਸੋਂ ਓਹਨਾਂ ਦੀ ਹੱਥੀਂ ਰੱਖਿਆ ਰਖਾਇਆ ਦੱਬਿਆ ਦਬਾਇਆ ਕਢਾ ਲੀਤਾ ਅਰ ਓਹਨਾਂ ਨੂੰ ਫੜਕੇ ਕਈਆਂ ਨੂੰ ਕੁੱਤਿਆਂ ਤੋਂ ਪੜਵਾਇਆ, ਕਈਆਂ ਨੂੰ ਕੋਰੜੇ ਮਾਰਕੇ ਚਮੜੀ ਉਧੇੜ ਦਿੱਤੀ, ਗੱਲ ਕੀ ਜੋ ਜੋ ਅਨਰਥ ਓਹਨਾਂ ਨੇ ਕੀਤੇ ਸਨ ਓਹਨਾਂ ਦੇ ਅਨੁਸਾਰ ਵੱਸ ਲਗਦੀ ਓਹਨਾਂ ਦੀ ਜਾਨ ਮਾਰੀ ਅਰ ਓਹਨਾਂ ਦੀਆਂ ਔਰਤਾਂ ਨੂੰ (ਜਿਵੇਂ ਕਿ ਓਹ ਲੋਕਾਂ ਗਰੀਬਾਂ ਦੀਆਂ ਬਹੂ ਬੇਟੀਆਂ ਨੂੰ ਬੇਸ਼ਰਮ ਕਰਦੇ ਸਨ) ਸਿੰਘਣੀਆਂ ਸਜਾਕੇ ਸਿੰਘਾਂ ਦੇ ਹਵਾਲੇ ਕੀਤੀਆਂ ਓਹਨਾਂ ਇਸਤ੍ਰੀਆਂ ਨੇ ਓਹਨਾਂ ਨਾਲ ਆਨੰਦ ਮ੍ਰਿਯਾਦਾ ਅਨੁਸਾਰ ਆਨੰਦ ਪੜ੍ਹਾਲਿਆ ਅਰ ਓਹਨਾਂ ਦੀ ਜੜ੍ਹ ਮੇਖ ਨਾਵੱਢੀ, ਪਰਪਿੱਛੋਂ ਪਤਾ ਲੱਗਾ ਕਿ ਏਹਨਾਂ ਪਾਪੀਆਂ ਵਿੱਚੋਂ ਇਕ ਪਾਪੀ ਬੱਚ ਗਿਆ ਹੈ ਕਿਉਂਕਿ ਉਹ ਕਿਧਰੇ ਪੇਹਲਾਂ ਹੀ ਨਿਕਲ ਗਿਆ ਹੋਇਆ ਸੀ।

ਸਿੰਘਾਂ ਦਾ ਖਿਆਲ ਸੀ ਕਿ ਬੂਰੇ ਦੀ ਮਾਂ ਤੱਕ ਨੂੰ ਮਾਰ ਦੇਣਾ

ਚਾਹੀਦਾ ਹੈ ਕਿਉਂਕਿ ਫੇਰ ਬੁਰਾ ਨਾ ਜੰਮੇ, ਪਰ ਏਹਨਾਂ ਬੁਰਿਆਂ ਵਿੱਚੋਂ ਇਕ ਬਚ ਹੀ ਗਿਆ।

ਜਦ ਜਲਾਲ ਖਾਂ ਨੂੰ ਪਤਾ ਲੱਗਾ ਕਿ ਸਿੰਘ ਮੇਰੇ ਸ਼ੈਹਰ ਨੂੰ ਵੱਧਦੇ ਆਉਂਦੇ ਹਨ ਬੜੇ ਰੋਹ ਨਾਲ ਬਾਬੇ ਬੰਦੇ ਨੂੰ ਲਿਖ ਭੇਜਿਆ ਕਿ "ਤਕੜਾ ਹੋਕੇ ਆਵੀਂ ਏਥੇ ਇਹ ਨਾ ਸਮਝੀਂ ਕਿ ਸਰਹੰਦ ਆਦਿ ਵਾਕਰ ਸਹਿਜੇ ਹੀ ਲੁੱਟ ਮਾਰ ਕਰਕੇ ਚਲਾ ਜਾਵਾਂਗਾ ਮੈਂ ਸਹਾਰਨੀ, ਨਜੀਬਾ ਬਾਦੀਆਂ ਹਾਕਮਾਂ ਵਰਗਾ ਰਿਹਾ ਹੋਇਆ ਨਹੀਂ ਕਿ ਤੇਰੇ ਅੱਗੇ ਹੱਥ ਟੱਡਾਂਗਾ ਸਗੋਂ ਤੈਨੂੰ ਦੋ ਹੱਥ ਵਖਾਵਾਂਗਾ ਅਰ ਅਜੇਹਾ ਹੱਥ ਲਾਵਾਂਗਾ ਕਿ ਸਾਰੀ ਉਮਰ ਯਾਦ ਰਖੇਂਗਾ" ਇਤ ਆਦਿ ਜੋ ਦਰ ਆਇਆ ਆਪਣੇ ਆਪ ਨੂੰ ਬਲੀ ਤੇ ਬੰਦੇ ਨੂੰ ਹੀਣਾ ਦੱਸਕੇ ਚਿੱਠੀ ਘੱਲੀ, ਉਹ ਚਿੱਠੀ ਬੰਦੇ ਨੂੰ ਨਹੀਂ ਭੇਜ ਰਿਹਾ ਸੀ ਸਗੋਂ ਆਪਣੇ ਮੌਤ ਦੇ ਫਰਿਸ਼ਤੇ ਨੂੰ ਸੱਦ ਰਿਹਾ ਸੀ। ਸਿਆਣਿਆਂ ਨੇ ਸੱਚ ਕਿਹਾ ਹੈ ਕਿ "ਹੋਣ ਹਾਰ ਜਦ ਹੋਣੀ ਚਾਹੇ ਅਕਲ ਵਿੱਚੋਂ ਉਠ ਜਾਏ।" ਹੋਣੀ ਦੇ ਪ੍ਰੇਰੇ ਹੋਏ ਦੀ ਜਦੋਂ ਚਿੱਠੀ ਪੁਜੀ ਤਾਂ ਭੁਖੇ ਨੂੰ ਕੀ ਚਾਹੀਦਾ ਹੈ ਦੋ ਰੋਟੀਆਂ ? ਸ਼ੇਰ ਤਾਂ ਅੱਗੇ ਹੀ ਸ਼ਿਕਾਰ ਚਾਹੁੰਦਾ ਸੀ ਸੋ ਸਹਜੇ ਹੀ ਮਿਲ ਗਿਆ, ਸਿੰਘ ਆਦਮ ਮੁਸ਼ਕ ੨ ਕਰਦੇ ਅੱਗੇ ਹੀ ਆ ਰਹੇ ਸਨ।

ਰਾਹ ਵਿੱਚ ਅੰਬੇਟੇ ਦੀ ਅਲਖ ਮੁਕਾਈ, ਏਥੋਂ ਦਿਆਂ ਪਠਾਣਾਂ ਨੇ ਕੁਝ ਟਾਕਰਾ ਕੀਤਾ ਤਾਂ ਸਹੀ ਪਰ "ਕਿਥੇ ਰਾਮ ਰਾਮ ਕਿਥੇ ਟੈਂ ਟੈਂ" ਖਾਲਸੇ ਦੀ ਇਕ ਘੰਟਾ ਭੀ ਝਾਲ ਨ ਝੱਲ ਸੱਕੇ ਸਗੋਂ ਦੁੰਮ ਦਬਾ ਨੱਸ ਗਏ। ਅੰਬੇਟੇ ਦੇ ਵਸਨੀਕ ਗੁੱਜਰਾਂ ਨੇ ਆਪਣੇ ਆਪ ਨੂੰ ਗੁਰੂ ਜੀ ਦਾ ਸਹਜਧਾਰੀ ਸੇਵਕ ਦੱਸਕੇ ਸਾਰੇ ਭੇਤ ਦੇ ਦਿੱਤੇ ਅਰ ਆਪ ਲੁਟ ਵਿੱਚ ਸ਼ਾਮਲ ਹੋ ਗਏ ਅਰ ਸ਼ੇਖਾਂ ਸਯਦਾਂ ਕੋਲੋਂ ਜ਼ੁਲਮਾਂ ਦੇ ਬਦਲੇ ਦਿਲ ਖੋਲ੍ਹ ੨ ਕੇ ਲੀਤੇ, ਇੱਕ ਜੈਦ ਨਾਮੇ ਸੱਯਦ ਜੋ ਬੜਾ ਧਨਾਢ ਸੀ ਤੇ ਲੋਕੀ ਉਸ ਨੂੰ ਕ੍ਰੋੜਾਂ

ਪਤੀ ਕਿਹਾ ਕਰਦੇ ਸਨ ਝੱਟ ਪੱਟ ਲਿਆ ਹਾਜ਼ਰ ਕੀਤਾ, ਅਰ ਗੁੱਜਰਾਂ ਦੀ ਮੁਰਾਦ ਭੀ ਪੂਰੀ ਹੋਗਈ ਅਰ ਸਿੰਘਾਂਭੀ ਧਨ ਦੌਲਤ ਦੀਆਂ ਖੁਰਜੀਆਂ ਭਰ ਲਈਆਂ।

## ਸਿੰਘਾਂ ਦਾ ਪਿਛੇ ਹਟ ਆਉਣਾ

ਅੰਬੇਟੇ ਤੇ ਨਨੌਤੇ ਦੀ ਲੁਟ ਮਾਰ ਤੋਂ ਸਿੰਘ ਕੁਝ ਔਕੜਾਂ ਕਰਕੇ ਪਿੱਛੇ ਮੁੜਨ ਲਈ ਤਿਆਰ ਹੋ ਪਏ, ਕਾਰਨ ਹੀ ਅਜਿਹੇ ਸਨ ਕਿ ਪਿਛਾਂਹ ਹਟਣਾ ਪਿਆ,ਨਹੀਂ ਤਾਂ ਜਲਾਲਾਂ ਬਾਦ ਸਰ ਕਰਕੇ ਹੀ ਹਟਣ ਦਾ ਇਰਾਦਾ ਖਾਲਸਾ ਜੀ ਨੇ ਕਰ ਰੱਖਿਆ ਸੀ, ਸਭਤੋਂ ਵੱਡੀ ਔਕੜ ਤਾਂ ਇਹ ਸੀ,ਕਿ ਬਰਖਾ ਦੀ ਰੁਤ ਕਰਕੇ ਚਹੁੰ ਪਾਸੀਂ ਪਾਣੀ ਹੀ ਪਾਣੀ ਦਿਸਦਾ ਸੀ ਅਰ ਡੇਰੇ ਲਾਣ ਲਈ ਕਿਧਰੇ ਥਾਂ ਨਹੀਂ ਲਭਦੀ ਸੀ,ਦੂਜੇ ਮੱਛਰ ਮੱਖੀ ੨ ਜੇਡਾ ਤੇ ਏਨਾਂ ਸੀ ਕਿ ਓਸਦਾ ਮੁਕਾਬਲਾ ਔਖਾ ਹੋ ਰਿਹਾ ਸੀ, ਘੋੜੇ ਅਰ ਮਨੁਖਾਂ ਦੀਆਂ ਲੱਤਾਂ ਬਾਹੀਂ ਤੋੜ ਤੋੜਕੇ ਵੱਢ ਸੁਟਦਾ ਸੀ ਇਤ ਆਦਿ ਔਕੜਾਂ ਨੇ ਮਜਬੂਰ ਕਰ ਲਿਆ ਅਰ ਜਲਾਲ ਖਾਂ ਨੰ ਲਿਖਿਆ ਕਿ ਅੱਸੂ ਵਿੱਚ ਤੇਰੀ ਖਬਰ ਵੀ ਆ ਲਵਾਂਗੇ।

ਸਿੰਘਾਂ ਦੇ ਪਾਸ ਲੁਟ ਦਾ ਮਾਲ ਭੀ ਬਹੁਤ ਹੋ ਚੁੱਕਾ ਸੀ ਬੰਦੇਾਂ ਦਾ ਪ੍ਰਤਾਪ ਅਰ ਭੈ ਹਰੇਕ ਦੇ ਦਿਲ ਵਿਚ ਬਹੁਤ ਹੋ ਰਿਹਾ ਸੀ ਕੋਈ ਕਿਸੇ ਦੀ ਚੀਜ਼ ਛੇੜਨੀ ਤਾਂ ਕਿਧਰੇ ਰਿਹਾ ਕਦੀ ਬੁਰੀ ਨਜ਼ਰ ਨਾਲ ਵੇਖਣ ਦਾ ਇਰਾਦਾ ਭੀ ਨਹੀਂ ਕਰ ਸਕਦਾ ਸੀ, ਮਾਨੋਂ ਸਤਜੁਗ ਵਰਤ ਰਿਹਾ ਸੀ, ਹਰ ਪ੍ਰਕਾਰ ਦੀਆਂ ਚੰਗੀਅ ਵਾਦੀਆਂ ਲਸ਼ਕਰ ਵਿੱਚ ਸਨ ਇਸੇ ਇਰਾਦੇ ਕਰਕੇ ਮੁੜ ਆਇ ਅਰ ਜਮਨਾਂ ਤੋਂ ਪਾਰ ਹੁੰਦੇ ਪਾਣੀ ਪੱਤ ਕਰਨਾਲ ਦੇ ਪਰਗਣਿਆਂ ਨੂੰ ਆ ਘੇਰਿਆ ਏਥੋਂ ਦੇ ਹਾਕਮ ਮਾਰੇ ਡਰ ਦੇ ਅੱਗੇ ਹੀ ਦਿੱਲੀ ਨੂੰ ਨੱਸ ਗਏ ਅਰ ਇਲਾਕਾ ਸਿੰਘਾਂ ਦੇ ਹੱਥ ਆਗਿਆ, ਅਜਿਹ

ਸਮਾਂ ਬਣ ਰਿਹਾ ਸੀ ਕਿ ਜੇ ਸਿੰਘ ਥੋੜੀ ਜਿਹੀ ਹਿੰਮਤ ਕਰਦੇ ਤਾਂ ਦਿੱਲੀ ਜਾ ਵੜਦੇ ਪਰ ਖਬਰ ਨਹੀਂ ਸਿੰਘਾਂ ਨੇ ਉਸ ਵੇਲੇ ਕੀ ਸੋਚੀ। ਕਈ ਇਤਹਾਸਕਾਰ ਲਿਖਦੇ ਹਨ ਕਿ ਅਜਿਹਾ ਮੌਕਾ ਸੀ ਕਿ ਅੱਗੋਂ ਹੱਥ ਚੁਕਣ ਵਾਲਾ ਭੀ ਕੋਈ ਨਹੀਂ ਸੀ ਅਰ ਆਸਫ ਦੌਲਾ, ਅਸਦ ਖਾਂ ਆਦਿਕ ਵਜ਼ੀਰ ਭੀ ਲੁਕੇ ਪਏ ਸਨ, ਅਰ ਸਾਰੇ ਦੇਸ ਵਿਚ ਬਾਬਾ ਬੰਦਾ ਪ੍ਰਸਿੱਧ ਕਰਾਮਾਤੀ ਸਾਬਤ ਹੋ ਰਿਹਾ ਸੀ ਅਰ ਸਿੰਘਾਂ ਦੇ ਦਲ ਦਾ ਭੈ ਹਊਬਾਟਾ ਹੋ ਰਿਹਾ ਸੀ ਪਰ ਤਾਂ ਵੀ ਸਿੰਘ ਦਿੱਲੀ ਨੂੰ ਨਾ ਗਏ, ਇਸਦਾ ਕਾਰਨ ਇਹ ਸੀ ਕਿ ਸ਼ੇਰ ਬਿਨਾਂ ਵੰਗਾਰਿਆਂ ਕਿਸੇ ਦੇ ਗਲ ਨਹੀਂ ਪੈਂਦਾ ਅਰ ਜੋ ਸ਼ਰਨ ਆਵੇ ਉਸ ਨੂੰ ਕੁਝ ਨਹੀਂ ਕਹਿੰਦਾ ਅਰ ਆਪਣੇ ਮਾਰੇ ਹੋਏ ਸ਼ਿਕਾਰ ਤੋਂ ਜਦੋਂ ਤਾਈਂ ਆਪ ਪ੍ਰਸੰਨ ਨਾ ਹੋ ਲਵੇ ਕਿਸੇ ਨੂੰ ਖਾਣ ਨਹੀਂ ਦੇਂਦਾ, ਇਸ ਵਾਸਤੇ ਏਹਨਾਂ ਦੇ ਪਾਸ ਲੁਟ ਦਾ ਮਾਲ ਬਹੁਤ ਹੋ ਗਿਆ ਸੀ ਓਹ ਘਰੀਂ ਪੁਚਾਣ ਦੀ ਖਾਤਰ ਅਰ ਅੱਗੋਂ ਕਿਸੇ ਨੇ ਵੰਗਾਰਿਆ ਨਹੀਂ ਸੀ ਇਸ ਵਾਸਤੇ ਦਿੱਲੀ ਨੂੰ ਨਾ ਗਏ।

## ਅਖ਼ਰਾਰ ਖਾਂ ਦਾ ਆਉਣਾ ਅਰ ਲੜਾਈ ਹੋਣੀ

ਸਿੰਘ ਤਾਂ ਹੁਣ ਆਪਣੇ ਵੱਲੋਂ ਨਿਸਚਿੰਤ ਹੋ ਗਏ ਅਰ ਬੰਦਾ ਪਹਾੜੀਂ ਚਲਾ ਗਿਆ ਪਰ ਮੁਸਲਮਾਨ ਜਿਨ੍ਹਾਂ ਦਾ ਰਾਜ ਪਾਟ ਖੁਸ ਚੱਲਿਆ ਸੀ, ਓਹ ਕਦੋਂ ਅਰਾਮ ਨਾਲ ਬੈਹ ਸਕਦੇ ਸਨ, ਪਾਤਸ਼ਾਹ ਬਹਾਦਰ ਸ਼ਾਹ ਪਾਸ ਓਹਨਾਂ ਨੇ ਇਸ ਗਦਰ ਦੀ ਖਬਰ ਪੁਚਾ ਹੀ ਦਿੱਤੀ ਜਿਸ ਨੂੰ ਸੁਣਕੇ ਪਾਤਸ਼ਾਹ ਨੂੰ ਅੱਗ ਲੱਗ ਉੱਠੀ ਅਰ ਅਖ਼ਰਾਰ ਖਾਂ ਨੂਰਾਨੀ ਨੂੰ (ਜੋ ਉਸਦਾ ਛੋਟਾ ਵਜ਼ੀਰ ਸੀ) ਬਾਰਾਂ ਹਜ਼ਾਰ ਫੌਜ ਦੇਕੇ ਸਿੰਘਾਂ ਦਾ ਨਾਮ ਨਿਸ਼ਾਨ ਮਿਟਾਨ ਲਈ ਅਪਨੇ ਵੱਲੋਂ ਭੇਜ ਦਿੱਤਾ ਅਰ ਨਾਲ ਹੀ

ਹੁਕਮ ਦਿੱਤਾ ਕਿ ਸਿੰਘ ਫੜ ੨ ਮੇਰੇ ਵੱਲ ਭੇਜ ਦਿਓ "ਰੱਖੇ ਰੱਬ ਤੇ ਮਾਰੇ ਕੌਣ" ਓਧਰੋਂ ਓਹ ਚੜ੍ਹ ਆਇਆ ਅਰ ਅਨੇਕਾਂ ਹੀ ਮੁਸਲਮਾਨ ਜਿਨ੍ਹਾਂ ਨੂੰ ਸਿੰਘ ਕੰਡੇ ਵਾਕਰਾਂ ਚੁਭ ਰਹੇ ਸਨ ਓਸ ਦੇ ਨਾਲ ਰਲਦੇ ਗਏ।

ਏਧਰ ਭੀ ਬਹੁਤ ਸਾਰੇ ਮਲਵਈ ਯਥਾ ਭਾਈ ਫਤੇ ਸਿੰਘ ਆਲਾ ਸਿੰਘ ਗੁਰਬਖਸ਼ ਸਿੰਘ ਆਦਿ ਅਰ ਧਾਰਾ ਸਿੰਘ ਸ਼ਾਮ ਸਿੰਘ ਆਦਿਕ ਮਝੈਲ ਸਰਦਾਰ ਭੀ ਬਹੁਤ ਸਾਰੇ ਸਿੰਘਾਂ ਨੂੰ ਨਾਲ ਲੈ ਥਾਨੇਸ ਦੇ ਪਾਸ ਭਾਈ ਰਾਮ ਸਿੰਘ ਅਰ ਬਾਬੇ ਬਿਨੋਦ ਸਿੰਘ ਦੀ ਸੈਨਾਂ ਨਾਲ ਜਾ ਮਿਲੇ ਅਰ ਸੰਮਤ ੧੭੬੭ ਜੇਠ ਦੇ ਮਹੀਨੇ ਲਾਡਵੇ ਪਿੰਡ ਦੇ ਪਾਸ ਦੁਹਾਂ ਫੌਜਾਂ ਦਾ ਬੜੇ ਜ਼ੋਰ ਸ਼ੋਰ ਨਾਲ ਮੁਕਾਬਲਾ ਹੋਇਆ, ਬੜੇ ਘਮਸਾਨ ਦਾ ਜੰਗ ਹੋਇਆ ਪਰ ਬੰਦੇ ਦੇ ਨਾਲ ਨਾ ਹੋਨ ਕਰਕੇ ਸਿੰਘ ਨੱਸਕੇ ਸਰਹੰਦ ਨੂੰ ਚਲੇ ਗਏ, ਦੂਜਾ ਯੁਧ ਸ਼ਾਹਬਾਦ ਨਗਰ ਦੇ ਕੋਲ ਹੋਯਾ ਇਸ ਲੜਾਈ ਵਿੱਚ ਭੀ ਸਿੰਘ ਨੱਸ ਗਏ ਅਰ ਪਹਾੜਾਂ ਵਿਖੇ ਜਾ ਧਸੇ, ਅਖ਼ਗਾਰ ਖਾਂ ਨੇ ਜਦ ਦੋ ਤਿੰਨਾਂ ਲੜਾਈਆਂ ਵਿੱਚ ਸਿੰਘਾਂ ਨੂੰ ਭੱਜ ਜਾਂਦਾ ਵੇਖਿਆ ਤਾਂ ਉਸਦਾ ਹੌਸਲਾ ਵਧ ਗਿਆ ਪਰ ਸਿੰਘ ਭੀ ਹਿੰਮਤ ਹਾਰਨ ਵਾਲੀ ਕੌਮ ਨਹੀਂ ਸੀ, ਅਖ਼ਗਾਰ ਖਾਂ ਨੇ ਓਸੇ ਤਰਾਂ ਅੱਤਯਾਚਾਰ ਨਿਰਭੈ ਹੋਕੇ ਅਰੰਭ ਦਿੱਤਾ ਅਰ ਓਹ ਹਿੰਦੂ ਜਿਨ੍ਹਾਂ ਨੇ ਸਿੰਘਾਂ ਨਾਲ ਥੋੜੀ ਸਹਾਇਤਾ ਕੀਤੀ ਸੀ ਫੜ ੨ ਕੇ ਮਾਰਨੇ ਸ਼ੁਰੂ ਕੀਤੇ ਅਰ ਗਊਆਂ ਬਧ ਕਰਕੇ ਉਨ੍ਹਾਂ ਦਾ ਮਾਸ ਅਰ ਰਕਤ, ਖੂਹਾਂ ਜਿਨ੍ਹਾਂ ਵਿੱਚੋਂ ਕਿ ਓਹ ਪਾਣੀ ਵਰਤਦੇ ਸਨ ਪਾਣਾ ਸ਼ੁਰੂ ਕਰ ਦਿੱਤਾ।

ਸਿੰਘਾਂ ਦਾ ਪਹਾੜੀਂ ਜਾ ਵੜਨਾਂ ਅਰ ਤੁਰਕਾਂ ਦਾ ਫੇਰ ਓਸੇ ਤਰਾਂ ਹੀ ਜ਼ੁਲਮ ਤੇ ਸਖਤੀ ਸ਼ੁਰੂ ਕਰ ਦੇਨੀ ਜਦ ਏਹ ਖਬਰ ਲੋਹਗੜ੍ਹ ਦੇ ਕਿਲੇ ਵਿੱਚ ਬਾਬੇ ਬੰਦੇ ਨੂੰ ਪੁਜ ਗਈ ਤਤ ਛਿਨ ਸਾਰੇ ਸਿੰਘਾਂ ਨੂੰ ਪਹਾੜੀ ਵਿੱਚ ਇਕਤ੍ਰ ਕਰ ਲੀਤਾ ਅਰ ਭਾਦ੍ਰੋਂ ਸੰਮਤ ੧੭੬੭

ਵ੍ਰਿਖੇ ਬਿਨਾਂ ਕਿਸੇ ਡਰ ਖਤਰੇ ਦੇ ਸਿੱਧਾ ਸਰਹੰਦ ਨੂੰ ਧਾਈ ਕਰ ਦਿੱਤੀ, ਬੰਦੇ ਦੀ ਫੌਜ ਦਾ ਸਾਵਨ ਦੇ ਹੜ੍ਹ ਵਾਂਗ ਚੜ੍ਹੀ ਆਉਣਾ ਵੇਖਕੇ ਹਿੰਦੂਆਂ ਦੇ ਚਿੱਤ ਤਾਂ ਮੋਏ ਜੀਵਤ ਹੋ ਗਏ ਪਰ ਬੰਦੇ ਦੇ ਨਾਮ ਨੂੰ ਸੁਣਕੇ ਮੁਸਲਮਾਨ ਜੀਉਂਦੇ ਕਬਰੀਂ ਵੜੇ ਦਿਸਨ ਲਗ ਪਏ, ਅਰ ਨੱਸਣ ਲਈ ਕਮਰਾਂ ਕੱਸ ਲਈਆਂ ਅਰ ਅਖ਼ਾਰਰ ਖਾਂ ਨੇ ਆਪਣੇ ਭਾਈ ਵਜ਼ੀਰ ਖਾਂ ਨੂੰ ਸਰਹੰਦ ਦਾ ਹਾਕਮ ਨਿਯਤ ਕੀਤਾ ਸੀ, ਓਹ ਰੋਪੜ ਦੇ ਕੋਟ ਆਕੇ ਲੜਾਈ ਲਈ ਸਾਹਮਣੇ ਆਇਆ,ਪਰ ਸ਼ੇਰਾਂ ਦਾ ਝਾਲਾ ਕੌਣ ਝੱਲ ਸਕਦਾ ਸੀ,ਭਾਂਜ ਖਾਕੇ ਦਿੱਲੀ ਨੂੰ ਨੱਸ ਗਿਆ ਅਰ ਫੇਰ ਸਿੰਘਾਂ ਦਾ ਹੀ ਕਬਜ਼ਾ ਜਿਥੇ ੨ ਹੈਗਾ ਸੀ ਬਹਾਲ ਰਿਹਾ।

ਓਧਰ ਬਹਾਦਰ ਸ਼ਾਹ ਪਾਤਸ਼ਾਹ ਭੀ ਅਜਮੇਰ ਆ ਪਹੁੰਚਿਆ ਅਰ ਬਹੁਤ ਸਾਰੇ ਮੁਸਲਮਾਨ ਸਰਹੰਦ ਸ਼ਾਹ ਬਾਦ ਆਦਿ ਪਿੰਡਾਂ ਦੇ ਜੋ ਘਰੋਂ ਨਿਆਰੇ ਅਰ ਰੁਲਦੇ ਫਿਰਦੇ ਸਨ ਪਾਤਸ਼ਾਹ ਪਾਸ ਜਾ ਫਰਯਾਦੀ ਹੋਏ ਅਰ ਸਿੰਘਾਂ ਦੇ ਵਿਰੁੱਧ ਬਹੁਤ ਝੂਠ ਸੱਚ ਬਕਵਾਸ ਕੀਤਾ। ਪਾਤਸ਼ਾਹ ਨੇ ਓਹਨਾਂ ਦੀ ਹਾਲ ਪੁਕਾਰ ਸੁਣਕੇ ਓਹਨਾਂ ਨੂੰ ਧੀਰਜ ਬੰਧਾਈ ਅਰ ਆਪ ਰਾਜਿਆਂ ਨੂੰ ਵੰਗਾਰ ਕੇ ਫੌਜ ਲੈਕੇ ਅਪਨੀ ਫੌਜ ਨਾਲ ਰਲਾਕੇ ਟੋਰ ਦਿੱਤਾ ਅਰ ਦਿੱਲੀ ਪਹੁੰਚਕੇ ਭੀ ਚਾਰ ਪੰਜ ਹਜ਼ਾਰ ਫੌਜ ਮੁਹਮਦ ਅਮੀਨ ਖਾਂ ਆਦਿਕ ਫੌਜ-ਦਾਰਾਂ ਦੀ ਨਿਗਰਾਨੀ ਹੇਠ ਸਿੰਘਾਂ ਨਾਲ ਲੜਾਈ ਕਰਨ ਵਾਸਤੇ ਰਵਾਨਾਂ ਕਰ ਦਿੱਤੀ ਅਰ ਆਪੋ ਵਿੱਚ ਦੁਹਾਂ ਤਰਫਾਂ ਦਾ ਮੁਕਾਬਲਾ ਸ਼ਾਹਬਾਦ ਦੇ ਪਾਸ ੧੭੬੭ ਨੂੰ ਮੱਘਰ ਦੇ ਮਹੀਨੇ ਬੜੇ ਜ਼ੋਰ ਸ਼ੋਰ ਨਾਲ ਹੋਯਾ। ਭਾਵੇਂ ਏਧਰ ਭੀ ਫੌਜ ਜ਼ਿਆਦਾ ਸੀ ਪਰ ਬੰਦੇ ਦੇ ਨਾਲ ਭੀ ਓਸ ਵੇਲੇ ਚਾਲੀ ਪੰਜਾਹ ਹਜ਼ਾਰ ਤੋਂ ਕੁਝ ਵਧੇਰੇ ਹੀ ਸੀ, ਘੱਟ ਨਹੀਂ ਸੀ। ਲੜਾਈ ਸ਼ੁਰੂ ਹੋ ਗਈ, ਸਿੰਘ ਭੀ ਸਤਿ ਸ੍ਰੀ ਅਕਾਲ ਦੇ ਨਾਹਰੇ ਮਾਰਦੇ ਅਰ ਤਲਵਾਰਾਂ ਚਲਾਂਦੇ

ਮੁਸਲਮਾਨਾਂ ਤੇ ਟੁੱਟ ਪਏ ਅਰ ਬੰਦਾ ਆਪ ਭੀ ਤੀਰ ਕਮਾਨ ਹੱਥ ਵਿੱਚ ਲੈ ਫੌਜ ਵਿੱਚ ਫਿਰਦਾ ਅਰ ਹੌਸਲੇ ਵਧਾਂਦਾ ਅਰ ਧਰਮ ਯੁੱਧ ਦੱਸਕੇ ਪੂਰੀ ਨਿਗਰਾਨੀ ਕਰ ਰਿਹਾ ਸੀ।ਇਸ ਪ੍ਰਕਾਰ ਦੀ ਯੁਕਤੀ ਵਾਲੀ ਲੜਾਈ ਹੋਈ ਕਿ ਸਿੰਘਾਂ ਨੇ ਗਾਜਰ ਮੂਲੀ ਵਾਂਗਰ ਤੁਰਕਾਂ ਨੂੰ ਵੱਢਕੇ ਢੇਰ ਲਾ ਦਿੱਤੇ, ਅਰ ਲਹੂ ਦੇ ਦਰਯਾ ਵਹਾ ਦਿੱਤੇ, ਮੁਸਲਮਾਨ ਜੀ ਛੱਡਕੇ ਹੈਰਾਨੀ ਦੇ ਦਰਯਾ ਵਿੱਚ ਰੁੜ੍ਹਦੇ ਨੱਸਣਾ ਹੀ ਸਹਾਰਾ ਸਮਝਦੇ ਹੋਏ ਪਿੱਠ ਦਿਖਾ ਕੇ ਪੈਰ ਸਿਰਾਂ ਤੇ ਰੱਖ ਸਭ ਨੱਸ ਗਏ ਅਰ ਮੈਦਾਨ ਖਾਲੀ ਛੱਡ ਗਏ। ਬਹੁਤ ਸਾਰਾ ਸਾਮਾਨ ਸਿੰਘਾਂ ਦੇ ਹੱਥ ਆਇਆ, ਸਿੰਘ ਅਜੇ ਏਥੇ ਹੀ ਸਨ ਅਰ ਬੰਦਾ ਲੋਹ ਗੜ੍ਹ ਦੇ ਕਿਲੇ ਪੁੱਜ ਪਿਆ ਸੀ ਕਿ ਰਾਜਪੂਤਾਨੇ ਵਾਲੀਆਂ ਫੌਜਾਂ ਅਰ ਲਾਹੌਰ ਦੀਆਂ ਫੌਜਾਂ ਨੇਅਕੱਠਜਾਂ ਹੋਕੇ ਸੀਕਰੀ ਅਰ ਰੰਭ ਪਿੰਡ ਦੇ ਲਾਗੇ ਲੜਾਈ ਸ਼ੁਰੂ ਕਰਦਿਤੀ, ਅਜੇ ਪੰਜ ਕੁ ਦਿਨ ਹੀਹੋਏ ਸਨ, ਕਿ ਸਿੰਘਾਂ ਨੇ ਮੁਸਲਮਾਨਾਂਨੂੰ ਭਜਾਕੇਫਤਹਪਾਈਸੀ, ਇਸਵਾਰੀਵੀ ਭਾਵੇਂ ਜਾਨਾਂ ਹੀਲਕੇ ਲੜੇ ਪਰ ਹਾਰ ਖਾਧੀ। ਏਧਰੋਂ ਬੰਦਾ ਭੀ ਪੁੱਜ ਪਿਆ ਅਰ ਲਾਡੂਏ ਪਿੰਡ ਪਾਸ ਲੜਾਈ ਸ਼ੁਰੂ ਹੋਈ, ਪੋਹ ਦਾ ਮਹੀਨਾ ਸੀ, ਸਰਦੀ ਬੜੇ ਜ਼ੋਰ ਦੀ ਪੈਂਦੀ ਸੀ ਅਰ ਕੁਝ ਬੱਦਲਾਂ ਦਾ ਰੁਖ ਅਰ ਪੁਰੇ ਦੀ ਪੌਣ ਵੱਗਦੀ ਸੀ, ਮੁਸਲਮਾਨੀ ਫੌਜ ਦੇ ਬਹੁਤ ਸਾਰੇ ਆਦਮੀ ਅਰ ਘੋੜੇ ਏਸ ਪੰਦਰਾਂ ਦਿਨਾਂ ਦੀ ਝੜੀ ਵਿੱਚ ਮਰ ਗਏ ਅਰ ਫੌਜ ਦੇ ਦਿਲਾਂ ਨੂੰ ਹਿਲਾ ਗਏ, ਅਰ ਵਜੀਦ ਖਾਂ, ਗ਼ੈਰਤ ਖਾਂ ਆਦਿ ਨਾਮੀ ਸਰਦਾਰ ਅਰ ਹੁਸੈਨ ਖਾਂ ਫੌਜਦਾਰ ਆਦਿ ਸਦਾ ਲਈ ਆਪਣਿਆਂ ਸਰਬੰਧੀਆਂ ਪਾਸੋਂ ਮੂੰਹ ਮੋੜ ਗਏ ਅਰ ਆਪਣਾ ਬਦਨਾਮ ਨਾਮਸੰਸਾਰ ਤੇਛੋੜਗਏਅਰ ਕੋੜਮੇ ਨੂੰ ਸਿੰਘਾਂ ਨਾਲ ਜੰਗ ਕਰਨੋਂ ਹੋੜ ਗਏ, ਉਪ੍ਰੰਤ ਬਹਾਦਰ ਸ਼ਾਹ ਨੇ ਆਪਣੇ ਪੁਤ੍ਰ ਰਫੀਆਉਲ ਮੁਅੱਜ਼ਮ ਨੂੰ ਬਹੁਤ ਸਾਰੀ ਫੌਜ

ਖਾਨ ਖਾਨਾਂ ਦੇ ਪੁਤ੍ਰ ਅਸਦ ਖਾਂ ਅਰ ਸ਼ਹਾਬ ਦੀਨ ਦੋਹਾਂ ਫੌਜਦਾਰਾਂ ਸਮੇਤ ਏਧਰ ਭੇਜ ਦਿੱਤਾ ਅਰ ਸਹਾਰਨ ਪੁਰ ਬੂੜੀਏ ਦੇ ਪਾਸ ਲੜਾਈ ਹੋਈ,ਜਿਸ ਵਿੱਚ ਸਿੰਘਾਂ ਨੇ ਬੜੀ ਭਾਰੀ ਹਾਰ ਖਾਧੀ, ਅਰ ਕੁਝ ਪਹਾੜੀ ਸਰਮੋਰ ਤੱਕ ਚਲੇ ਗਏ ਅਰ ਕੁਝ ਲੋਹ ਗੜ੍ਹ ਜਾ ਵੜੇ ਅਰ ਮੁਸਲਮਾਨਾਂ ਨੇ ਲੋਹ ਗੜ੍ਹ ਦਾ ਕਿਲਾ ਆ ਘੇਰਿਆ, ਜਿਸ ਵਿੱਚ ਬੰਦਾ ਬਹਾਦਰ ਭੀ ਸੀ। ਤੁਰਕਾਂ ਨੇ ਪੰਦ੍ਰਾਂ ਦਿਨ ਮੀਂਹ ਵਾਂਗ ਗੋਲੇ ਵਸਾਏ, ਸਿੰਘਾਂ ਪਾਸ ਲੰਗਰ ਭੀ ਮਸਤਾਨਾ ਹੋ ਗਿਆ ਪਰ "ਸਿਰ ਸਿਰ ਰਿਜਕ ਸੰਬਾਹੇ ਠਾਕੁਰ ਕਾਹੇ ਮਨ ਭਉ ਕਰਿਆ" ਵਾਲੇ ਸਿਦਕੀ ਸਿੱਖ ਨਿਰਾਸ ਨਹੀਂ ਹੋਏ, ਗੁਰੂ ਦਾਤਾਰ ਨੇ ਬਹੁਤ ਸਾਰੇ ਸਿੰਘ ਭੇਜ ਦਿੱਤੇ ਜੋ ਰਸਦ ਆਦਿ ਹੋਰ ਜੰਗੀ ਸਾਮਾਨ ਲੈਕੇ ਪਹੁੰਚ ਪਏ, ਓਧਰੋਂ ਦੀਵਾਨ ਹਰਦਿਆਲ—ਜੋ ਭਾਵੇਂ ਨੌਕਰ ਤਾਂ ਮੁਸਲਮਾਨਾਂ ਦਾ ਸੀ ਪਰ ਬੰਦੇ ਤੇ ਇਸ ਵਾਸਤੇ ਸ਼ਰਧਾ ਰੱਖਦਾ ਸੀ ਕਿ ਉਹ ਨਿਸਕਾਮ ਸੇਵਾ ਹਿੰਦੂ ਧਰਮ ਦੀ ਕਰਦਾ ਹੈ—ਇਸ ਦੀਵਾਨ ਨੇ ਭੀ (ਜੋ ਆਗਰੇ ਦਾ ਵਸਨੀਕ ਸੀ) ਕਾਫੀ ਸਹਾਇਤਾ ਇਸ ਸਮੇਂ ਦਿੱਤੀ, ਰਸਦ ਅਰ ਮੇਖਜ਼ੀਨ ਆਦਿ ਬਹੁਤ ਸਾਰਾ ਸਾਮਾਨ ਅਰ ਭੇਤ ਪੁਚਾਣ ਲੱਗ ਪਿਆ, ਪਰ "ਸੌ ਦਿਨ ਚੋਰ ਦਾ ਤੇ ਇਕ ਦਿਨ ਸਾਧ ਦਾ" ਕੁਝਕੁ ਸੂੰਧਕ ਮੁਖਬਰਾਂ ਨੇ ਸ਼ਾਹੀ ਅਫਸਰਾਂ ਨੂੰ ਪੁਚਾ ਦਿੱਤੀ ਕਿ ਦੀਵਾਨ ਹਰਦਿਆਲ ਸਿੰਘਾਂ ਦੀ ਚੋਰੀ ੨ ਮਦਦ ਕਰਦਾ ਹੈ ਅਰ ਇਸਨੇ ਬਹੁਤ ਸਾਰਾ ਸਾਮਾਨ ਭੀ ਸਿੰਘਾਂ ਨੂ ਭੇਜਿਆ ਹੈ। ਇਸ ਗੱਲ ਦੀ ਸੋ ਸੁਣਕੇ ਦੀਵਾਨ ਆਪਣੇ ਸਾਥੀਆਂ ਨੂੰ ਪ੍ਰੇਰਕੇ ਸਿੰਘਾਂ ਨਾਲ ਜਾ ਰਲਿਆ ਅਰ ਲੜਾਈ ਵਿੱਚ ਪੂਰੀ ਤਰਾਂ ਹਿੱਸਾ ਲੈਂਦਾ ਰਿਹਾ। ਧਰਮ ਦੇ ਪਿਆਰ ਤੇ ਉਛਾਲੇ ਨੇ ਉਸਨੂੰ ਦੇਸ ਧਰਮ ਦੀ ਸੇਵਾ ਵਿਖੇ ਅਜੇਹਾ ਤੱਤਪਰ ਕੀਤਾ ਕਿ ਉਸਨੂੰ ਮੁਸਲਮਾਨ ਵਿਹੁ ਵਰਗੇ ਲੱਗਨ ਲੱਗੇ।

ਬਾਬੇ ਬੰਦੇ ਨੇ ਇਕ ਦਿਨ ਸਾਰੇ ਸਿੰਘਾਂ ਨੂੰ ਗੱਜਕੇ ਸੁਣਾਇਆ,

ਕਿ "ਗੁਰ ਸਿੱਖੀ ਦੇ ਚਾਹਵਾਨੋ ! ਧਰਮ ਤੇ ਜਾਨਾਂ ਕੁਰਬਾਨ ਕਰਨ ਵਾਲੇ ਬੀਰੋ ! ਅੱਜ ਦਾ ਦਿਨ ਦਸਮੇਸ ਪਿਤਾ ਦੇ ਦੁਲਾਰਿਆਂ ਨੇ ਤੁਹਾਨੂੰ ਜੀਵਨ ਬਖਸ਼ਨ ਲਈ ਆਪਣਾ ਜੀਵਨ ਚਮਕੌਰ ਵਿਖੇ ਸਮਾਪਤ ਕਰਕੇ ਪ੍ਰਉਪਕਾਰ ਦੇ ਸੱਚੇ ਅਰਥ ਦੱਸਕੇ ਅਰ ਸੱਚਾ ਕੁਰਬਾਨੀ ਭਾਵ ਦੱਸਕੇ ਆਪਣੇ ਦਾਦਾ ਜੀ ਨੌਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਜੋਤ ਨਾਲ ਇਕ ਜੋਤ ਹੋਕੇ, ਸਦਾ ਲਈ ਆਪਣਾ ਨਾਮ ਰੌਸ਼ਨ ਕਰ ਗਏ ਸਨ, ਤੁਹਾਨੂੰ ਭੀ ਕਰਤਾਰ ਨੇ ਅੱਜ ਦਾ ਦਿਨ ਸਫਲ ਹੋਣ ਲਈ ਪ੍ਰਦਾਨ ਕੀਤਾ ਹੈ ਸੋ ਸਚੀ ਮੁਕਤੀ,ਜਨਮ ਮਰਨ ਤੋਂ ਰਹਿਤ ਹੋਣਾ ਪ੍ਰਾਪਤ ਕਰਨ ਲਈਕਮਰ ਕੱਸੇਕਰਲਵੋ।" ਬੰਦੇਜੀਦਾਬਚਨ ਸੋਨੇ ਤੇ ਸੁਹਾਗੇ ਦਾ ਕੰਮ ਦੇ ਗਿਆ,ਅੱਗੇ ਹੀ ਪਾਸੇ ਦੇ ਸੋਨੇ ਵਾਂਗ ਚਮਕਨ ਵਾਲੇ ਸਿੰਘ ਹੋਰ ਭੀ ਤਿਆਰ ਹੋਕੇ ਸਵਾ ਪੈਹਰ ਰਾਤ ਰਹਿੰਦੀ ਉਠਕੇ ਆਪਨੇ ਨਿਯਮ ਅਨੁਸਾਰ ਅਰਦਾਸੇ ਸੋਧਕੇ ਸਤਿ ਸ੍ਰੀ ਅਕਾਲ ਦੇ ਜੈਕਾਰੇ ਗਜਾ ਕੇ ਮੁਸਲਮਾਨੀ ਫੌਜ ਵਿੱਚ ਜਾ ਧਸੇ। ਉਹ ਸਮਾਂ ਅਜਿਹਾ ਵਰਤਿਆ ਕਿ ਧਰਤੀ ਲੋਥਾਂ ਦੇ ਭਾਰ ਨਾਲ ਲੱਦੀ ਅਰ ਜੋਗਨੀਆਂ ਨੇਲਹੂ ਦੀ ਹੋਲੀ ਖੇਡ ਰਖੀ ਸੀ।ਕਈ ਇਤਿਹਾਸ ਕਾਰ ਲਿਖਦੇ ਹਨ ਕਿ ਜਿਵੇਂ ਬਰਖਾ ਰੁਤ ਵਿੱਚ ਬਰਸਾਤੀ ਨਾਲੇ ਵਰ ਤੁਰਦੇ ਹਨ ਓਸੇਤਰਾਂ ਖੂਨ ਦੀਆਂ ਨਦੀਆਂ ਹੀ ਤੜਕ ਸਾਰ ਚੱਲ ਪਈਆਂ ਅਰ ਮੁਸਲਮਾਨ ਭਾਂਜ ਖਾ ਅਠ ਦਸ ਕੋਹ ਪਿਛੇ ਹੱਟ ਗਏ।

ਪੰਦ੍ਰਾਂ ਦਿਨਾਂ ਪਿਛੋਂ ਬਹੁਤ ਸਾਰੇ ਪਿੰਡਾਂ ਦੇ ਮੁਸਲਮਾਨਾਂ ਨੂੰ ਪ੍ਰੇਰ ੨ ਫੌਜ ਨਾਲ ਰਲਾਕੇ ਅਰ ਕੁਰਾਨ ਦੀਆਂ ਕਸਮਾਂ ਚੁਕਾਕੇ ਫੇਰ ਸਿੰਘਾਂ ਤੇ ਆ ਹਮਲਾ ਕੀਤਾ, ਸਿੰਘਾਂ ਨੇ ਭੀ ਮੁਕਾਬਲਾ ਬਹੁਤ ਕੀਤਾ, ਬਹੁਤ ਆਹੂ ਲਾਹੇ ਪਰ ਭੁਖ ਦੇ ਦੁਖੋਂ ਅਰ ਜੰਗੀ ਮਸਾਲੇ ਦੇ ਮੁਕ ਜਾਨ ਤੋਂਕਿਲਾਛੱਡਜਾਨਦੀਹੀਸਲਾਹ ਸੁਝੀ, ਬੰਦਾਆਪਣੇ

ਮੁਹਾਂਦ੍ਰੇ ਨਾਲ ਮਿਲਦੇ ਦੋ ਸਿੰਘ ਭਾਗੂ ਤੇ ਗੁਲਾਬੂ ਸਿੰਘ ਤੇ ਹੋਰ ਕੁਝ ਸਿੰਘ ਏਥੇ ਛੱਡਕੇ ਆਪ ਗੁਪਤ ਰਾਹ ਦੀ ਰਾਹੀਂ ਲੰਘਕੇ ਬਹੁਤ ਸਾਰੇ ਸਿੰਘ ਨਾਲ ਲੈਕੇ ਪਹਾੜੀਂ ਜਾ ਵੜਿਆ, ਓਧਰ ਮੁਸਲਮਾਨਾਂ ਦਾ ਜੋਰ ਪੈ ਗਿਆ ਅਰਨਜ਼ਾਮਦੀਨਆਦਿ ਫੌਜਦਾਰ ਬਲ ਪਾਕੇ ਕਿਲੇ ਅੰਦਰ ਜਾ ਵੜੇ ਅਰ ਓਸ ਫ਼ਰਜ਼ੀ ਬੰਦੇ ਨੂੰ ਸਮੇਤ ਉਸਦੇ ਕੁਝਕ ਸਾਥੀਆਂ ਦੇ ਜੀਊਦਿਆਂ ਫੜ ਲਿਆ ਅਰ ਬੜੀ ਖ਼ੁਸ਼ੀ ਮਨਾਈ ਅਰ ਚਾਈਂ ਚਾਈਂ ਅਸਦ ਖਾਂ ਦੇ ਜਾ ਪੇਸ਼ ਕੀਤਾਉਸਨੇ ਪਾਤਸ਼ਾਹ ਪਾਸ ਪੁਚਾਕੇ ਬਹੁਤ ਸਾਰਾ ਇਨਾਮ ਆਪ ਭੀ ਅਰ ਨਜ਼ਾਮ ਦੀਨ ਨੂੰ ਭੀ ਦੁਆਇਆ। ਕੁਝਕ ਦਿਨਾਂ ਪਿੱਛੋਂ ਪਾਤਸ਼ਾਹਨੂੰ ਤਸੱਲੀ ਹੋਈ ਕਿਇਹਤਾਂ ਬੰਦਾ ਨਹੀਂਕੋਈਹੋਰ ਸਿੰਘ ਹੈ,ਤਦ ਓਸ ਨੇ ਖਾਨ ਖਾਨਾਂ ਨੂੰ ਬਹੁਤ ਸਖਤ ਸ਼ਰਮਿੰਦਗੀ ਭਰੇ ਲਫਜ਼ਾਂ ਵਿੱਚ ਚਿੱਠੀ ਲਿਖੀ ਅਰ ਤਾੜਨਾ ਭੀ ਕੀਤੀ, ਜਿਸ ਤੋਂ ਅਸਦ ਖਾਂ ਨੇ ਜੋਸ਼ ਵਿੱਚ ਆਕੇ ਲੋਹਗੜ੍ਹ ਦੇ ਕਿਲੇ ਵਿੱਚ ਡੇਰਾ ਲਾ ਦਿੱਤਾ ਅਰ ਗਸ਼ਤੀ ਫੌਜ ਦੁਆਰਾ ਬੰਦੇ ਅਰ ਬਾਕੀ ਸਿੰਘਾਂ ਦੀ ਭਾਲ ਸ਼ੁਰੂ ਕਰ ਦਿੱਤੀ, ਬਹੁਤ ਸਿੰਘ ਫੜੇ ਭੀ ਗਏ ਪਰ ਬੰਦਾ ਬਹਾਦਰ ਕਾਬੂ ਨ ਆਇਆ। ਅਸਦ ਖਾਂ ਨੇ ਨਾਹਨ ਅਰ ਹੰਡੂਰੀਏ ਰਾਜਿਆਂ ਨੂੰ ਭੀ ਉਸਦੀ ਗ੍ਰਿਫ਼ਤਾਰੀ ਲਈ ਸਖਤ ਮਜਬੂਰ ਕੀਤਾ ਅਰ ਫੜੇ ਹੋਏ ਸਿੰਘਾਂ ਦੇ ਸਿਰ ਅਰ ਦਾਹੜੇ ਦੇ ਕੇਸ ਕਟਵਾਨ ਦਾ ਹੁਕਮ ਭੀ ਖਾਨਖਾਨਾਂ ਨੇ ਦਿੱਤਾ ਪਰ ਸਿਦਕੀ ਸਿੰਘ ਏਸ ਗੱਲ ਨੂੰ ਕਦ ਬਰਦਾਸ਼ਤ ਕਰ ਸਕਦੇ ਸਨ, ਸਿੱਖੀ ਸਿੱਦਕ ਜਾਨ ਨਾਲ ਨਿਬਾਹਿਆ ਅਰਥਾਤ ਮੌਤ ਤਕ ਮੰਨ ਲਈ,ਇਹ ਗੱਲ ਜਦੋਂਬੰਦੇ ਤੱਕ ਪੁਜੀਤਾਂ ਸਿੱਖਾਂ ਸ਼ਾਹੀ ਫੌਜਨੂੰਤੰਗ ਕਰਨਾ ਸ਼ੁਰੂ ਕਰ ਦਿੱਤਾ,ਜਿਸ ਤੋਂ ਤੰਗ ਆਕੇ ਅਸਦ ਖਾਂ ਆਪ ਤਾਂ ਆਪਨੇ ਘਰ ਨੂੰ ਚਲਆਯਾ ਅਰ ਰੁਸਤਮ ਦਿਲ ਖਾਂ ਦੇ ਹਵਾਲੇ ਲੋਹ ਗੜ੍ਹ ਦਾ ਕਿਲਾ ਛੱਡ ਗਿਆ। ਬੰਦੇ ਨੇ ਮੌਕਿਆ ਪਾਕੇ ਆ

ਜੋਰ ਪਾਇਆ ਅਰ ਫੇਰ ਸਰਹੰਦ ਆਪਨੇ ਕਬਜ਼ੇ ਵਿੱਚ ਕਰ ਲਈ ਤੇ ਅਨੇਕਾਂ ਮੁਸਲਮਾਨਾਂ ਦੇ ਆਹੂ ਲਾਹੇ।

## ਸਰਹੰਦ ਤੇ ਫੇਰ ਧਾਵਾ

ਬੰਦੇ ਦੀ ਗ੍ਰਿਫ਼ਤਾਰੀ ਲਈ ਬਹਾਦਰ ਸ਼ਾਹ ਪਾਤਸ਼ਾਹ ਆਪ ਬੜੇ ਜ਼ੋਰ ਸ਼ੋਰ ਨਾਲ ਚੜ੍ਹ ਆਇਆ ਪਰ ਬੰਦੇ ਨੇ ਸਮਾਂ ਵੇਖਕੇ ਲੁਕ ਜਾਣਾਂ ਹੀ ਪਸੰਦ ਕੀਤਾ ਅਰ ਪਹਾੜਾਂ ਦੀਆਂ ਕੰਦ੍ਰਾਂ ਵਿੱਚ ਜਾ ਵੜਿਆ। ਖਾਫ਼ੀ ਖਾਂ ਲਿਖਦਾ ਹੈ ਕਿ ਅੱਸੂ ਦੇ ਮਹੀਨੇ ਸੰਮਤ ੧੭੬੯ ਵਿਖੇ ਬਾਦਸ਼ਾਹੀ ਫੌਜ ਨੂੰ ਹੁਕਮ ਦਿੱਤਾ ਕਿ ਬੰਦਾ ਜਿੱਥੋਂ ਭੀ ਮਿਲੇ ਲੱਭ ਕੇ ਲਿਆਓ। ਇਹ ਸਾਰਾ ਕੰਮ ਅਮੀਰ ਮਹਾਵਤ ਖਾਂ ਅਰ ਅਮੀਨ ਖਾਂ ਦੇ ਸਪੁਰਦ ਕੀਤਾ ਗਿਆ ਸੀ, ਏਹਨਾਂ ਬਥੇਰੀਆਂ ਟੱਕਰਾਂ ਮਾਰੀਆਂ ਕਿ ਬੰਦਾ ਮਿਲ ਜਾਵੇ ਪਰ ਬੰਦਾ ਹੱਥ ਨਾ ਆਇਆ, ਆਖਰਕਾਰ ਹਾਰ ਥੱਕਕੇ ਸਰਹੰਦ ਬੇਹ ਗਏ, ਬੰਦੇ ਹੋਰਾਂ ਨੇ ਪਹਾੜਾਂ ਵਿੱਚ ਦੀ ਹੁੰਦੇ ੨ ਗੁਜਰਾਤ ਦੇ ਇਲਾਕੇ ਨੂੰ ਸੁੰਞਾਂ ਵੇਖਕੇ (ਕਿਉਂਕਿ ਓਥੋਂ ਦਾ ਹਾਕਮ ਗਾਜ਼ੀ ਦੀਨ ਖਾਂ ਮਰ ਚੁਕਾ ਸੀ) ਲੁੱਟ ਮਾਰ ਸ਼ੁਰੂ ਕਰ ਦਿੱਤੀ, ਅਰ ਲੁੱਟਦਾ ਮਾਰਦਾ ਮਿਠਨ ਕੋਟ ਇਲਾਕਾ ਸਿੰਧ ਤੱਕ ਪੁੱਜ ਗਿਆ ਅਰ ਅਨੇਕਾਂ ਘਰਾਣੇ ਸਿੰਘ ਸਜਾ ਕੇ ਨਾਮ ਦੇ ਜਹਾਜ਼ ਚੜ੍ਹਾ ਦਿੱਤੇ ਜੋ ਅੱਜ ਤਾਈਂ ਬੰਦਈ ਸਿੰਘ ਅਖਵਾਂਦੇ ਹਨ, ਏਧਰ ਬਾਦਸ਼ਾਹ ਨੇ ਇਹ ਕਾਰਾ ਕੀਤਾ ਕਿ ਜੋ ਭੀ ਹਿੰਦੂ ਸਿੱਖਾਂ ਨਾਲ ਥੋੜਾ ਬਹੁਤ ਪਿਆਰ ਰੱਖਦੇ ਸਨ ਕਤਲ ਕਰਵਾਨੇ ਸ਼ੁਰੂ ਕਰ ਦਿੱਤੇ, ਸਿੰਘ ਭੀ ਜੋ ਰਾਵੀ ਕੰਢੇ ਦੇ ਜੰਗਲਾਂ ਵਿੱਚ ਲੁਕੇ ਰਹਿੰਦੇ ਸਨ ਮੌਕਾ ਪਾਕੇ ਲਾਹੌਰ ਸ਼ੈਹਰ ਦੇ ਬਾਜ਼ਾਰ ਲੁੱਟ ਪੁੱਟ ਲੈ ਜਾਂਦੇ ਰਹੇ, ਇਸ ਪ੍ਰਕਾਰ ਰਾਜ ਰੌਲਾ ਅਰਥਾਤ ਅਫੜਾ ਦਫੜੀ ਵੱਜਦੀ ਰਹੀ।

## ਸਿੰਘਾਂ ਦਾ ਸਰਹੰਦ ਤੇ ਫੇਰ ਕਬਜ਼ਾ

ਬਹਾਦਰ ਸ਼ਾਹ ਦਿਲ ਵਿੱਚ ਅਨੇਕਾਂ ਖਾਹਸ਼ਾਂ ਰੱਖਦਾ ਹੋਇਆ ਅਰ ਬੰਦੇ ਨੂੰ ਮਾਰਦਾ ੨ ਆਪ ਹੀ ਸੰਮਤ ੧੭੬੯ ਬਿਕ੍ਰਮੀ ਨੂੰ ਇਸ ਜਹਾਨ ਵਿੱਚੋਂ ਦੋਵੇਂ ਹੱਥ ਝਾੜ ਖਾਲੀ ਦਾ ਖਾਲੀ ਤੁਰ ਗਿਆ, "ਮਾਨਸ ਬਪੁਰਾ ਕਿਆ ਕਰੇ ਜੋ ਮੀਚ ਬਲਈਆ ਖਈ ਹੈ ਰੇ" ਸੱਪ ਦੇ ਮੂੰਹ ਡੱਡੂ ਆਇਆ ਮੱਛਰਾਂ ਦੀ ਇੱਛਾ ਕਰਦਾ ਹੈ ਪਰ ਇਹ ਨਹੀਂ ਪਤਾ ਕਿ ਮੈਂ ਮੱਛਰਾਂਨੂੰ ਮਾਰਦਾ ਹਾਂ ਕਿ ਆਪ ਹੀ ਕਾਲ ਦੇਮੂੰਹਗ੍ਰਸਿਆ ਹੋਇਆ ਹਾਂ, ਖੈਰ ਅੰਤ ਕਾਲ ਸਭਨਾਂ ਦੇ ਸਿਰ ਤੇ ਹੈ। ਓਸਦਾ ਮਰਨਾ ਅਰ ਓਸਦੇ ਪੁੱਤ੍ਰਾਂ ਵਿਖੇ ਲੜਾਈ ਝਗੜਾ ਛਿੜਨਾ ਸਿੰਘਾਂ ਲਈ ਫੇਰ ਅਵਸਰ ਹੱਥ ਆ ਗਿਆ ਅਰ ਬਿਨਾਂ ਤੋਪ ਬੰਦੂਕ ਚਲਾਈ ਦੇ ਸਰਹੰਦ ਦੇ ਬਵੰਜਾ ਪ੍ਰਗਣੇ ਫੇਰ ਆ ਮੱਲੇ ਅਰ ਥਾਓਂ ਥਾਈਂ ਸਿੰਘਾਂ ਨੂੰ ਮੁਕੱਰਰ ਕਰ ਦਿੱਤਾ, ਅਰ ਖਾਲਸੇ ਨੂੰ ਕੜਾਹ ਪ੍ਰਸ਼ਾਦ ਦੀਆਂ ਦੇਗਾਂ ਖੁੱਲ੍ਹੀਆਂ ਛਕਨ ਨੂੰ ਤਰੋ ਤਰੀ ਪ੍ਰਾਪਤ ਹੋ ਗਈਆਂ।

## ਪਹਾੜੀ ਰਾਜਿਆਂ ਦੇ ਨਾਮ ਹੁਕਮ ਨਾਮੇ

ਜਦੋਂ ਬੰਦਾ ਬਹਾਦਰ ਓਧਰੋਂ ਵੇਹਲਾ ਹੋਇਆ ਤਦ ਸਿੰਘਾਂ ਨਾਲ ਸਲਾਹ ਕਰਕੇ ਪਹਾੜੀ ਰਾਜਿਆਂ ਨੂੰ ਹੁਕਮ ਨਾਮੇ ਲਿਖੇ ਕਿ ਜਾਂ ਤਾਂ ਖਾਲਸੇ ਦੇ ਹੁਕਮ ਅੰਦਰ ਰਾਜ ਕਰੋ ਅਰਥਾਤ ਜੋ ਈਨ ਖਾਲਸਾ ਕਹੇ ਮੰਨੋ, ਜਾਂ ਲੜਾਈ ਲਈ ਤਿਆਰ ਹੋ ਜਾਓ।

ਹੁਕਮਨਾਮੇ ਪਹੁੰਚਿਆਂ ਪਹਾੜੀ ਰਾਜਿਆਂ ਨੂੰ ਕੰਬਣੀ ਛਿੜ ਗਈ ਕਿਉਂਕਿ ਓਹ ਬੰਦੇ ਬਹਾਦਰ ਨੂੰ ਕਰਾਮਾਤੀ ਅਰ ਸਿੰਘਾਂ ਨੂੰ ਬੜੇ ਬਲੀ ਸਮਝ ਚੁਕੇ ਸਨ, ਆਖਰ ਸਲਾਹ ਕਰਕੇ ਉਨ੍ਹਾਂ ਨੇ ਈਨ ਮੰਨੀ ਅਰ ਸਰਮੌਰ, ਨਾਹਨ, ਬਿਲਾਸ ਪੁਰ,

ਨਾਲਾ ਗੜ੍ਹ ਆਦਿ ਦੇ ਰਾਜੇ ਨਜ਼ਰਾਨੇ ਲੈਕੇ ਆ ਹਾਜ਼ਰ ਹੋਏ, ਮੇਲ ਮਿਲਾਪ ਦੀਆਂ ਸ਼ਰਤਾਂ ਨਿਯਤ ਕਰ ਦਿੱਤੀਆਂ।

ਏਹਨਾਂ ਨੂੰ ਈਨ ਮਨਾ ਕੇ ਫੇਰ ਬੰਦਾ ਬਹਾਦਰ ਰੋਪੜ, ਬਸੀ, ਮਲੇਰ ਕੋਟਲਾ, ਕਿੜੀ, ਬਹਿਲੋਲ ਪੁਰ, ਮਾਛੀ ਵਾੜੇ ਆਦਿਕ ਨੱਗਰਾਂ ਦੇ ਵੱਡੇ ਵੱਡੇ ਤੇ ਪ੍ਰਸਿੱਧ ੨ ਰਈਸਾਂ ਤੇ ਜਗੀਰਦਾਰਾਂ ਨੂੰ ਬੁਲਾ ੨ ਕੇ ਅਰ ਵੰਗਾਰ ਕੇ ਈਨਾਂ ਮਨਾਈਆਂ ਅਰ ਸਭਨਾਂ ਨੇ ਨਜ਼ਰਾਨੇ ਪੇਸ਼ ਕੀਤੇ ਅਰ ਤ੍ਾਬਿਆ ਦਾਰੀ ਵਿੱਚ ਰਹਿਣਾ ਪ੍ਰਵਾਨ ਕੀਤਾ।

## ਦੁਆਬੇ ਵੱਲ ਆਉਣਾ ਅਰ ਫਲੌਰ ਤੇ ਫਗਵਾੜੇ ਨੂੰ ਲੁੱਟਣਾ

ਉਕਤ ਪ੍ਰਬੰਧ ਕਰਦਾ ਹੋਇਆ ਬਾਬਾ ਬੰਦਾ ਲੁਧਿਆਣੇ ਪੁੱਜਾ ਤਦ ਉਹ ਸਿੰਘ ਜੋ ਖੁਰਜੀਆਂ ਭਰ ੨ ਸਹਾਰਨ ਪੁਰ, ਕਪੂਰੀ ਸਰਹੰਦ ਆਦਿ ਨੱਗਰਾਂ ਦੀ ਲੁੱਟ ਦਾ ਮਾਲ ਲੈਕੇ ਘਰਾਂ ਨੂੰ ਗਏ ਹੋਏ ਸਨ ਆਪ ਅਰ ਬਹੁਤ ਸਾਰੇ ਸਾਕਾਂ ਸਰਬੰਧੀਆਂ ਨੂੰ ਨਾਲ ਲੈਕੇ ਲੁਧਿਆਣੇ ਗਏ ਤਾਂ ਬੰਦੇ ਦਾ ਹੌਂਸਲਾ ਬਹੁਤ ਹੀ ਵੱਧ ਗਿਆ ਕਿਉਂਕਿ ਫੌਜ ਕਾਫੀ ਤੋਂ ਵਧੀਕ ਆ ਗਈ ਸੀ ਅਰ ਲੋਕਾਂ ਦੇ ਦਿਲਾਂ ਵਿੱਚ ਬੰਦੇ ਦੀ ਮਹੱਤਤਾ ਭੀ ਵਧ ਰਹੀ ਸੀ, ਹਿੰਦੂ ਮੁਸਲਮਾਨ ਸਭ ਬੰਦੇ ਤੋਂ ਖੌਫ਼ ਖਾਂਦੇ ਸਨ ਅਰ ਡਾਕੂ ਲੁਟੇਰਿਆਂ ਨੂੰ ਭੀ ਅਮੋਲਕ ਸਮਾਂ ਹੱਥ ਆ ਰਿਹਾ ਸੀ, ਬੰਦਾ ਭੀ ਖੁਸ਼ੀ ਅਰ ਸਿੰਘ ਭੀ ਪ੍ਰਸੰਨ ਸਨ ਅਰ ਕੁਝ ਢੰਡੋਰਾ ਭੀ ਬੰਦੇ ਨੇ ਇਸਤਰਾਂ ਦਾ ਦੇ ਰੱਖਿਆ ਸੀ ਜੋ ਲੋਕਾਂ ਦੇ ਹੌਸਲੇ ਵਧਾਨ ਵਾਲਾ ਸੀ, ਭਾਦ੍ਰੋਂ ਦੀਆਂ ਖੁੰਬਾਂ ਵਾਕਰ ਨਵੇਂ ਹੀ ਕਈ ਸਿਖ ਭਾਵੇਂ ਸਹਿਜਧਾਰੀ ਤੇ ਭਾਵੇਂ ਅੰਮ੍ਰਤ ਧਾਰੀ ਆ ਅਕੱਠੇ ਹੋਏ ਅਰ ਸੰਮਤ ੧੭੭੦ ਬਿਕ੍ਰਮੀ ਨੂੰ ਜੱਥੇ ਬੰਦ ਹੋਕੇ

ਦਰਯਾ ਸਤਲੁਜ ਨੂੰ ਪਾਰ ਕਰਕੇ ਫਲੌਰ ਜਾ ਸੋਧਿਆ ਅਰ ਏਥੋਂ ਉਠਕੇ ਫਗਵਾੜੇ ਸ਼ਹਿਰ ਵਿੱਚ ਜਿਥੇ ਕਿ ਚੌਧਰੀ ਚੂਹੜ ਮਲ ਨਾਲ ਜੋ ਉਸ ਵੇਲੇ ਇੱਕ ਰਾਜੇ ਜਿੰਨੀ ਹੈਸੀਅਤ ਤੇ ਰੁਅਬਦਾਬ ਅਰ ਧਨ ਪਦਾਰਥ ਰੱਖਦਾ ਸੀ, ਕੁਝ ਥੋੜਾ ਜਿਹਾ ਟਾਕਰਾ ਹੋਇਆ, ਇਹ ਭੀ ਉਸਨੇ ਆਪਣੀ ਮਨਸ਼ਾ ਨਾਲ ਨਹੀਂ ਕੀਤਾ ਸੀ ਕੇਵਲ ਜਵਾਹਰ ਲਾਲ ਚੌਧਰੀ ਅਰ ਅਮੀਨ ਖਾਂ ਕਸੂਰ ਦੇ ਹਾਕਮ ਦੀ ਪ੍ਰੇਰਨਾਂ ਨਾਲ ਕੀਤਾ ਸੀ, ਕਿਉਂਕਿ ਉਸਦੇ ਪਾਸ ਕੋਈ ਫੌਜ ਤਾਂ ਨਹੀਂ ਸੀ, ਆਖਰ ਗਲ ਕਪੜਾ ਮੂੰਹ ਘਾਹ ਲੈਕੇ ਪੰਜ ਹਜ਼ਾਰ ਰੁਪਯਾ ਅਰ ਦੋ ਘੋੜੇ ਵਡਮੁੱਲੇ ਬਾਬੇ ਬੰਦੇ ਦੇ ਕਦਮਾਂ ਤੇ ਆ ਡਿੱਗਾ ਅਰ ਖਾਲਸੇ ਦੀ ਈਨ ਮੰਨ ਲੀਤੀ।

## ਰਾਹੋਂ ਆਦਿਕ ਫਤਹ ਕਰਨੇ !

ਰਾਹੋਂ ਭੀ ਇਕ ਉੱਘਾ ਤੇ ਘੁੱਘ ਵਸਦਾ ਸ਼ਹਿਰ ਸੀ ਅਰ ਏਥੋਂ ਦਾ ਹਾਕਮ ਅਨੈਤ ਖਾਂ ਬੜਾ ਧਾੜਵੀ ਤੇ ਧਨਵਾਨ ਸੀ ਅਰ ਇਲਾਕੇ ਵਿੱਚ ਇਸ ਦਾ ਭੈ ਬਹੁਤ ਲੋਕਾਂ ਦੇ ਦਿਲਾਂ ਵਿੱਚ ਵਸ ਰਿਹਾ ਸੀ, ਪਰ ਕੁਦਰਤ ਦੇ ਰੰਗ ਨਿਆਰੇ ਹਨ, ਜਿਵੇਂ ਧਾੜੇ ਮਾਰਕੇਦੌਲਤਅਕੱਠੀਕੀਤੀਸੀਉਸ ਤਰਾਂ ਹੀ ਲੁਟੀ ਗਈ "ਮਾਲੇ ਹਰਾਮ ਬੂਦ ਬਜਾਇ ਕਿ ਰਫਤ ਹਰਾਮ" ਹਰਾਮ ਦਾ ਮਾਲ ਹਰਾਮ ਹੀ ਗਿਆ ਤੇ ਅਜਿਹਾ ਤਾਬਿਆ ਹੋਇਆ ਕਿ ਸਗੋਂ ਸਾਹੇਭੇਤਦੱਸਨ ਲਈ ਨਾਲ ਹੋ ਤੁਰਿਆ ਅਰਜਲੰਧਰ ਜਾ ਘੇਰਿਆ, ਪਰਜਲੰਧਰੀਏ ਨਵਾਬ ਸੈਫ਼ਅਲੀ ਖਾਂ ਤੇ ਫੈਜ਼ਉੱਲਾ ਖਾਂ ਤਾਂ ਅੱਗੇ ਹੀ ਡਰੇ ਫਿਰਦੇ ਸਨ, ਰਾਹੋਂ ਮਾਰਨ ਤੋਂ ਹੋਰ ਭੀ ਹੌਸਲਾ ਛੱਡ ਗਏ ਅਰ ਆਉਂਦੇ ਹੀ ਬਾਬੇ ਬੰਦੇ ਦੀ ਸੇਵਾ ਵਿੱਚ ਪੰਜ ਘੋੜੇ ਜ਼ਰ ਦੋਜ਼ ਜ਼ੀਨ ਸਜਾਕੇ ਅਰ ਸੱਤ ਹਜ਼ਾਰ ਨਕਦ ਲੈਕੇ ਹਾਜ਼ਰ ਹੋਏ, ਚੂੰਕਿ ਇਨ੍ਹਾਂ ਨੇ ਗੁਰੂ ਦਸਮ ਪਿਤਾ ਦਾ ਅਨੰਦ ਪੁਰ ਦੇ ਯੁਧ ਵਿੱਚ ਟਾਕਰਾ ਕੀਤਾ ਸੀ

ਇਸ ਵਾਸਤੇ ਅੱਧਾ ਇਲਾਕਾ ਖੋਹ ਲਿਆ ਅਰ ਅੱਧਾ ਇਨ੍ਹਾਂ ਪਾਸ ਰਹਿਣ ਦਿੱਤਾ ਅਰ ਲੁੱਟ ਮਾਫ਼ ਕੀਤੀ ਓਹ ਅੱਧਾ ਇਲਾਕਾ ਚੌਧਰੀ ਜਵਾਹਰ-ਲਾਲ ਨੂੰ ਦਿੱਤਾ ਗਿਆ ਤਾਂ ਜੋ ਹਿੰਦੂ ਤਾਕਤ ਨੂੰ ਮਜ਼ਬੂਤ ਕੀਤਾ ਜਾਵੇ।

ਇਹ ਸਾਰੀਆਂ ਗੱਲਾਂ ਦੁਆਬੇ ਦੇ ਵੱਡੇ ਹਾਕਮ ਫੌਜਦਾਰ ਸ਼ੰਮਸ ਖਾਂ ਖਲਫ਼ ਜ਼ਈ ਕਸੂਰੀ ਨੂੰ ਸੁਣੀਆਂ ਜਾ ਰਹੀਆਂ ਸਨ, ਪਰ ਉਸ ਨੇ ਭੀ ਸਮਾਂ ਵਿਚਾਰਿਆ ਅਰ ਬੰਦੇ ਨੇ ਭੀ ਓਸਨੂੰ ਕੁਝ ਨਾਂ ਆਖਿਆ, ਅਰ ਹੋਰ ੨ ਰਈਸਾਂ ਚੌਧਰੀਆਂ ਤੇ ਵੱਡੇ ੨ ਜ਼ਿਮੀਦਾਰਾਂ ਨੂੰ ਆਪਨੀ ਈਨ ਮਨਾਂਦਾ ਅਰ ਸਿੰਘਾਂ ਦੇ ਹਵਾਲੇ ਠਾਣੇ ਕਿਲੇ ਆਦਿਕਕਰਦਾ ਸਮੇਤ ਲੌ ਲਸ਼ਕਰ ਦੇ ਸੰਮਤ੧੭੭੧ ਬਿਕ੍ਰਮੀ ਨੂੰ ਵਿਸਾਖੀ ਵਾਲੇ ਦਿਨ ਸ੍ਰੀ ਅੰਮ੍ਰਿਤਸਰ ਆ ਪੁੱਜਾ ਅਰ ਸ੍ਰੀ ਹਰਿਮੰਦਰ ਜੀਦੇਦਰਸ਼ਨਕਰਕੇ ਕੜਾਹ ਪ੍ਰਸ਼ਾਦਿ ਕਰਵਾਇਆ ਅਰ ਬਹੁਤ ਸਾਰਾਪਦਾਰਥਭੇਟਾਕੀਤਾ ਅਰ ਆਪ ਸਿੱਖਾਂਪਾਸੋਂ ਚੜ੍ਹਾਵੇ ਤੇ ਭੇਟਾ ਲੈਨ ਲਗ ਪਿਆ। ਏਥੇਬਹੁਤ ਸਿਖ ਸੰਗਤ ਨੇ ਆ ਆਕੇ ਅੰਮ੍ਰਤ ਛਕਿਆ ਅਰ ਹਰ ਰੋਜ ਸੈਂਕੜੇ ਦੇ ਲਗ ਭਗ ਸਿੰਘ ਸਜਦੇ ਰਹੇ, ਸਿੱਖਾਂ ਦੀ ਖੁਸ਼ੀ ਦਾ ਇਹ ਵੱਡਾ ਕਾਰਨ ਹੋਇਆ ਪਰ ਮੁਸਲਮਾਨ ਅਤ ਦੁਖੀ ਹੋ ਰਹੇ ਸਨ।

ਬੰਦੇ ਦਾ ਪ੍ਰਤਾਪ ਬਹੁਤ ਵਧਦਾ ਵੇਖ ਹਿੰਦੂ ਤਾਂ ਖਾਲਸਈ ਰਾਜ ਦੇ ਸੁਫਨੇ ਵੇਖ ਰਹੇ ਸਨ ਪਰ ਮੁਸਲਮਾਨ ਨਿਤਾਪ੍ਰਤੀ ਦੁਖ ਦੇ ਸਮੁੰਦ੍ਰ ਵਿੱਚ ਡੁੱਬੇ ਰਹਿੰਦੇ ਸਨ।

## ਮਾਝੇ ਦਾ ਹਾਲ

ਮਾਝੇ ਵਿੱਚ ਜੋ ਕੁਝ ਮੁਸਲਮਾਨ ਹਾਕਮਾਂ ਨੇ ਊਧਮ ਮਚਾ ਰੱਖਿਆ ਸੀ ਵਰਨਣ ਕਰਨ ਦੀ ਤਾਕਤ ਅਰ ਲਿਖਣ ਦੀ ਸ਼ਕਤੀ ਤੋਂ ਬਾਹਰ ਹੈ, ਹਰ ਸਿੰਘ ਅਤੇ ਹਿੰਦੂ ਮਾਤ੍ਰ ਦੁਖੀ ਸੀ ਪਰ ਜਦੋਂ ਸੁਣਦੇ ਕਿ ਬੰਦਾ ਬਹਾਦਰ ਇਨ੍ਹਾਂ ਜ਼ਾਲਮਾਂ ਦੀ ਜੜ੍ਹ ਮੇਖ

ਦਰਯਾ ਬੁਰਦਾ ਕਰ ਰਿਹਾ ਹੈ, ਖੁਸ਼ ਭੀ ਹੋ ਰਹੇ ਸਨ ਅਤੇ ਅੱਤਯਾ-ਚਾਰ ਤੁਰਕਾਂ ਦਾ ਸਹਾਰਦੇ ਹੋਏ ਪ੍ਰਮਾਤਮਾਂ ਦੇ ਦਰਬਾਰ ਇਹੋ ਕਹਿੰਦੇ ਸਨ ਕਿ ਹੇ ਵਾਹਿਗੁਰੂ ! ਏਹਨਾਂ ਦੀ ਜੜ੍ਹ ਪੁੱਟ, ਵਾਹਿਗੁਰੂ ਤੂੰ ਬੜਾ ਬੇਅੰਤ ਹੈਂ, ਜੋ ਚਾਹੇਂ ਸੋ ਕਰੇਂ, ਏਹਨਾਂ ਜ਼ਾਲਮਾਂ ਦੇ ਰਾਜ ਨੂੰ ਗਰਕ ਕਰ।ਮੁਸਲਮਾਨਾਂਨੇਨੀਤੀ ਤਾਂ ਕਿਧਰੇ ਪੜ੍ਹੀ ਹੀ ਨਹੀਂਸੀ, ਏਹਨਾਂ ਦੀ ਕੌਮ ਦਾ ਫਕੀਰ ਸ਼ੇਖ ਸਾਦੀ ਭੀ ਉੱਚੀ ਅਵਾਜ਼ ਇਹ ਕਹਿ ਰਿਹਾਹੈ "ਰਈਯਤ ਚੋ ਬੇਖ਼ਅਸਤ ਸੁਲਤਾਂ ਦਰਖਤ"ਅਰਥਾਤ ਰਈਯਤ ਜੜ੍ਹ ਹੈ ਪਾਤਸ਼ਾਹ ਰੂਪੀ ਦਰਖਤ ਦੀ, ਪਰ ਇਹ ਕਿੱਥੋਂ ਸਮਝਦੇ ਸਨ। ਪੱਖਪਾਤ ਦੀ ਪੱਟੀ ਅੱਖਾਂ ਅੱਗੇ ਰੱਖ ਲੁਟ ਲੈਣਾ ਤੇ ਮਾਰ ਲੈਣਾ ਤੇ ਮਾਰ ਦੇਣਾ ਏਹਨਾਂ ਇਕ ਮਖੌਲ ਬਣਾ ਰੱਖਿਆਸੀ ਪਰ ਉਸੇ ਸ਼ੇਖ ਸਾਦੀ ਦਾ ਬਚਨ ਹੈ ਕਿ ਜੋ ਪਾਤਸ਼ਾਹ ਆਜਜ਼ਾਂ ਤੇ ਜ਼ੁਲਮ ਰਵਾ ਰੱਖਦਾ ਹੈ ਓਹ ਕਦੀ ਪਾਤਸ਼ਾਹੀ ਨਹੀਂ ਕਰ ਸਕਦਾ। ਬੰਦੇ ਬਹਾਦਰ ਅਤੇ ਖਾਲਸੇ ਦੇ ਕੰਮਾਂ ਨੂੰ ਸੁਣ ੨ ਮਾਝੇ ਦੇ ਲੋਕ ਭੀ ਖੁਸ਼ੀ ਹੋ ਰਹੇ ਸਨ।

## ਮਝੈਲਾਂ ਦੇ ਤਿਆਰੇ

ਜਦ ਮਾਝੇ ਦੇ ਹਿੰਦੂ ਸਿੱਖ ਲੋਕਾਂ ਨੇ ਸੁਣਿਆਂ ਕਿਬੰਦਾ ਬਹਾਦਰ ਸ੍ਰੀ ਅੰਮ੍ਰਿਤਸਰ ਜੀ ਆ ਗਿਆ ਹੈ ਤਾਂ ਏਹਨਾਂ ਦੇ ਦਿਲ ਅਜਿਹੇ ਖੁਸ਼ ਹੋਏ ਜਿਵੇਂ ਸੂਰਜ ਨੂੰ ਵੇਖ ਕੰਵਲ ਫੁੱਲ ਅਰ ਚੰਦ ਨੂੰ ਵੇਖ ਚਕੋਰ ਅਰ ਬੱਦਲਾਂ ਦੀ ਘਨਘੋਰ ਸੁਣਮੋਰਖੁਸ਼ੀ,ਤੇਮਸਤਹੁੰਦੇਹਨ।

ਪਿੰਡਾਂ ਦੇ ਪਿੰਡ ਢਾਣੀਆਂ ਬੰਨ੍ਹ ਹੱਥਾਂ ਵਿੱਚ ਜੋ ਜੋ ਹਥਿਆਰ ਹੱਥ ਆਯਾ ਲੈਕੇ ਸ਼ਬਦ ਕੀਰਤਨ ਕਰਦੇ ਅਰ ਉਤਸ਼ਾਹ ਵਧਾਂਦੇ ਧੂੰਮਾਂ ਪਾਈ ਆ ਗਏ, ਅਰ ਰਿਆੜਕੀ ਦਾ ਇਲਾਕਾ ਚੰਗਾ ਮਾਲਦਾਰ ਤੇ ਧਨੀ ਸਮਝਕੇ ਲੁਟਣ ਨੂੰ ਚੜ੍ਹਾਈਆਂ ਕਰ ਦਿੱਤੀਆਂ, ਸਿੰਘਾਂ ਦਾ ਕੰਮ ਸੀ ਕਿ ਹਰੇਕ ਕੰਮ ਅਰਦਾਸਾ ਕਰਕੇ

ਕਰਦੇ ਸਨ, ਵਾਹਿਗੁਰੂ ਦੀ ਫਤਹ ਗਜਾਂਦੇ ਕਮਰ ਕੱਸੇ ਕਰਕੇ ਜਾ ਪਏ ਪਰ ਅੱਗੋਂ ਏਸ ਪਰਗਣੇ ਦੇ ਹਾਕਮਾਂ ਨੇ ਅਜੇਹਾ ਭੈ ਖਾਧਾ ਕਿ ਕਿਸੇ ਨੇ ਸਿਰ ਨਾ ਚੁੱਕਿਆ, ਸਗੋਂ ਕੋਈ ਬੀਮਾਰ, ਕੋਈ ਲਾਚਾਰ ਬਣ ਬੈਠਾ, ਪਰ ਸਿੰਘ ਮਾਰਦੇ, ਲੁਟਦੇ, ਖੋਂਹਦੇ, ਖਾਂਦੇ ਕਾਹਨੂੰਆਨ ਦੇ ਛੰਭ ਤੱਕ ਪੁਜਕੇ ਬਹੁਤ ਸਾਰੇ ਪਿਛਾਂ ਹਟ ਆਏ ਪਰ ਬੁਤਾਲੇ, ਸਠਿਆਲੇ ਦੇ ਜਥੇ ਨੇ ਤਾਂ ਪਠਾਨ ਕੋਟ ਤੱਕ ਲੁਟ ਮਾਰ ਕਰਦਿਆਂ ਖਾਸ ਪਠਾਣ ਕੋਟ ਸ਼ੈਹਰ ਨੂੰ ਜਾ ਲੁਟਿਆ।

## ਲਾਹੌਰ ਦਾ ਗਿਰਦਾ ਲੁੱਟਣਾ

ਜੇਹੜੇ ਸਿੰਘ ਪਿਛਾਂ ਹਟ ਆਏ ਓਹਨਾਂ ਭਰਲੀ ਦੇ ਪਰਗਣੇ ਨੂੰ ਆ ਲੁੱਟਿਆ ਪਰ ਲਾਹੌਰ ਦੇ ਸੂਬੇ ਅਸਲਮ ਖਾਂ ਨੇ ਪਰਤਕੇ ਭੀ ਨਾ ਤੱਕਿਆ ਤੇ ਸਿੰਘਾਂ ਨੇ ਜੋ ਦੇਖਿਆ ਲੁਟ ਲਿਆ, ਜੋ ਮੁਸਲਮਾਨ ਇਹ ਸਮਝਕੇ ਕਿ ਏਹਨਾਂ ਕਾਫਰਾਂ ਨੂੰ ਮਾਰਕੇ ਮਰ ਜਾਣਾ ਸੁਰਗ ਵਿੱਚ ਜਾਣ ਦਾ ਸਾਧਨ ਹੈ ਟਾਕਰਾ ਕਰਦੇ ਰਹੇ,ਸੋ ਸੁਰਗ ਦੀ ਥਾਂ ਨਰਕ ਘੋਰ ਵਿੱਚ ਪੁਚਾਏ ਜਾਂਦੇ ਰਹੇ। ਸਿੰਘਾਂ ਨੇ ਲਾਹੌਰ ਦੇ ਬਜ਼ਾਰਾਂ ਨੂੰ ਭੀ ਵੇਲੇ ਕੁਵੇਲੇ ਲੁਟ ਖਸੋਟ ਲੈਣ ਦਾ ਜਤਨ ਭੀ ਨਾਲ ਹੀ ਰੱਖਿਆ ਪਰ ਕਿਸੇ ਨੇ ਅੱਗੋਂ ਸਾਹਮਣਾ ਨ ਕੀਤਾ।

## ਬਹਾਦਰ ਸ਼ਾਹ ਦੇ ਪੁਤ੍ਰ ਜਹਾਂਦਾਰ ਦਾ ਹਾਲ

ਅਸੀਂ ਉੱਪਰ ਦੱਸ ਆਏ ਹਾਂ ਕਿ ਬਹਾਦਰ ਸ਼ਾਹ ਮਰ ਚੁਕਾ ਸੀ ਅਰਉਸਦੇ ਪੁੱਤ੍ਰਾਂ ਵਿੱਚ ਤਖਤ ਸੰਬੰਧੀ ਝਗੜੇਸ਼ੁਰੂ ਹੋਗਏਸਨ ਪਰ ਓਹਨਾਂ ਦੀ ਆਈਨ ਦੇ ਅਨੁਸਾਰ ਵੱਡਾ ਪੁੱਤ੍ਰ ਜਹਾਂਦਾਰ ਤਖਤ ਤੇ ਸੰਮਤ ੧੭੬੯ ਨੂੰ ਬੈਠਾ,ਪਰ ਇਹ ਗਾਉਣ ਸੁਣਨ ਦਾ ਬੜਾ ਚਾਹਵਾਨ ਸੀ ਅਰ ਇਹੋ ਡੂਮ ਕੰਜਰ ਹੀ ਇਸਦੇ ਸਲਾਹ ਕਾਰ

ਤੇ ਅਮੀਰ ਵਜ਼ੀਰ ਸਨ ਅਰ ਏਹਨਾਂ ਕਮੀਨਿਆਂ ਲੋਕਾਂ ਤੋਂ ਭਲੇ ਮਾਨਸਾਂ ਦੀ ਇੱਜ਼ਤ ਖਤਰੇ ਵਿੱਚ ਹੀ ਰਹਿੰਦੀ ਸੀ, ਜਦ ਇਸਨੂੰ ਪਤਾ ਲੱਗਾ ਕਿ ਸਿੰਘਾਂ ਲੁੱਟ ਖਸੋਟ ਮਚਾ ਰੱਖੀ ਹੈ ਪਰ ਆਲਮ ਖਾਂ ਨੇ ਅੱਗੋਂ ਹੱਥ ਤੱਕ ਨਹੀਂ ਚੁੱਕਿਆ ਅਰ ਨਾ ਹੀ ਪਰਤ ਕੇ ਤੱਕਿਆ ਹੀ ਹੈ ਅਰ ਅਨੇਕਾਂ ਮੁਸਲਮਾਨ ਗਾਜ਼ੀ ਪੁਣੇ ਦੇ ਚਾਉ ਵਿੱਚ ਹੀ ਮਾਰੇ ਗਏ ਹਨ, ਲਾਹੌਰ ਨੂੰ ਚੜ੍ਹਆਇਆ, ਅਰ ਮੁਸਲ-ਮਾਨਾਂ ਨੇ ਓਸਦਾ ਆਉਣਾ ਆਪਣ ਲਈ ਆਸਮਾਨੀ ਮਦਦ ਸਮਝਿਆ, ਪਰ ਓਹ ਨਰਮ ਦਿਲ ਪੁਰਸ਼ ਸੀ ਉਸਨੇ ਸਿੰਘਾਂ ਉਪਰ ਲਾਈਆਂਗਈਆਂ ਲੂਤੀਆਂ ਦੀਕੁਝਪ੍ਰਵਾਹ ਨਾਕੀਤੀ ਸਗੋਂ ਕਿਹਾ ਕਿ ਮੈਂ ਜਦ ਤਾਈਂ ਅੱਖੀਂ ਨਾ ਵੇਖਾਂ ਕਿ ਸਿੰਘ ਫਲਾਨਾ ਜ਼ੁਲਮ ਕਰਦੇ ਹਨ ਮੈਂ ਨਹੀਂ ਮੰਨਦਾ, ਇਧਰ ਇਹ ਹਾਲ ਸੀ, ਓਧਰ ਸਿੰਘਾਂ ਨੇ ਛੋਟੇ ੨ ਜੱਥੇ ਬਣਾ ਲਏ ਅਰ ਜੰਗਲਾਂ ਪਹਾੜਾਂ ਵਿੱਚ ਜਾ ਧਸੇ ਅਰ ਬੰਦਾ ਬਹਾਦਰ ਮੰਡੀ ਰਿਆਸਤ ਵੱਲ ਚਲਾ ਗਿਆ ।

## ਫੱਰੁਖ਼ ਸੀਯਰ ਦਾ ਦਿੱਲੀ ਤਖਤ ਤੇ ਕਬਜ਼ਾ ਕਰਨਾ

ਜਹਾਂਦਾਰ ਦੇ ਪਾਸ ਕੰਜਰ ਡੂੰਮ ਮਰਾਸੀ ਹੀ ਦਿਨ ਰਾਤ ਰਹਿੰਦੇ ਸਨ ਅਰ ਮੁਲਕੀ ਪ੍ਰਬੰਧ ਲਈ ਹਾਨੀ ਕਾਰਕ ਸਨ, ਏਹ ਗੱਲ ਅਮੀਰਾਂ ਵਜ਼ੀਰਾਂ ਨੂੰ ਨਾ ਭਾਈ ਕਿਉਂਕਿ ਸ਼ਾਹੀ ਇੰਤਜ਼ਾਮ ਲਈ ਕਮੀਨੇ ਇਨਸਾਨਾਂ ਦੀ ਸੰਗਤ ਭਾਰੀ ਹਾਨੀ ਕਾਰਕ ਹੁੰਦੀ ਹੈ, ਏਸ ਕਰਕੇ ਅਮੀਰਾਂ ਦੀ ਗੋਂਦ ਭੀ ਸੀ ਕਿ ਫਰਖ-ਸੀਯਰ ਨੂੰ ਏਥੇ ਮੰਗਵਾਇਆ ਜਾਵੇ, ਓਧਰ ਫਰਖਸੀਯਰ ਦੀ ਆਪਣੀ ਸਲਾਹ ਭੀ ਸੀ, ਕਾਰਨ ਹੀ ਅਜੇਹਾ ਬਣ ਗਿਆ ਕਿ ਅਮੀਰਾਂ ਵਜ਼ੀਰਾਂ, ਸਲਾਹਕਾਰਾਂ ਨੇ ਜਹਾਂਦਾਰ ਦੇ ਕੰਨ ਭਰ ਦਿੱਤੇ

ਕਿ ਬੰਗਾਲ ਵਿੱਚ ਫਰਖ ਸੀਯਰ ਮਨ ਆਈਆਂ ਕਰ ਰਿਹਾ ਹੈ ਜੋ ਖਤਰਨਾਕ ਹੈ, ਜਹਾਂਦਾਰ ਨੇ ਸੁਣਦਿਆਂ ਹੀ ਚੜ੍ਹਾਈ ਦਾ ਹੁਕਮ ਦੇ ਦਿੱਤਾ, ਓਧਰੋਂ ਓਹ ਭੀ ਆ ਗਿਆ, ਬਾਰੇ ਦੇ ਸੱਯਦਾਂ ਦੀ ਮਦਦ ਨਾਲ ਫਖਰੁੱਸੀਅਰ ਨੇ ਦਿੱਲੀ ਦਾ ਤਖਤ ਸੰਮਤ ੧੭੭੧ ਬਿਕ੍ਰਮੀ ਨੂੰ ਆਪਣੇ ਕਬਜ਼ੇ ਕਰ ਲਿਆ,ਉਸ ਸਮੇਂ ਕਾਲ ਏਨਾਂ ਪੈ ਗਿਆ ਸੀ ਕਿ ਸਵਾ ਸੇਰ ਪੱਕਾ ਆਟਾ ਰੁਪੈ ਦਾ ਵਿਕਦਾ ਸੀ, ਅਨੇਕਾਂ ਜੀਵ ਭੁੱਖ ਦੇ ਦੁੱਖੋਂ ਸੰਸਾਰ ਤੋਂ ਸਦਾ ਲਈ ਪਧਾਰ ਗਏ।

ਇਹ ਜ਼ਾਲਮ ਬਹੁਤ ਸੀ ਪਰ ਮੁਲਕੀ ਇੰਤਜ਼ਾਮ ਵਿਖੇ ਚੰਗੀ ਸਮਝ ਰੱਖਦਾ ਸੀ,ਆਉਂਦੇ ਹੀ ਅਦਲਾ ਬਦਲਾ ਸ਼ੁਰੂ ਕਰ ਦਿੱਤੀ, ਪੰਜਾਬ ਦਾ ਸੂਬਾ ਜ਼ਬਰਦਸਤ ਖਾਂ ਜੋ ਲਾਹੌਰ ਵਿੱਚ ਰਹਿੰਦਾ ਸੀ ਓਸਦੀ ਥਾਂ ਅਬਦੁਲ ਸਮੁੰਦ ਖਾਂ ਦਲੇਰ ਜੰਗ ਨੂੰ ਮੁਕੱਰਰ ਕੀਤਾ ਪਰ ਉਸਨੂੰ ਦੁਆਬੇ ਵਿੱਚੋਂ ਆਉਂਦੇ ਨੂੰ ਈਸਾ ਖਾਂ ਮੰਜ ਰਾਜਪੂਤ ਨੇ ਰਾਹ ਵਿੱਚ ਰੋਕ ਲਿਆ ਪਰ ਕਸੂਰੀਏ ਨਵਾਬ ਸ਼ੱਦਾਦ ਖਾਂ ਨੂੰ ਜਦ ਪਤਾ ਲੱਗਾ ਤਾਂ ਉਸਦੀ ਚੰਗੀ ਤਰਾਂ ਸਹਾਇਤਾ ਕਰਕੇ ਲਾਹੌਰ ਪੁਚਾ ਦਿੱਤਾ ਜਿਸ ਦਾ ਫਲ ਉਸਨੂੰ ਇਹ ਮਿਲਿਆ ਕਿ ਉਹ ਸ਼ੇਖੂ ਪੁਰੇ ਦਾ ਫੌਜਦਾਰ ਬਣਾਇਆ ਗਿਆ।

## ਕਲਾਨੌਰ ਤੇ ਬਟਾਲੇ ਦੇ ਇਲਾਕੇ ਨੂੰ ਬੰਦੇ ਦੀ ਫੌਜ ਨੇ ਸਾਧਨਾ

ਇਕ ਵਰ੍ਹਾ ਤਾਂ ਬੰਦਾ ਕੁਝਕੁ ਸਿੰਘਾਂ ਸਮੇਤ ਪਹਾੜਾਂ ਵਿਖੇ ਆਸੇ ਪਾਸੇ ਲੁੱਟ ਮਾਰ ਕਰਕੇ ਅਰ ਪਹਾੜੀ ਰਾਜਿਆਂ ਪਾਸੋਂ ਆਪਣਾ ਕਰ ਉਗਰਾਹ ਕੇ ਗੁਜ਼ਾਰਾ ਕਰਦਾ ਰਿਹਾ। ਏਧਰ ਸੂਬਾ ਲਾਹੌਰ ਭੀ ਕੁਝ ਵੇਸਲਾ ਹੋ ਰਿਹਾ ਸੀ, ਬੰਦੇ ਨੇ ਸਮਾਂ ਗ਼ਨੀਮਤ ਜਾਣਕੇ ਸਿੰਘਾਂ ਨੂੰ ਬੁਲਾਕੇ ਮਾਧੋ ਪੁਰ ਨਗਰ ਬਾਹਰ ਅਕੱਠ ਕਰਕੇ ਅਰਦਾਸੇ ਸੋਧਕੇ ਰਾਤੇ ਰਾਤ ਕਲਾਨੌਰ ਅਤੇ ਬਟਾਲੇ ਦੇ

ਇਲਾਕੇ ਤੇ ਆ ਛਾਪਾ ਮਾਰਿਆ ਅਰ ਜੀ ਆਇਆ ਧਨ ਪਦਾਰਥ ਆਪਣੇ ਕਬਜ਼ੇ ਕੀਤਾ ਅਰ ਲੁੱਟ ਜਾਰੀ ਰੱਖੀ।

## ਸ਼ਾਹੀ ਫੌਜ ਦਾ ਆਉਂਨਾ

ਜਦੋਂ ਸਿੰਘਾਂ ਨੇ ਨੱਕ ਦਮ ਕਰ ਦਿੱਤਾ, ਇਲਾਕੇ ਦੇ ਹਾਕਮ ਨੇ ਪਾਤਸ਼ਾਹ ਤਾਈਂ ਖਬਰ ਪੁਚਾਈ ਜਿਸ ਨੂੰ ਸੁਣਕੇ ਫਰੁਖਸੀਅਰ ਨੇ ਜੰਗ ਦਲੇਰ ਅਰ ਮਹੁੰਮਦ ਅਮੀਨ ਨੂੰ ਸਿੰਘਾਂ ਦੇ ਫੜਨ ਲਈ ਭੇਜ ਦਿੱਤਾ ਅਰ ਅੱਗੋਂ ਬਟਾਲੇ ਕਲਾਨੌਰ ਦੇ ਹਾਕਮ ਭੀ ਜਾ ਰਲੇ ਅਰ ਸਿੰਘਾਂ ਦੇ ਜ਼ੁਲਮਾਂ ਦੀ ਵਿਥਿਆ ਜਾ ਸੁਨਾਈ, ਓਹ ਵਿਚਾਰੇ ਅੱਗੇ ਹੀ ਬੰਦੇ ਦੇ ਨਾਮ ਤੋਂ ਡਰਦੇ ਸਨ ਹੋਰ ਵਧੇਰੇ ਦਿਲਾਂ ਵਿੱਚ ਹੌਲ ਬੈਠ ਗਏ !

ਏਧਰ ਬੰਦੇ ਨੇ ਮੌਕਿਆ ਤਾੜਕੇਪਹਾੜਾਂਵਿੱਚ ਜਾ ਡੇਰਾ ਲਾਯਾ ਤੁਰਕਾਂ ਦੀ ਫੌਜ ਨੇ ਬਥੇਰੇ ਚਾਰੇ ਕੀਤੇ ਭਲਾ ਸੂਰਮੇ ਓਹਨਾਂ ਦੇ ਹੱਥ ਕਿਥੋਂ ਆਉਂਦੇ ਸਨਸਗੋਂ ਵੇਲੇ ਕਵੇਲੇ ਬੰਦਾ ਆਇਆ੨ ਆਖ ਕੇ ਇੱਕਲੇ ਦੁਕਲੇ ਨੂੰ ਮਾਰਕੇ ਸਮਾਨ ਹੱਥਿਆਰ ਜੋ ਹੱਥ ਆਉਂਦਾ ਲੈਕੇ ਪਹਾੜੀਂ ਜਾ ਵੜਦੇ। ਗੱਲ ਕੀ ਸ਼ਾਹੀ ਫੌਜ ਭੀ ਵੀਹ ਇੱਕੀ ਦਿਨ ਟੱਕਰਾਂ ਮਾਰਦੀ ਅਪਨਾ ਮੂੰਹ ਲੈਕੇ ਮੁੜ ਗਈ ਸਗੋਂ ਕੁਝਕ ਜੁਆਨ ਮਰ ਗਏ ਸਿੰਘ ਇਕ ਭੀ ਹੱਥ ਨਾ ਆਇਆ।

## ਕਲਾਨੌਰ ਲੁੱਟਣਾ

ਸ਼ਾਹੀ ਫੌਜ ਤੇ ਮੁਹੰਮਦ ਅਮੀਨ ਖਾਂ ਆਦਿ ਫੌਜਦਾਰ ਟਾਲ ਮਟੋਲਾ ਕਰਕੇ ਦਿੱਲੀ ਪੁੱਜ ਗਏ ਅਰ ਝੂਠ ਸੱਚ ਆਖਕੇ ਪਾਤਸ਼ਾਹ ਦਾ ਮਨ ਪਤਿਆ ਦਿੱਤਾ ਪਰ ਆਪ ਤਾਂ ਅੰਦਰੋਂ ਸ਼ੁਕਰ ੨ ਕਰ ਰਹੇ ਸਨ ਕਿ ਦੋ ਤਿੰਨ ਮਹੀਨੇ ਗੁਜਰ ਗਏ ਅਰ ਬੰਦੇ ਦੇ ਪਾਸ ਭੀ ਖ਼ਬਰ ਪੁੱਜ ਗਈ ਕਿ ਵੇਹਲ ਹੋ ਗਈ ਹੈ, ਕੁਝਕੁ ਜੁਆਨ ਲੈਕੇ ਬੰਦਾ ਆ ਗੱਜਿਆ, ਅਗੋਂ ਕਟੀ ਦੇ ਲੋਕਾਂ ਨੇ ਟਾਕਰਾ ਕੀਤਾ ਤਾਂ

ਸਹੀ ਪਰ ਕਿਥੇ ਰਾਜਾ ਭੋਜ ਤੇ ਕਿਥੇ ਗਾਂਗਾ ਤੇਲੀ। ਸਿੰਘਾਂ ਦੀ ਝੱਫ਼ਫ ਨਾ ਝੱਲੀ, ਸਗੋਂ ਗੜ੍ਹੀਆਂ ਛੱਡ ਕੇ ਨੱਸ ਭੱਜ ਗਏ ਅਰ ਸਿੰਘਸਤਿ ਸ੍ਰੀ ਅਕਾਲ ਗਜਾਂਦੇ ਕਲਾਨੌਰ ਤੇ ਆ ਧਮਕੇ। ਇਹ ਸ਼ੈਹਰ ਬੜਾ ਪੁਰਾਣਾ ਸ਼ੈਹਰ ਸੀ ਕਿਉਂਕਿ ਅਕਬਰ ਦੇ ਜ਼ਮਾਨੇ ਤੋਂ ਇਸਨੂੰ ਬਹੁਤ ਸਾਰਾ ਮਾਨ ਮਿਲ ਚੁਕਾ ਸੀ ਤੇ ਹਰ ਤਰਾਂ ਨਾਲ ਯੋਗ ਸ਼ੈਹਰ ਸੀ। ਇਹ ਇਲਾਕਾ ਭੀ ਜ਼ਰਖੇਜ਼ ਸੀ ਸਿੰਘਾਂ ਦੀ ਦਾਹੜ ਵਿੱਚੋਂ ਕਿਸ ਤਰਾਂ ਨਿਕਲ ਸਕਦਾ ਸੀ, ਸਿੰਘਾਂ ਨੇ ਝੋਨੇ ਵਾਕਰਾਂ ਛੱਟ ਲਿਆ ਤੇ ਜੋ ਲੱਭਾ ਕੱਢੇ ਮਾਰਿਆ ਏਥੋਂ ਦਾ ਫੌਜਦਾਰ ਜਿਸਦਾ ਨਾਮ ਸੁਰਾਬ ਖਾਂ ਸੀ ਓਹ ਭੀ ਅਰ ਅਨੋਖ ਰਾਇ ਤੇ ਸੰਤੋਖ ਰਾਇ ਖੱਤ੍ਰੀ ਜੋ ਓਸਦੇ ਕਾਨੂੰਗੋ ਅਰ ਬੜੇ ਬਲਕਾਰ ਵਾਲੇ ਸਨ ਆਪਣੇ ਘਰਾਂ ਵਿਚ ਲੁਕ ਗਏ, ਕੋਈ ਸਾਹਮਣੇ ਨਾ ਆਇਆ ਪਰ ਜਦੋਂ ਜਾਤੋ ਨੇ ਕਿ ਲੁਕਿਆਂ ਗੁਜਾਰਾ ਨਹੀਂ ਹੋਣਾ ਏਧਰੋਂ ਬੱਚ ਗਏ ਤਾਂ ਪਾਤਸ਼ਾਹ ਮਰਵਾ ਦੇਊ ਚੰਗਾ ਹੈ ਕਿ ਕੁਝ ਮੁਕਾਬਲਾ ਕਰੀਏ ਅਰ ਪਾਸ ਦਿਆਂ ਚੌਧਰੀਆਂ ਸਿਰ ਕਰਦਿਆਂ ਨੂੰ ਸੱਦਕੇ ਗਾਢਵੀਂ ਧਾੜ ਬਨਾਈ ਜਾਏ ਪਰ "ਕੁਜਾ ਰਾਮ ਰਾਮ ਕੁਜਾ ਟੈਂ ਟੈਂ" ਕਿਥੇ ਉਹ ਸ਼ੇਰ ਇੱਕ੨ ਸਵਾ ਲੱਖ ਤੇ ਭਾਰੂ ਤੇ ਕਿਥੇ ਇਹ ਭਾਰੂ (ਭੇਡ ਬਕਰੀਆਂ) ਕੁਝ ਤਾਂ ਮਾਰੇ ਗਏ ਅਰ ਕੁਝ ਪੈਰਾਂ ਨੂੰ ਸਿਰ ਤੇ ਰੱਖ ਕਾਫੂਰ ਵਾਕਰਾਂ ਉਡ ਗਏ, ਇਉਂ ਨੱਸੇ ਜਿਵੇਂ ਪਤ ਝੜਦੀ ਬਹਾਰ ਵਿੱਚ ਪਛੋਂ ਦੀ ਪੌਣ ਨਾਲ ਪੱਤੇ ਝੜਕੇ ਉੱਡ ਜਾਂਦੇ ਹਨ, ਆਖਰ ਨੂੰ ਸ਼ੈਹਰ ਅਰ ਸਾਰਾ ਪਰਗਣਾ ਸਿੰਘਾਂ ਦੇ ਕਬਜੇ ਵਿੱਚ ਆ ਗਿਆ।

## ਹੁਣ ਵਟਾਲੇ ਦੀ ਵਾਰੀ ਆਈ

ਜਦੋਂ ਵੇਖਿਆ ਕਿ ਅੱਗੋਂ ਅੜਨ ਵਾਲਾ ਕੋਈ ਨਹੀਂ ਅਰ ਜੋ ਅੜਿਆ ਝੜ ਚੁਕਾ ਹੈ ਵਟਾਲੇ ਨੂੰ ਧਾਈ ਕਰ ਦਿੱਤੀ, ਬਿਸ

ਸ਼ੈਹਰ ਨੂੰ ਰਾਮ ਦੇਵ ਭੱਟੀ ਰਾਜਪੂਤਾਂ ਨੇ ਸੰਨ ੯੬੪ ਹਿਜਰੀ ਵਿੱਚ ਵਸਾਇਆ ਸੀ ਪਰ ਇਸਦੇ ਵਸਾਨ ਵਾਲੇ ਨੂੰ ਪੀਰ ਅਬਦੁਲ ਜਲੀਲ ਕੁਰੇਸ਼ੀ ਨੇ ਮੁਸਲਮਾਨ ਬਣਾ ਲੀਤਾ ਅਰ ਇਸ ਨੂੰ ਨੌ ਲਖ ਦੇ ਬਦਲੇ ਲਾਹੌਰ ਦੇ ਸੂਬੇ ਪਾਸੋਂ ਲੈ ਲੀਤਾ ਜਿਸ ਕਰਕੇ ਇਹਦੀ ਔਲਾਦ ਹੀ ਮਾਲਕ ਰਹੀ, ਸਿੱਖਾਂ ਨੇ ਇਸ ਸ਼ਹਿਰ ਨੂੰ ਕਈ ਵਾਰੀ ਲੁੱਟਿਆ ਪਰ ਅਜਹੇ ਧਨ ਉਪਜਾਊ ਇਲਾਕੇ ਦੇ ਵਿਚਕਾਰ ਵੱਸਿਆ ਸ਼ੈਹਰ ਸੀ ਕਿ ਥੋੜੇ ਚਿਰ ਬਾਦ ਫੇਰ ਉਸੇ ਤਰਾਂ ਵੱਸੋਂ ਹੋ ਜਾਂਦੀ ਸੀ, ਹੁਣ ਤਾਂ ਸਿੰਘਾਂ ਨੇ ਹੱਲਾ ਕਰਕੇ ਪਹਿਲਾਂ ਸੱਯਦਾਂ ਤੇ ਕਾਜ਼ੀਆਂ ਦੇ ਘਰਾਂ ਵਿੱਚ ਵੜਕੇ ਮਾਰੋ ਮਾਰ ਮਚਾ ਦਿੱਤੀ। ਜਿਸ ਨੇ ਸਾਮ੍ਹਣਾ ਕੀਤਾ ਉਹ ਤਾਂ ਪਾਰ ਬੁਲਾਇਆ ਅਰ ਜੋ ਨੱਸ ਗਿਆ ਉਸਨੂੰ ਕੀ ਬੁਲਾਣਾ ਸੀ, ਘਰਾਂ ਵਿੱਚ ਜੋ ਕੁਝ ਭੀ ਇਸਤ੍ਰੀਆਂ ਦੇ ਕੋਲ ਸੀ ਸਿੱਖਾਂ ਦੇ ਹਵਾਲੇ ਕੀਤਾ। ਏਥੇ ਇੱਕ ਸ਼ੈਖੁਲ ਹਿੰਦ ਜੋ ਕਈ ਹਜ਼ਾਰ ਹਿੰਦੂਆਂ ਨੂੰ ਮੁਸਲਮਾਨ ਬਣਾਕੇ ਇੱਕ ਉੱਘਾ ਪੀਰ ਬਣ ਬੈਠਾ ਸੀ ਕੁਝਕੁ ਮੁਰੀਦਾਂ ਨੂੰ ਲੈਕੇ ਬੰਦੇ ਦੇ ਮੁਕਾਬਲੇ ਤੇ ਆਇਆ ਪਰ ਸਿੰਘਾਂ ਨੇ ਸੁਰਤ ਨ ਸੰਭਲਣ ਦਿੱਤੀ, ਹਲਚਲੀ ਪਾ ਦਿੱਤੀ। ਸ਼ੇਖ ਮੁਹੰਮਦ ਭਰੋ ਵਾਲੀਆ ਭੀ ਕੁਝਕੁ ਜਵਾਨ ਮਰਵਾਕੇ ਨਸ ਗਿਆ, ਭਾਵੇਂ ਪੀਰ ਸਾਹਿਬ ਆਪਣੀਆਂ ਕਰਾਮਾਤਾਂ ਦਾ ਬਲ ਦੱਸ ਦੱਸਕੇ ਸਾਥੀਆਂ ਦੇ ਬਲ ਨੂੰ ਵਧਾਂਦਾ ਸੀ ਪਰ ਬੰਦੇ ਦਾ ਭੈ ਉਸਦੀਆਂ ਕਰਾਮਾਤਾਂ ਤੇ ਲੱਤ ਮਾਰ ਰਿਹਾ ਸੀ, ਕੋਈ ਸਾਮ੍ਹਣੇ ਠੈਹਰ ਨਾ ਸੱਕਿਆ ਅਰ ਸਭ ਨੱਸ ਗਏ, ਸਿੱਖਾਂ ਨੇ ਵਟਾਲੇ ਸ਼ਹਿਰ ਨੂੰ ਜੀ ਖੋਲ੍ਹਕੇ ਲੁੱਟਿਆ।

## ਬੁੱਚੜਖਾਨਾ ਬਰਬਾਦ ਕਰਕੇ ਗਊਆਂ ਛੁਡਾਣੀਆਂ

ਅਜੇ ਲੁਟ ਮਾਰ ਸ਼ੁਰੂ ਹੀ ਸੀ ਕਿ ਕਿਸੇ ਖਬਰ ਦਿੱਤੀ ਕਿ

ਏਥੇ ਇੱਕ ਭਾਰੀ ਬੁਚੜਖਾਨਾ ਅਚਲੀ ਤੇ ਹਾਥੀ ਦਰਵਾਜਿਆਂ ਦੇ ਵਿਚਕਾਰ ਬਣਿਆਂ ਹੋਇਆ ਹੈ ਅਰ ਬਹੁਤ ਸਾਰੀਆਂ ਗਊਆਂ ਮਾਰਨ ਲਈ ਅੰਦਰ ਵਾੜੀਆਂ ਹੋਈਆਂ ਹਨ, ਧਰਮ ਦੇ ਰਾਖੇ ਸਿੰਘ ਸਤਿਸ੍ਰੀ ਅਕਾਲ ਦੇ ਨਾਰ੍ਹੇ ਮਾਰਦੇ ਜਾ ਵੱਜੇ, ਕਸਾਈ ਤਾਂ ਇੱਕ ਨ ਛੱਡਿਆ ਪਰ ਗਊਆਂ ਸਭ ਛੁਡਾਕੇ ਹਿੰਦੂਆਂ ਦੇ ਹਵਾਲੇ ਕੀਤੀਆਂ ਅਰ ਉਸ ਮੁਹੱਲੇ ਨੂੰ ਅੱਗ ਲਾ ਦਿੱਤੀ, ਇਹ ਹਾਲ ਸੁਣਕੇ ਬਥੇਰੇ ਮਫ਼ਲ ਡਾਕੂ ਆ ਪੁੱਜੇ ਅਰ ਭੇਤੀ ਹੋਣ ਕਰਕੇ ਹਮੇਸ਼ਾਂ ਦੀਆਂ ਰੋਟੀਆਂ ਲੈਕੇ ਘਰਾਂ ਨੂੰ ਚਲੇ ਗਏ ।

## ਪਹਾੜੀ ਰਾਜਿਆਂ ਅਰ ਗੁਰਦਾਸ ਪੁਰ ਦਾ ਇਲਾਕਾ ਸੋਧਣਾ

ਵਟਾਲੇ ਨੂੰ ਸੋਧਕੇ ਬੁਤਾਲੇ ਸਠਿਆਲੇ ਦੇ ਸਿੰਘਾਂ ਦੀ ਪ੍ਰੇਰਨਾ ਕਰਕੇ ਓਥੋਂ ਰੰਘੜ ਜਾ ਲੰਗੜੇ ਕੀਤੇ, ਭਾਵੇਂ ਆਪਣੇ ਵੱਲੋਂ ਉਨ੍ਹਾਂ ਕੁਝ ਟਾਕਰਾ ਕੀਤਾ ਪਰ ਖਾਲਸੇ ਨੇ ਖੂਬ ਆਕੜਾਂ ਭੰਨੀਆਂ, ਏਸੇ ਪ੍ਰਕਾਰ ਬੰਦਾ ਬਹਾਦਰ ਬ...ਤ ਸਾਰਾ ਲਸ਼ਕਰ ਲੈਕੇ ਪਠਾਣ ਕੋਟ ਸੁਜਾਨ ਪੁਰ ਮੋਟੇ ਮੋਟੇ ਸ਼ਹਿਰਾਂ ਤੇ ਨੱਗਰਾਂ ਨੂੰ ਲੁੱਟ ਖਸੋਟ ਕੇ ਨੂਰ ਪੁਰ ਵਿਖੇ ਜਾ ਗੱਜਜਾ, ਅੱਗੋਂ ਰਾਜੇ ਨੇ ਤਾਬਿਆਦਾਰੀ ਮੰਨ ਲੀਤੀ ਅਰ ਬਹੁਤ ਸਾਰੀ ਰਕਮ ਨਜ਼ਰਾਨੇ ਦੇ ਤੌਰ ਤੇ ਪੇਸ਼ ਕੀਤੀ, ਜਿਸਨੂੰ ਪਰਵਾਨ ਕਰਕੇ ਅਗ੍ਹਾਂ ਨੂੰ ਕਦਮ ਉਠਾਯਾ। ਬੰਦੇ ਦੀ ਅਜ਼ਮਤ ਅਰ ਮਹੱਤਤਾ ਦਾ ਅਸਰ ਕੀ ਹਿੰਦੂ ਤੇ ਕੀ ਮੁਸਲਮਾਨ ਸਭਨਾਂ ਤੇ ਅਜੇਹਾ ਬੈਠਾ ਹੋਇਆ ਸੀ ਕਿ ਕੋਈ ਚੂੰ ਤੱਕ ਨਹੀਂ ਕਰਦਾ ਸੀ, ਜੇ ਕੋਈ ਕਿਸੇ ਦਾ ਚੁਕਯਾ ਚੁਕਾਯਾ ਗਲ ਆ ਭੀ ਪੈਂਦਾ ਸੀ ਤਾਂ ਅਜਿਹੀ ਮੂੰਹ ਦੀ ਖਾਂਦਾ ਸੀ ਕਿ ਜੱਦ ਨੂੰ ਹੋੜ ਛਡਦਾ ਕਿ ਬੰਦੇ ਦਾ ਟਾਕਰਾ ਨਾ ਕਰਿਓ ਜੇ,

ਐਥੋਂ ਤੱਕ ਕਿ ਕੋਈ ਫੌਜਦਾਰ ਬੰਦੇ ਦੇ ਸਾਮ੍ਹਣੇ ਲੜਾਈ ਲਈ ਆਉਣ ਵਾਸਤੇ ਹੀਯਾ ਨਹੀਂ ਕਰਦਾ ਸੀ, ਸਗੋਂ ਨੌਕਰੀ ਛੱਡਕੇ ਘਰ ਆ ਜਾਣਾ ਮਨਜ਼ੂਰ ਕਰ ਲੈਂਦੇ ਸਨ ਪਰ ਸਾਮ੍ਹਣੇ ਲਈ ਤਿਆਰ ਨਹੀਂ ਹੁੰਦੇ ਸਨ, ਲਾਹੌਰ ਦਾ ਸੂਬਾ ਭੀ ਜਾਨ ਬਚਾਣ ਲਈ ਬਹਾਨੇ ਬਣਾ ਛੱਡਦਾ ਸੀ।

## ਬਲਾਸ ਪੁਰੀਏ ਰਾਜੇ ਨਾਲ ਲੜਾਈ

ਬੰਦਾ ਬਹਾਦਰ ਭੀ ਨੀਤੀ ਨਿਪੁੰਨ ਸੀ ਜਦੋਂ ਉਸਨੇ ਵੇਖਿਆ ਕਿ ਮੇਰੇ ਨਾਮ ਤੋਂ ਸਭ ਕੰਬ ਰਹੇ ਹਨ ਰਿਆਸਤਾਂ ਵਿਚ ਪਹਾੜੀ ਸਿੰਘਾਂ ਵੱਲ ਹੁਕਮ ਨਾਮੇ ਜਾਰੀ ਕਰ ਦਿੱਤੇ ਜਿਸ ਤੋਂ ਭੀਮ ਚੰਦ ਬਲਾਸਪੁਰੀਆਚਿੜਿਆ ਅਰ ਬੰਦੇਨੂੰਕੀਰ ਫਕੀਰ ਲਿਖਕੇਖਾਲਸੇ ਦੇ ਦਲ ਨੂੰ ਗਲ ਪਾ ਲਿਆ, ਉਸਦੇ ਵੱਲੋਂ ਅਜੇਹੇ ਕੁਰੱਖਤ ਬਚਨਾਂ ਨੇ ਬੰਦੇ ਦੇ ਦਿਲ ਵਿੱਚ ਇਕ ਹਲਚਲੀ ਮਚਾ ਦਿੱਤੀ ਤਿਆਰੀ ਕਰਕੇ ਸ਼ੇਰ ਦਲ ਖਾਲਸੇ ਨੇ (ਜਿਨ੍ਹਾਂ ਦੇ ਦਿਲ ਵਿੱਚ ਅੱਗੇ ਹੀ ਬਹੁਤ ਰੰਜ ਸੀ ਕਿਉਂਕਿ ਇਸਨੇ ਸ੍ਰੀਗੁਰੂਦਸਮੇਸ ਪਿਤਾ ਨੂੰ ਸ਼ਾਹੀ ਫੌਜ ਨਾਲ ਰਲਕੇ ਅਨੰਦ ਪੁਰ ਦੇ ਕਿਲੇ ਵਿੱਚੋਂ ਕਢਾਇਆ ਸੀ ਹੋਰ ਭੀ ਜੀ ਆਈਆਂ ਤਕਲੀਫਾਂ ਦਿੱਤੀਆਂ ਸਨ) ਚੜ੍ਹਾਈ ਕਰਕੇ ਕਿਲਾ ਘੇਰ ਲਿਆ ਜਿਸ ਵਿੱਚ ਕੁੱਲ ਤੇਰਾਂ ਚੌਦਾ ਸੌ ਮੁਸਲਮਾਨਅਰ ਹੋਰ ਹੰਕਾਰੀ ਰਾਜਪੂਤ ਸਨ ਪਰ ਪੱਥਰ ਪੂਜਕ ਨਿਰਾਕਾਰ ਦੇ ਉਪਾਸ਼ਕਾਂ ਅੱਗੇ ਕਦ ਠਹਿਰਦੇ ਸਨ, ਭਾਵੇਂ ਉਹ ਭੀ ਜ਼ਮਾਨੇ ਦੇ ਬਲੀ ਸਨ ਪਰ ਖੁਲ੍ਹੀਆਂ ਮੌਜਾਂ ਲੈਣ ਵਾਲਾ ਖਾਲਸਾ ਉਨ੍ਹਾਂ ਨੂੰ ਕੀ ਸਮਝਦਾ ਸੀ,ਕਿਲੇ ਅੰਦਰ ਵੜ ਗਏ ਅਰ ਸਭਨਾਂ ਨੂੰ ਮੌਤ ਦੇ ਘਾਟ ਉਤਾਰਿਆ, ਜੀ ਖੋਲ੍ਹਕੇ ਖਾਲਸੇ ਨੇ ਬਦਲੇ ਲੀਤੇ।

ਜਦ ਪਹਾੜੀ ਰਾਜਿਆਂ ਨੇ ਇਸ ਪ੍ਰਕਾਰ ਤੇਜ ਵੱਧਦਾ ਸੁਣਿਆਂ

ਅਰ ਵੇਖਿਆ ਤੇ ਮਤੀਹ ਹੋ ਗਏ ਅਰ ਰਾਜਾ ਸੁਧਰ ਸੈਨ ਮੰਡੀ ਵਾਲਾ ਤਾਂ ਹਮੇਸ਼ਾ ਵਾਸਤੇ ਹੀ ਗੁਲਾਮ ਬਣ ਗਿਆ, ਅਰ ਓਥੇ ਹੀ ਇਕ ਰਾਜਪੂਤ ਦੀ ਲੜਕੀ ਨਾਲ ਬੰਦੇ ਦਾ ਵਿਆਹ ਹੋਇਆ ਜਿਸ ਵਿੱਚੋਂ ਇਕ ਲੜਕੀ ਭੀ ਪੈਦਾ ਹੋਈ।

## ਬੰਦੇ ਨੇ ਚੰਬੇ ਵਾਲੇ ਰਾਜੇ ਨੂੰ ਕਰਾਮਾਤ ਵਖਾਨੀ ਅਰ ਦੂਜੀ ਸ਼ਾਦੀ ਕਰਨੀ

ਹੁਣ ਬੰਦੇ ਨੇ ਚੰਬੇ ਦੀ ਰਿਆਸਤ ਦੀ ਸੋਭਾ ਸੁਣਕੇ ਅਰ ਪਾਤਸ਼ਾਹ ਦੀ ਹੈਸੀਅਤ ਵਿੱਚ ਚੰਬੇ ਨੂੰ ਜਾਣ ਦੀ ਤਿਆਰੀ ਕਰ ਦਿੱਤੀ, ਅੱਗੋਂ ਰਾਜੇ ਨੇ ਆਪਣਾ ਵਜ਼ੀਰ ਭੇਜਕੇ ਪੇਸ਼ਵਾਈ ਕੀਤੀ ਪਰ ਚਾਲਾਕੀ ਇਹ ਕੀਤੀ ਕਿ ਕਿਸ਼ਤੀਆਂ ਪਿਛਾਂਹ ਖਿੱਚ ਲਈਆਂ।

ਵਜ਼ੀਰ ਨੇ ਕਿਹਾ ਮਹਾਰਾਜ ਬੇੜੀਆਂ ਤਾਂ ਵਾਪਸ ਚਲੀਆਂ ਗਈਆਂ ਹਨ ਹੁਣ ਪਾਰ ਕਿਸਤਰਾਂ ਜਾਈਏ, ਓਥੇ ਹੀ ਇਕ ਸਿਲ ਜੋ ਰੰਗ ਦੀ ਕਾਲੀ ਅਰ ਨੌਂ ਗਜ਼ ਲੰਮੀ ਅਰ ਸਤ ਗਜ਼ ਚੌੜੀ ਸੀ ਦਰਯਾ ਵਿੱਚ ਠੇਲ ਕੇ ਆਪ ਅਰ ਵਜ਼ੀਰ ਨੂੰ ਨਾਲ ਬਹਾਕੇ ਬੇੜੀ ਦੀ ਨਿਆਈਂ ਤਰਦੇ ੨ ਪਾਰ ਲੈ ਗਏ ਜੋ ਹੁਣ ਤੱਕ ਓਥੇ ਪੂਜੀ ਜਾਂਦੀ ਹੈ।

ਪਹਾੜੀ ਪੱਥਰ ਪੂਜਕ ਸੱਚ ਤੋਂ ਅਗਿਆਤ, ਝੂਠ ਅਰ ਵੈਹਮ ਦੇ ਪੁਤਲੇ ਰਾਜੇ ਨੇ ਸ਼ਰਨ ਪੈ ਕੇ ਖਿਮਾਂ ਮੰਗੀ ਅਰ ਈਨ ਮੰਨੀ ਤੇ ਸੇਵਾ ਕੀਤੀ ਅਰ ਇਕ ਰਾਜਪੂਤ ਦੀ ਲੜਕੀ ਨਾਲ ਬੰਦੇ ਦੀ ਸ਼ਾਦੀ ਕਰਵਾ ਦਿੱਤੀ। ਇਸ ਇਸਤ੍ਰੀ ਵਿੱਚੋਂ ਬੰਦੇ ਬਹਾਦਰ ਦਾ ਇਕ ਲੜਕਾ ਹੋਇਆ ਸੀ ਜਿਸਦਾ ਨਾਮ ਜੋਰਾਵਰ ਸਿੰਘ ਸੀ ਅਰ ਦਿੱਲੀ ਵਿੱਚ ਸ਼ਹੀਦ ਹੋਇਆ ਸੀ।

## ਕੁੱਲੂ ਵਾਲੇ ਰਾਜੇ ਦੀ ਚਾਲਾਕੀ ਤੇ ਅੰਤ ਪੱਛੋਤਾਵਾ

ਬਾਬਾ ਬੰਦਾ ਏਥੋਂ ਚੱਲਕੇ ਕੁੱਲੂ ਪਹੁੰਚਿਆ,ਰਾਜੇ ਨੇ ਚਾਲਾਕੀ ਨਾਲ ਸ਼ਾਹੀ ਕਰਿੰਦਿਆਂ ਦੀ ਪ੍ਰੇਰਨਾ ਦੁਆਰਾ ਬੰਦੇ ਨੂੰ ਲੋਹੇ ਦੇ ਪਿੰਜਰੇ ਵਿੱਚ ਬੰਦ ਕਰਕੇ ਮਾਨ ਕੀਤਾ ਕਿ ਸੁਆਦ ਤਾਂ ਹੈ ਕਿ ਅੱਜ ਤੂੰ ਮੇਰੀ ਕੈਦ ਵਿੱਚੋਂ ਨਿਕਲ ਜਾਵੇਂ,ਸੱਦ ਹੁਣ ਤੇਰੇ ਬੀਰ ਤੇ ਮੁਅੱਕਲ ਕਿੱਥੇ ਹਨ? ਵੇਖਾਂ ਤੇਰੀ ਕਰਾਮਾਤ ਤੈਨੂੰ ਕਿਸਤਰਾਂ ਕੱਢ ਲੈ ਜਾਂਦੀ ਹੈ?ਜਿਸ ਨੇ ਪੱਥਰ ਦਰਯਾ ਵਿੱਚ ਤਾਰਕੇ ਅਣ-ਹੁੰਦੀ ਹੁੰਦੀ ਅਸੰਭਵ ਕਰ ਵਖਾਈ ਸੀ ਉਸਦੀਆਂ ਚਾਲਾਂ ਤੋਂ ਕਦ ਘਬਰਾਂਦਾ ਸੀ। ਕਈ ਇਤਿਹਾਸਕਾਰ ਤਾਂ ਲਿਖਦੇ ਹਨ ਕਿ ਬੰਦੇ ਨੂੰ ਗੁਰੂ ਜੀ ਨੇ ਤਨਕ ਠਿਸ ਨਾ ਲੱਗਣ ਦਿੱਤੀ ਝਟ ਪਿੰਜ-ਰਿਓਂ ਬਾਹਰ ਹੋਕੇ ਆਪਣੀ ਫੌਜ ਨੂੰ ਨਾਲ ਲੈਕੇ ਹੱਲਾ ਬੋਲ ਦਿੱਤਾ ਅਰ ਤੋਬਾ ਤੋਬ ਕਰਾਇਆ। ਕਈ ਲਿਖਦੇ ਹਨ ਕਿ ਸੁਧਰ ਸੈਨ ਮੰਡੀ ਪਤੀ ਨੇ ਬਹੁਤ ਸਾਰੀ ਫੌਜ ਲੈਕੇ ਖਾਲਸੇ ਦੀ ਮੱਦਦ ਨਾਲ ਬੰਦੇ ਨੂੰ ਪਿੰਜਰੇ ਵਿੱਚੋਂ ਕੱਢਿਆ ਅਰ ਕੁਲੂਦੇ ਰਾਜੇ ਨੂੰ ਓਸ ਦੀ ਕਰਨੀ ਦਾਫਲ ਭੁਗਤਾਇਆ ਅਰਭਾਈ ਰਤਨ ਸਿੰਘਲਿਖਦਾ ਹੈ ਕਿ ਬੰਦਾ ਆਪਣੀ ਕਰਾਮਾਤ ਦੇ ਬਲ ਨਾਲ ਪਿੰਜਰਾ ਹੀ ਉਡਾ ਕੇ ਮੰਡੀ ਲੈ ਆਇਆ ਪਰ ਵਾਸਤੂ ਵਿੱਚ ਖਾਲਸੇ ਨੇ ਆਪਣੇ ਬਲ ਨਾਲ ਯੁਧ ਕਰਕੇ ਰਾਜੇ ਨੂੰ ਜ਼ੋਰ ਕਰਕੇ ਬੰਦੇ ਨੂੰ ਪਿੰਜਰਿਓਂ ਬਾਹਰ ਕੱਢਿਆ, ਅਰ ਰਾਜੇ ਨੇ ਬਹੁਤ ਸਾਰੀ ਨਕਦੀ ਅਰ ਹੋਰ ਬਹੁਤ ਸਾਮਾਨ ਨਜ਼ਰਾਨਾ ਪੇਸ਼ ਕੀਤਾ ਅਰ ਮਿੰਨਤਾਂ ਤਰਲੇ ਕਰਕੇ ਆਪਣੀ ਕੀਤੀ ਹੋਈ ਭੁਲ ਬਖਸ਼ਾਈ।

## ਬੰਦੇ ਦਾ ਰਾਜਾ ਮੰਡੀ ਦੇ ਪਾਸ ਰਹਿਣਾ

ਕੁਲੂ ਵਾਲੇ ਰਾਜੇ ਨੂੰ ਸੋਧਕੇ ਅਰ ਚੰਬੇ ਵਾਲੇ ਨੂੰ ਆਪਣਾ

ਗੁਲਾਮ ਬਣਾਕੇ ਰਾਜਾ ਸੁਧਰ ਸੈਨ ਪਾਸ ਬੰਦੇ ਨੇ ਆ ਡੇਰਾ ਲਾਯਾ, ਉਧਰ ਬਹਾਦਰ ਸ਼ਾਹ ਦੀ ਮੌਤ ਦੇ ਪਿਛੋਂ ਜਹਾਂਦਾਰ ਕਈਆਂ ਝਗੜਿਆਂ ਤੋਂ ਗੱਦੀ ਤੇ ਬੈਠਾ ਸੀ ਜੋ ਕੁਲ ਇਕ ਸਾਲ ਤੇ ਇੱਕ ਮਹੀਨਾ ਹੀ ਗੱਦੀ ਤੇ ਬੈਠਾ, ਅੰਤ ਨੂੰ ਉਸਦਾ ਅੰਤ ਹੋ ਗਿਆ ਅਰ ਫਰਖਸੀਯਰ ਆਇਆ ਤਾਂ ਉਹ ਭੀ ਘਰੋਗੇ ਝਗੜੇ ਨਜਿੱਠਣ ਲਈ ਸਾਲ ਭਰ ਪੰਜਾਬ ਵੱਲ ਤੱਕ ਨਾਂ ਸੱਕਿਆ, ਲਾਹੌਰ ਦਾ ਸੂਬਾ ਉਂਞ ਆਪਣੀ ਜਾਨ ਲੁਕਾਈ ਫਿਰਦਾ ਸੀ ਚੁਪ ਚਾਪ ਬੈਠਾ ਰਿਹਾ ਅਰ ਖਬਰ ਦੇ ਛੱਡੀ ਕਿ ਹੁਣ ਸੂਬੇ ਭਰ ਵਿਚ ਅਮਨ ਚੈਨ ਹੈ,ਕੋਈ ਰੌਲਾ ਗੌਲਾ ਨਹੀਂ, ਇਸ ਕਰਕੇ ਪਹਾੜੀ ਰਾਜਿਆਂ ਨੂੰ ਸੋਧ ਕੇ ਬੰਦੇ ਨੇ ਸਿੰਘਾਂ ਦੇ ਕਬਜੇ ਵਿੱਚ ਬਹੁਤ ਸਾਰੇ ਇਲਾਕੇ ਸੌਂਪ ਅਰ ਧਨ ਪਦਾਰਥ ਤਾਂ ਅੱਗੇ ਹੀ ਓਹਨਾਂ ਦਾ ਸੀ ਆਪ ਤਾਂ ਪਾਸ ਕੁਝ ਰਖਦਾ ਹੀ ਨਹੀਂ ਸੀ, ਅਮਨ ਚੈਨ ਨਾਲ ਰਾਜੇ ਮੰਡੀ ਵਾਲੇ ਪਾਸ ਟਿਕ ਰਿਹਾ ਅਰ ਓਥੇ ਹੀ ਓਸਦੀ ਕਾਮਨਾ ਅਰਥਾਤ ਜਾਦੂ ਦੇ ਖੇਲ ਵਖਾ ਵਖਾਕੇ ਖੁਸ਼ ਕਰਦਾ ਰਿਹਾ।

## ਜਲਾਲਾ ਬਾਦੀਏ ਜਲਾਲ ਖਾਂ ਤੇ ਖਾਲਸੇ ਦੀ ਚੜ੍ਹਾਈ

ਖਾਲਸੇ ਦਾ ਜਨਮ ਹੀ ਪਰਉਪਕਾਰ ਦੀ ਖਾਤਰ ਹੈ, ਜਦੋਂ ਜਲਾਲ ਖਾਂ ਨੇ ਵੇਖਿਆ ਕਿ ਹੁਣ ਖਾਲਸਾ ਚੁਪ ਹੈ ਨੁਨਾਰਮੇ ਖਾਨਦਾਨ ਦੇ ਰਾਜਪੂਤ ਜੋ ਸਿੰਘ ਸਜੇ ਹੋਏ ਸਨ ਕੈਦ ਕਰ ਰੱਖਿਆ ਅਰ ਕੁਝਕੁ ਤਾਂ ਅਤੀ ਕਸ਼ਟ ਦੇ ਦੇ ਕੇ ਮਾਰ ਦਿਤੇ ਅਰ ਬਾਕੀ ਦਿਆਂ ਨੂੰ ਮਾਰ ਮੁਕਾਣਾ ਚਾਹੁੰਦਾ ਸੀ ਅਰ ਹੋਰ ਅਨਰਥ ਹਿੰਦੂਆਂ ਤੇ ਕਰ ਰਿਹਾ ਸੀ,ਇਹ ਖਬਰ ਜਦੋਂ ਆਰਾਮ ਨਾਲ ਬੈਠੇ ਬੰਦੇ ਬਹਾਦਰ ਦੀ ਕੰਨੀ ਪਈ ਭਲਾ ਕਦੋਂ ਸ਼ਾਂਤੀ ਨਾਲ ਬੈਠ ਸਕਦਾ ਸੀ ? ਅਰ ਅੱਗੇ ਏਸ ਇਲਾਕੇ ਵਿਚ ਬੰਦੇ ਦਾ ਜੋਰ

ਕਾਫੀ ਅਰ ਕਈ ਵਾਰ ਚਲ ਚੁਕਾ ਸੀ ਇਸ ਸਾਰੇ ਇਲਾਕੇ ਦਾ ਭੇਤੀ ਭੀ ਸੀ, ਸਿੰਘਾਂ ਨੂੰ ਵੰਗਾਰਕੇ "ਪਰਉਪਕਾਰ ਕੇ ਕਾਰਨੇ ਮੋਹੇ ਨਾਂ ਆਵੇ ਲਾਜ" ਸਤਿ ਸ੍ਰੀ ਅਕਾਲ ਗਜਾ ਅਰ ਅਰਦਾਸੇ ਸੋਧ ਲੈ ਤੁਰਿਆ।

ਏਧਰ ਪਾਣੀ ਪਤ ਕਰਨਾਲ ਦੇ ਪਰਗਣਿਆਂ ਵਾਲੀ ਫੌਜ ਜੋ ਪੰਜ ਹਜ਼ਾਰ ਤੋਂ ਕੁਝ ਉੱਪਰ ਸੀ ਉਹ ਭੀ ਅਰ ਹੋਰ ਭੀ ਆਸੇ ਪਾਸੇ ਦੇ ਸਿਖ ਮਾਝਾ, ਦੁਆਬਾ, ਮਾਲਵਾ ਸਭ ਭਰਾਵਾਂ ਦੇ ਕਸ਼ਟ ਨੂੰ ਨਿਜ ਕਸ਼ਟ ਸਮਝਦੇ ਚਲੇ ਆਏ। ਦੂਜੀ ਗੱਲ ਜੋ ਵਧੇਰੇ ਸਿੰਘਾਂ ਨੂੰ ਏਧਰ ਖਿੱਚਕੇ ਲਿਆ ਰਹੀ ਸੀ ਉਹ ਇਹ ਸੀ ਕਿ ਅੱਗੇ ਭੀ ਏਧਰੋਂ ਬਹੁਤ ਸਾਰਾ ਮਾਲ ਧਨ ਏਹ ਲੋਕ ਲੈ ਗਏ ਹੋਏ ਸਨ, ਸਾਤੇ ਵਿੱਚ ਜ਼ਾਲਮਾਂ ਨੂੰ ਨਾਸ ਕਰਦੇ ਅਰ ਹਿੰਦੂਆਂ ਨੂੰ ਸੁੱਖ ਦੇ ਸ੍ਵਾਸ ਬਖਸ਼ਦੇ ਜਲਾਲਾ ਬਾਦ ਲੁਹਾਰੀ ਦੇ ਨੇੜੇ ਜਾ ਪੁੱਜੇ ਅਰ ਓਧਰ ਜਦ ਤੋਂ ਜਲਾਲ ਖਾਂ ਨੂੰ ਭੀ ਵਿੜਕ ਲੱਗੀ ਸੀ ਆਪਣੇ ਅਸਰ ਦੇ ਮੁਸਲਮਾਨਾਂ ਨੂੰ ਜੋ ਕਿ ਜਹਾਦ ਦੇ ਪੱਕੇ ਸਨ, ਬੁਲਾਕੇ ਉਭਾਰਿਆ ਅਰ ਤਿਆਰੀ ਕਰ ਦਿੱਤੀ।

ਪਰ ਖਾਲਸੇ ਨੇ ਅੱਡ ਪਾਸ ਦੇ ਨੱਗਰ ਮੀਰਾਂ ਪੁਰ, ਦਿਓਬਨ, ਮੁਜ਼ੱਫਰ ਨਗਰ, ਮਨਹਾਰ, ਮੇਰਠ ਆਦਿ ਸ਼ੈਹਰਾਂ ਤੇ ਹੱਥ ਸਾਫ ਕਰਕੇ ਜਲਾਲਾ ਬਾਦ ਨੂੰ ਜਾ ਘੇਰਿਆ।

ਜਲਾਲਾ ਬਾਦ ਲੁਹਾਰੀ ਪਿੰਡ ਦੀ ਸਾਰੀ ਵਿਥਿਆ ਪਿੱਛੇ ਦੱਸ ਆਏ ਹਾਂ, ਇਹ ਸ਼ੈਹਰ ਰਾਜਪੂਤਾਂ ਨੂੰ ਮਨੀ ਰਾਮ ਬ੍ਰਾਹਮਣ ਨੇ ਧੋਖੇ ਨਾਲ ਮਰਵਾ ਕੇ ਜਲਾਲ ਖਾਂ ਅਰ ਹਸਨ ਖਾਂ ਦੇ ਕਬਜ਼ੇ ਕਰਵਾ ਦਿੱਤਾ ਹੋਇਆ ਸੀ, ਸਿੰਘਾਂ ਨੇ ਹੁਣ ਦੂਜੀ ਵਾਰ ਇਸ ਤੇ ਚੜ੍ਹਾਈ ਕੀਤੀ, ਪਿੰਡ ਚਹੁੰ ਪਾਸੀਂ ਘੇਰ ਲਿਆ,ਦੀਨ ਦੇ ਨਾਮ ਤੇ ਲੜਨ ਵਾਲੇ ਭਾਵੇਂ ਵਧ ਵਧ ਕੇ ਲੜਦੇ ਰਹੇ ਪਰ ਪੇਸ਼ ਕੁਝ ਨਾ ਗਈ ਪਿੰਜਰੇ ਪਿਆ ਚੂਹਾ ਜਿਉਂ ਬਿੱਲੀ ਪਾਸੋਂ ਚੌਹੀਂ ਪਾਸੀ ਉਛਲਦਾ ਟੱਪਦਾ ਹੈ

ਅਰ ਰਾਹ ਨਹੀਂ ਲੱਭਦਾ ਇਹ ਹਾਲ ਏਹਨਾਂ ਤੁਰਕਾਂ ਦਾ ਹੋਇਆ, ਬਹੁਤ ਸਾਰੇ ਤਾਂ ਘਾਬਰ ਕੇ ਹੀ ਮਰ ਗਏ ਅਰ ਕਈ ਏਸ ਖਿਆਲ ਤੇ ਕਿ ਹੁਣ ਆ ਤਾਂ ਗਏ ਹਾਂ ਕਿਉਂ ਗੀਦੀ ਹੋਕੇ ਮਰੀਏ, ਮਾਰ ਖਾ ਖਾ ਜਹੱਨਮ ਨੂੰ ਪੁੱਜੇ, ਜਲਾਲ ਖਾਂ ਨੇ ਮੈਦਾਨ ਹੱਥੋਂ ਜਾਂਦਾ ਵੇਖਕੇ ਹੋਰ ਫੌਜ ਘੱਲੀ ਪਰ ਉਹ ਭੀ ਕੁਝ ਮਰ ਗਈ ਅਰ ਕੁਝ ਭੱਜਕੇ ਕਿਲੇ ਵੜ ਗਈ, ਪਰ ਸਿੰਘਾਂ ਨੇ ਪਿੱਛਾ ਨਹੀਂ ਛੱਡਿਆ, ਸੁਰਤ ਨਹੀਂ ਸੰਭਲਣ ਦਿੱਤੀ, ਅਜਿਹੀ ਹਫੜਾ ਦਫੜੀ ਪਾਈ ਕਿ ਬਹਿ-ਸ਼ਤ ਜਾਣ ਦੇ ਚਾਹਵਾਨਾਂ ਨੂੰ ਦੋਜ਼ਖ ਵਿੱਚ ਪੁਚਾਇਆ, ਜਲਾਲ ਖਾਂ ਭੀ ਪੁਤਰ ਭਤੀਜੇ ਅਰ ਹੋਰ ਸਾਕ ਸਰਬੰਧੀ ਖਾਲਸੇ ਦੀ ਤਲਵਾਰ ਦਾ ਖਾਜਾ ਬਣਾ ਅਰ ਆਪ ਕਿਸੇ ਵੱਲ ਨੂੰ ਮੂੰਹ ਕਰ ਗਿਆ, ਸਿੰਘਾਂ ਨੇ ਭੀ ਭਰਾਵਾਂ ਦੇ ਬਦਲੇ ਰੱਜ ਰੱਜ ਕੇ ਲੀਤੇ ਜੋ ਹੱਥ ਆਇਆ ਪਾਰ ਬੁਲਾਇਆ, ਅਰ ਲੁੱਟ ਮਾਰ ਕਰਦੇ ਜੋ ਲੱਭਾ ਲੈਕੇ ਅੱਠ ਕੁ ਕੋਹ ਪਿਛਾਂਹ ਹਟਕੇ ਆ ਡੇਰੇ ਲਾਏ ਅਰ ਫੱਟੜ ਭਰਾਵਾਂ ਦੀ ਯੋਗ ਸੇਵਾ ਕਰਕੇ ਉਨ੍ਹਾਂ ਨੂੰ ਫੇਰ ਤਿਆਰ ਬਰ ਤਿਆਰ ਕੀਤਾ ਅਰ ਖੁਸ਼ੀ ਵਿਚ ਮਸਤ ਹੁੰਦੇ ਵਾਹਿਗੁਰੂ ਜੀ ਕੀ ਫਤਹ ਦੇ ਨਾਹਰੇ ਪੁਕਾਰਦੇ ਕਰਨਾਲ ਵੱਲ ਆ ਗਏ।

ਭਾਵੇਂ ਇਸ ਜੁੱਧ ਵਿੱਚ ਬੰਦੇ ਦਾ ਕੋਈ ਹੱਥ ਨਹੀਂ ਸੀ ਪਰ ਫੇਰ ਭੀ ਲੋਕ ਬੜਾ ਭੈ ਕਰਦੇ ਰਹੇ ਅਰ ਅੱਗੋਂ ਨਜ਼ਰਾਨੇ ਲੈਕੇ ਮਿਲਦੇ ਰਹੇ, ਇਸ ਇਲਾਕੇ ਵਿੱਚ ਤਾਂ ਬੰਦੇ ਦੇ ਨਾਮ ਤੋਂ ਮੁਸਲਮਾਨ ਥਰ ਥਰ ਕੰਬਦੇ ਅਰ ਹਿੰਦੂ ਖੁਸ਼ ਹੁੰਦੇ ਸਨ।

## ਤਰਾਵੜੀ ਦੀ ਲੜਾਈ

ਜਦੋਂ ਸਿੰਘ ਏਧਰ ਚਲੇ ਆਏ ਸਨ ਤਦ ਤਰਾਵੜੀ ਦੀ ਸਰਾਂ ਵਿੱਚ ਵਜੀਦ ਖਾਂ ਅਮੀਨ ਖਾਂ ਨੇ ਸ਼ਾਹੀ ਫੌਜ ਲਿਆ ਕੱਠੀ ਕਰ ਰੱਖੀ ਸੀ, ਸਿੰਘਾਂ ਨੂੰ ਇਹ ਗੱਲ ਨ ਭਾਈ ਅਰ ਬਿਨਾਂ ਬੰਦੇ ਦੀ ਸਲਾਹ

ਦੇ ਸਿੰਘਾਂ ਨੇ ਵਜੀਦ ਖਾਂ ਅਮੀਨ ਖਾਂ ਅਰ ਮਹਾਵਤ ਖਾਂ ਫੌਜ-
ਦਾਰਾਂ ਨੂੰ ਹੁਕਮ ਭੇਜਿਆ ਕਿ ਸਰਾਂ ਖਾਲੀ ਕਰਕੇ ਘਰਾਂ ਨੂੰ
ਚਲੇ ਜਾਓ ਨਹੀਂ ਤਾਂ ਖਾਲਸੇ ਦਾ ਹੱਲਾ ਝੱਲੋ, ਹੁੰਦੇ ਪਿਓ ਹਰਾਮ
ਦਾ ਅਰ ਹੁੰਦੇ ਬਲ ਨਕੰਮਾ ਕੌਣ ਅਖਵਾਂਦਾ ਹੈ? ਝੱਟ ਇਹ ਭੀ
ਕਰਨਾਲ ਅਰ ਤਰਾਵੜੀ ਦੇ ਵਿਚਕਾਰ ਸਿੰਘਾਂ ਦਾ ਮੁਕਾਬਲਾ
ਕਰਨ ਲਈ ਆ ਡਟੇ, ਅਸਲ ਵਿੱਚ ਸਿੰਘ ਤਾਂ ਸੱਚ ਮੁੱਚ ਧਰਮ
ਪਿੱਛੇ ਜਾਨਾਂ ਦੇ ਰਹੇ ਸਨ ਪਰ ਮੁਸਲਮਾਨ ਭਾਵੇਂ ਕੌਮੀ ਜੰਗ
ਕਹਿਕੇ ਲੜਦੇ ਸਨ ਪਰ "ਬੱਧਾ ਚੱਟੀ ਜੋ ਭਰੇ ਨਾ ਗੁਣ ਨ
ਉਪਕਾਰ" ਵਾਲੀ ਗੱਲ ਹੋ ਰਹੀ ਸੀ। ਸਿੰਘਾਂ ਦਾ ਨਾਮ ਸੁਣਕੇ ਹੀ
ਸਰਾਂ ਵੇਹਲੀ ਕਰਕੇ ਅਮੀਨ ਗੜ੍ਹ ਵੱਲ ਤੁਰਕਾਨੀ ਫੌਜ ਚਲੀ
ਗਈ, ਇਹ ਅਮੀਨ ਗੜ੍ਹ ਓਹ ਥਾਂ ਹੈ ਜਿੱਥੇ ਕਈ ਯੁੱਧ ਹੋ ਚੁਕੇ
ਹਨ ਕਈ ਜੀਵਾਂ ਦਾ ਲਹੂ ਪੀ ਪੀ ਇਹ ਧਰਤੀ ਥੇਹ ਹੋ ਰਹੀ ਹੈ
ਅਰ ਹੁਣ ਭੀ ਇਹੀ ਇੱਛਾ ਕਰ ਰਹੀ ਹੈ। ਦੇਵਨੇਤ ਜਿਵੇਂ ਮਨੁੱਖਾਂ
ਵਿੱਚ ਭੇਤ ਹੈ ਤਿਵੇਂ ਥਾਵਾਂ ਵਿੱਚ ਭੀ ਭੇਤ ਹੈ, ਕਈ ਥਾਵਾਂ ਅਜੇ-
ਹੀਆਂ ਹਨ ਕਿ ਓਥੇ ਦਿਨ ਰਾਤ ਜੀਵ ਮਾਰੇ ਜਾਂਦੇ ਹਨ ਯਥਾ—
ਬੁੱਚੜਖਾਨੇ ਆਦਿਕ ਅਰ ਕਈ ਅਸਥਾਨ ਅਜੇਹੇ ਹਨ ਕਿ ਅਨੇਕ
ਜੀਵਾਂ ਦੀ ਪਾਲਨਾ ਹੁੰਦੀ ਹੈ ਅਰ ਲੰਗਰ ਖੁੱਲ੍ਹੇ ਰਹਿੰਦੇ ਹਨ
ਅਰ ਗੁਰੂ ਜੱਸ ਹੋ ਰਿਹਾ ਹੈ, ਯਥਾ—ਗੁਰਦੁਆਰੇ ਆਦਿ ਧਰਮ
ਅਸਥਾਨ। ਇਸ ਥੇਹ ਦੀ ਬਾਬਤ ਇਤਿਹਾਸ ਗਵਾਹੀ ਦੇਂਦੇ ਹਨ
ਕਿ ਪੈਹਲਾਂ ਏਥੇ ਕੋਰਵਾਂ ਪਾਡਵਾਂ ਦਾ ਜੁੱਧ ਹੋਇਆ, ਦੂਜੇ ਮਹਾਬ
ਦੀਨ ਗੌਰੀ ਅਰ ਪ੍ਰਿਥੀ ਰਾਜ ਦੀ ਸੈਨਾਂ ਦਾ ਖੂਨ ਭੀ ਇਸ ਧਰਤੀ
ਨੇ ਪੀਤਾ, ਤੀਜੇ ਗੌਰੀ ਪਠਾਨ ਅਰ ਤੁਗਲਕਾਂ ਦੀ ਲੜਾਈ ਭੀ
ਏਥੇ ਹੀ ਹੋਈ, ਚੌਥੇ ਇਬਰਾਹੀਮ ਲੋਦੀ ਅਰ ਬਾਬਰ ਬਾਦਸ਼ਾਹ
ਨੇ ਭੀ ਏਥੇ ਹੀ ਲਹੂ ਦੇ ਗੱਫੇ ਇਸ ਧਰਤੀ ਨੂੰ ਛਕਾਏ, ਪੰਜਵੇਂ
ਮੁਗ਼ਲਾਂ ਦੀ ਅਰ ਨਾਦਰ ਸ਼ਾਹੀ ਕਜ਼ਲਬਾਸ਼ਾਂ ਦੀ ਭੀ ਘਮਸਾਨ

ਚੋਦੋਂ ਏਥੇ ਹੀ ਮਚੀ, ਛੇਵੇਂ ਐਹਮਦ ਸ਼ਾਹ ਦੁਰਾਨੀ ਅਰ ਮਰ-ਹੱਟਿਆਂਦੀਵੱਢ ਟੁੱਕ ਭੀਏਥੇ ਹੀ ਹੋਈ,ਗੱਲ ਕੀ ਬੜੇ ੨ ਜੋਧਿਆਂ ਦਾ ਲਹੂ ਇਸ ਨਾ ਮੁਰਾਦ ਧਰਤੀ ਨੇ ਹੀ ਪੀਤਾ, ਲੇਖਾ ਕੀਤਾ ਨਹੀਂ ਜਾਂਦਾਕਿ ਏਥੇ ਕਿਤਨੇਕਜੁਧ ਹੋਏ। ਜੀਵਾਂਦੇ ਲਹੂ ਦੀ ਤਿਹਾਈ ਏਹ ਕੁਰਖਤ ਧਰਤੀ ਹੁਣ ਫੇਰ ਆਪਣਾ ਮੂੰਹ ਲਾਲ ਕਰਨ ਨੂੰ ਫਿਰਦੀ ਹੈ, ਸੱਚ ਹੈ ਕਿ ਇਕ ਧਰਤੀ ਹੈ ਉਸਤੇ ਈਸ਼ੂਰ ਭਜਨ, ਕੀਰਤਨ, ਦਾਨ ਅਰ ਇਕ ਧਰਤੀ ਅਜਿਹੀ ਹੈ ਕਿ ਅਨੇਕਾਂ ਹੀ ਜੀਵਾਂ ਦਾ ਘਾਣ ਮਚਿਆ ਰਹਿੰਦਾ ਹੈ।

## ਲੜਾਈ ਦਾ ਆਰੰਭ

ਜ਼ੁਲਮ ਦਾ ਨਾਸ ਕਰਨ ਵਾਲੇ ਅਰ ਧਰਮ ਦਾ ਪ੍ਰਚਾਰ ਕਰਕੇ ਦੁਖੀ ਦੇਸ ਨੂੰ ਸੁਖੀ ਕਰਨ ਵਾਲੇ ਸੂਰਬੀਰ ਖਾਲਸੇ ਦਾ ਨਿਰਾ ਪੂਰਾ ਗੁਰੂ ਹੀ ਸੰਗੀ ਸਾਥੀ ਸੀ, ਏਹਨਾਂ ਨੂੰ ਸਿਵਾਇ ਗੁਰੂ ਦੇ ਹੋਰ ਕੋਈ ਆਸਰਾ ਨਹੀਂ। ਜਿੰਨੀ ਕੁਰਬਾਨੀ ਹੁੰਦੀ ਰਹੀ ਉਸਦੇ ਲਿਖਣ ਲਈ ਬੜੇ ਸਮੇਂ ਦੀ ਲੋੜ ਹੈ, ਓਧਰ ਤੁਰਕਾਨੀ ਅੱਤਿਆਚਾਰਾਂ ਨੂੰ ਵਰਣਨ ਕਰਨ ਦੀ ਸ਼ਕਤ ਕਲਮ ਵਿੱਚ ਨਹੀਂ, ਉਹ ਉਹ ਉਪੱਦ੍ਰਵ ਏਹਨਾਂ ਜ਼ਾਲਮਾਂ ਨੇ ਕੀਤੇ ਜਿਨ੍ਹਾਂ ਨੂੰ ਅਸੈਹ ਕਹਿਕੇ ਬੱਸ ਹੀ ਕਰਨੀ ਪੈਂਦੀ ਹੈ।

ਜਦੋਂ ਵਜੀਦ ਖਾਂ ਫੌਜਦਾਰ ਪਾਨੀਪਤ ਵਾਲੇ ਨੇ ਬਹੁਤ ਸਾਰੀ ਫੌਜ ਅਰ ਹੋਰ ਪੇਂਡੂ ਮੁਸਲਮਾਨ ਦੀਨ ਦੇ ਨਾਮ ਤੇ ਲੜਨ ਵਾਲੇ ਅਕੱਠੇ ਕਰਕੇ ਸਿੰਘਾਂ ਵੱਲ ਰੁਖ ਕੀਤਾ ਤਾਂ ਬਾਬਾ ਬਾਜ ਸਿੰਘ ਅਰ ਭਾਈ ਰਾਮ ਸਿੰਘ ਨੇ ਜੋ ਦੇਸ ਤਿਰਾਵੜੀ ਪ੍ਰਗਣੇ ਦੇ ਪ੍ਰਬੰਧਕ ਸਨ ਏਨ੍ਹਾਂ ਦੀ ਵੱਡੀ ਤੋਂ ਵੱਡੀ ਤਜਾਰੀ ਸੁਣਕੇ ਕੁਝ ਭੈ ਨਾ ਕੀਤਾ ਅਰ ਮੁਕਾਬਲੇ ਲਈ ਅਮੀਨ ਗੜ੍ਹ ਦੇ ਪਾਸ ਜਾ ਡਟੇ,ਕੁਝ ਪੈਹਲੀ ਜਿੱਤ ਦਾ ਹੌਸਲਾ ਸੀ ਅਰ ਕੁਝ ਖਾਲਸਾ ਅੱਗੇ ਹੀ ਨਿਰ-

ਭਉ ਨਿਰਵੈਰ ਦਾ ਸੇਵਕ ਸੀ, ਕੁਝ ਭੀ ਪ੍ਰਵਾਹ ਨਾ ਕੀਤੀ ਅਰ ਅਜੇਹੇ ਜ਼ੋਰ ਦੀ ਤਲਵਾਰ ਵਾਹੀ ਕਿ ਸ਼ਾਹੀ ਫੌਜ ਦੇ ਪੈਰ ਉਖੜ ਖਲੋਤੇ ਅਰ ਤੋਬਾ ਤੋਬ ਕਰ ਉਠੇ ਤੇ ਮਹਾਵਤ ਖਾਂ ਜੋ ਕਿ ਖਾਨ ਖਾਨਾਂ ਦਾ ਪੋਤਰਾ ਸੀ ਬੜੀ ਭਾਰੀ ਫੌਜ ਲੈਕੇ ਆ ਪੁੱਜਾ, ਪਰ ਸ਼ੇਰ ਖਾਲਸੇ ਨੇ ਬਾਬਾ ਕਾਹਨ ਸਿੰਘ ਤੇ ਮੀਰੀ ਸਿੰਘ ਦੀ ਪ੍ਰੇਰਨਾਂ ਅਰ ਲਲਕਾਰ ਨਾਲ ਆਉਂਦੀ ਕੁਮਕ ਨੂੰ ਜੋ ਸੰਘਣੇ ਜੰਗਲ਼ ਵਿੱਚ ਵੜਕੇ ਅਪਨਾ ਬਚਾਓ ਚਾਹੁੰਦੀ ਸੀ ਅਜੇਹਾ ਦਰੜਿਆ ਕਿ ਤੋਬਾਤੋਬਪੁਕਾਰਉਠੇ, ਕਿਉਂਕਿ ਸਿੰਘ ਤਾਂ ਜੰਗਲਾਂ ਦਿਆਂ ਕੰਡਿਆਂ ਨੂੰ ਰੂਈਂ ਸਮਝਦੇ ਸਨ। ਸ਼ਾਹੀ ਫੌਜ ਦਾ ਬੁਰਾ ਹਾਲ ਹੋਇਆ ਘਰਾਂ ਤੋਂ ਜਾਂ ਛਾਉਣੀਆਂ ਤੋਂ ਉੱਠਕੇ ਸੁਖਿਆਰੇ ਆਦਮੀ ਜੰਗਲਾਂ ਬਨਾਂ ਵਿੱਚ ਸ਼ੇਰ ਵਾਕਰਾਂ ਗਸ਼ਤ ਕਰਨ ਵਾਲਿਆਂ ਨਾਲ ਕੀ ਟਾਕਰਾ ਕਰ ਸਕਦੇ ਸਨ, ਥਿੜਕ ਗਏ ਅਰ ਨੱਸ ਭੱਜ ਟੁਰੇ, ਸਿੰਘਾਂ ਦੇ ਹੌਂਸਲੇ ਵੱਧਦੇ ਵੇਖਕੇ ਫੀਰੋਜ਼ ਖਾਂ ਮੇਵਾੜੀ ਨੂੰ ਰੋਹ ਚੜ੍ਹਿਆ ਅਰ ਸਰਦਾਰ ਖਾਂ ਨੂੰ ਕਿਹਾ ਕਿ ਜੇ ਇਹ ਹਾਲ਼ ਹੈ ਤਾਂ ਅਸੀਂ ਕੀ ਮੂੰਹ ਲੈਕੇ ਬਾਦਸ਼ਾਹ ਦੇ ਪਾਸ ਪੁੱਜਾਂਗੇ? ਸਾਡਾ ਤਾਂ ਉਹ ਬੁਰਾ ਹਾਲ ਕਰੂਗਾ, ਫੌਜ ਨੂੰ ਪ੍ਰੇਰਨਾਂ ਕਰਕੇ ਅਰ ਬਰਾਰੇ ਦੇ ਸੱਯਦਾਂ ਦੀ ਮਦਦ ਮੰਗਾਕੇ ਤੇ ਗੁੱਸਾ ਖਾਕੇ ਸਿੰਘਾਂ ਤੇ ਇਕ ਵਾਰਗੀ ਹਨੇਰੀ ਵਾਂਗ ਜਾ ਪਏ, ਭਾਵੇਂ ਸਿੰਘਾਂ ਨੇ ਬੜੀ ਸ਼ਾਨ ਦਾ ਟਾਕਰਾ ਕੀਤਾ ਪਰ ਫੇਰ ਭੀ ਥੋੜੀ ਚੀਜ਼ ਥੋੜੀ ਹੀ ਹੁੰਦੀ ਹੈ, ਰੁਖ ਵੇਖਕੇ ਮੈਦਾਨ ਛੱਡ ਹਰਨ ਹੋ ਗਏ, ਪਰ ਜੋ ਕਾਬੂ ਆ ਗਏ ਓਹਨਾਂ ਨਾਲ ਜ਼ਾਲਮਾਂ ਨੇ ਅਤ ਅੱਤਿਆਚਾਰੀ ਕੀਤੀ, ਜਿਊਂਦੇ ਦ੍ਰੱਖਤਾਂ ਨਾਲ ਲਟਕਾਏ ਗਏ ਅਰ ਉਨ੍ਹਾਂ ਦਾ ਮਾਸ ਪੰਛੀਆਂ ਨੇ ਅਹਾਰ ਕੀਤਾ, ਇਸ ਧਰਤੀ ਤੇ ਇਹ ਜੰਗ ਭੀ ਪਿਛਲਿਆਂ ਜੁੱਧਾਂ ਨਾਲੋਂ ਚਾਰ ਰੱਤੀਆਂ ਵੱਧ ਸੀ ਘੱਟ ਨਹੀਂ ਸੀ।

# ਹੁਣ ਫੇਰ ਸਰਹੰਦ ਤੇ ਹੱਲਾ

ਜਿੱਤ ਵਿੱਚ ਕੁਝ ਅਜੇਹੀ ਬਰਕਤ ਹੈ ਕਿ ਹੌਂਸਲੇ ਨੂੰ ਵਧਾਕੇ ਕਮਜ਼ੋਰੀ ਘਟਾ ਦੇਂਦੀ ਹੈ, ਫੀਰੋਜ਼ ਖਾਂ ਦਾ ਟੋਣਾ ਫੁਰ ਗਿਆ ਅਰ ਸਿੰਘ ਭਾਂਜ ਖਾ ਗਏ ਸਨ ਸਰਹੰਦ ਨੂੰ ਮੂੰਹ ਕੀਤਾ, ਅਰ ਆਸੇ ਪਾਸੇ ਦੇ ਮੁਸਲਮਾਨ ਭੀ ਜੋ ਸਿੰਘਾਂ ਦੇ ਨਾਮ ਨੂੰ ਸੁਣਕੇ ਹੀ ਪੀਲੇ ਭੂਕ ਵਰਗੇ ਹੋ ਜਾਂਦੇ ਸਨ ਅੱਜ ਸਾਹਨੇ ਵਾਕਰਾ ਧੌਣਾਂ ਕੱਢਾਂ ਤੇ ਐਲੀ ਐਲੀ ਪੁਕਾਰਦੇ ਨਾਲ ਹੋ ਟੁਰੇ, ਪਰ ਅੱਗੇ ਭੀ ਕੋਈ ਕੱਚ ਦੀਆਂ ਵੰਗਾਂ ਪਾਈ ਨਹੀਂ ਬੈਠੇ ਸਨ, ਵੈਰੀ ਦਾ ਆਗਮਨ ਸੁਣਕੇ ਜੋ ਫੌਜਦਾਰ ਸਰਦਾਰ ਸਿੰਘ ਓਥੇ ਰਹਿੰਦੇ ਸਨ ਵੈਰੀਆਂ ਦੇ ਦਲ ਨੂੰ ਰੋਕਨ ਵਾਸਤੇ ਖਾਰਾਂ ਦੇ ਓਹਲੇ ਹੱਲਾ ਦੁਸ਼ਮਨ ਦਾ ਰੋਕਦੇ ਹੋਏ ਚਾਰ ਪੈਹਰ ਦਿਨ ਬੜੀ ਜਾਨ ਨਸਾਰੀ ਨਾਲ ਲੜਦੇ ਰਹੇ ਆਖਰ ਰਾਤ ਪੈ ਗਈ, ਭਾਵੇਂ ਲੜਾਈ ਬੰਦ ਹੋ ਚੁਕੀ ਸੀ ਪਰ ਫੇਰ ਭੀ ਕੁਝ ਨਾ ਕੁਝ ਠੂਹ ਠਾਹ ਹੁੰਦੀ ਰੈਹ ਹੀ।

ਸਿੰਘਾਂ ਨੇ ਸੋਚਿਆ ਕਿ ਹੁਣ ਸਹਾਇਤਾ ਮਿਲਣੀ ਮੁਸ਼ਕਲ ਹੈ ਜੋ ਕੁਝ ਧਨ ਪਦਾਰਥ ਮਾਲ ਅਸਬਾਬ ਪਾਸ ਸੀ ਖੱਚਰਾਂ ਘੋੜਿਆਂ ਤੇ ਊਠਾਂ ਤੇ ਲੱਦਕੇ ਸਰਹੰਦ ਵੇਹਲੀ ਕਰ ਦਿੱਤੀ ਅਰ ਲੋਹ ਗੜ੍ਹ ਨੂੰ ਤੁਰ ਪਏ।

ਸ਼ੰਮਸ ਖਾਂ ਫੌਜਦਾਰ ਨੇ ਮੌਕਿਆ ਤਾੜਕੇ ਸਰਹੰਦ ਤੇ ਆਪਣਾ ਕਬਜ਼ਾ ਕਰ ਲਿਆ, ਇਹ ਗੱਲ ਮੁਹੰਮਦ ਅਮੀਨ ਖਾਂ ਚੀਨੀ ਬਹਾਦਰ ਨੂੰ ਕੰਡੇ ਵਾਂਗਰ ਚੁੱਭੀ ਅਰ ਉਹ ਸ਼ੰਮਸ ਖਾਂ ਤੋਂ ਸ੍ਰਹੰਦ ਛੁਡਾਨ ਅਰ ਬਾਦਸ਼ਾਹ ਤੋਂ ਦੰਡ ਦੁਆਣ ਦੇ ਫਿਕਰ ਵਿੱਚ ਹੋ ਗਿਆ, ਝੱਟ ਬਾਦਸ਼ਾਹ ਨੂੰ ਸ਼ੰਮਸ ਖਾਂ ਦੀ ਬਾਬਤ ਗੁਮਰਾਹ ਕੀਤਾ ਸਗੋਂ ਜਤਾਯਾ ਕਿ ਛੇਤੀ ਬਾਗ਼ੀ ਹੋਣਾ ਚਾਹੁੰਦਾ ਹੈ ਅਰ ਸਿੱਖਾਂ ਨੂੰ ਦਰ ਪਰਦਾ ਮਦਦ ਦੇਕੇ ਸ਼ਾਹੀ ਫੌਜ ਤੇ ਵਾਰ ਕਰਨਾ ਚਾਹੁੰਦਾ

ਹੈ । ਬਾਦਸ਼ਾਹ ਨੇ ਉਸਦੀ ਚੁਗਲੀ ਸੁਣਕੇ ਉਸਦੇ ਪਾਸੋਂ ਫੌਜਦਾਰੀ ਖੋਹਕੇ ਉਸਨੂੰ ਆਪਣੇ ਘਰ ਪੁਚਾ ਦਿੱਤਾ, ਅਰ ਚੀਨੀ ਬਹਾਦਰ ਹਰਾਵਲ ਨੇ ਆਪਣੇ ਹੋਰਨਾਂ ਸਹਾਇਕਾਂ ਸਮੇਤ ਸਰਹੰਦ ਤੇ ਕਬਜ਼ਾ ਜਮਾ ਲੀਤਾ, ਪਰ ਸਿੰਘ ਇਕ ਭੀ ਹੱਥ ਨਾ ਆਇਆ, ਕਿਉਂਕਿ ਉਹ ਲੋਹ ਗੜ੍ਹ ਪੁੱਜ ਗਏ ਸਨ ਅਰ ਬੰਦਾ ਬਹਾਦਰ ਭੀ ਇਹ ਗੱਲ ਸੁਣਕੇ ਕਿ ਅਮੀਨ ਖਾਂ ਏਧਰ ਆ ਰਿਹਾ ਹੈ ਅਰ ਬਾਦਸ਼ਾਹ ਨੇ ਭੀ ਆਪਣਾ ਇਰਾਦਾ ਹਮਲਾ ਕਰਨ ਦਾ ਪੱਕਾ ਕਰ ਲਿਆ ਹੈ । ਬੰਦੇ ਨੇ ਖਾਲਸੇ ਨੂੰ ਹੁਕਮ ਦਿੱਤਾ ਕਿ ਉੱਦਮੀ ਦਾ ਸਹਾਈ ਈਸ਼੍ਵਰ ਹੁੰਦਾ ਹੈ, ਜੋ ਤੁਸੀਂ ਜਾਣਦੇ ਹੋ ਕਿ ਸਾਡੇ ਪਾਸ ਮੁਕਾਬਲੇ ਲਈ ਸਾਮਾਨ ਅਸਬਾਬ ਘੱਟ ਹੈ ਕੁਝ ਪ੍ਰਵਾਹ ਨਾ ਕਰੋ, ਅਰ ਨਿਰਭੈਤਾ ਨਾਲ ਕੰਮ ਕਰੋ, ਜੋ ਲੱਭੇ ਦੋਹ ਖਾਹ ਲਵੋ । ਸਿੰਘਾਂਨੂੰ ਏਨਾਂ ਇਸ਼ਾਰਾ ਹੀ ਕਾਫੀ ਸੀ, ਜੱਥੇ ਬਣਾਕੇ ਅੱਡ ਪਾਸ ਦੇ ਜਗੀਰਦਾਰ, ਰਈਸ, ਨਵਾਬ ਚੌਧਰੀ ਸਭ ਲੁੱਟ ਲਏ ਅਰ ਜੰਗੀ ਸਾਮਾਨ ਜੋ ਹੱਥ ਆਇਆ ਗੱਫੇ ਮਾਰਿਆ।

## ਲੋਹ ਗੜ੍ਹ ਦੀ ਲੜਾਈ

ਏਧਰੋਂ ਮੁਹੰਮਦ ਅਮੀਨ ਖਾਂ ਅਰ ਓਧਰੋਂ ਬਾਦਸ਼ਾਹ ਨੇ ਚੰਗੇ ਚੰਗੇ ਚੋਣਵੇਂ ਸ੍ਰਦਾਰ ਜਿਨ੍ਹਾਂ ਨੂੰ ਕਿ ਬੜੇ ਭਾਰੀ ਜੋਧੇ ਜੁੱਧ ਜਿਤੂ ਅਰਥਾਤ ਲੁਤਫ਼ ਖਾਂ, ਰੁਸਤਮ ਦਿਲ ਖਾਂ ਆਦਿਕਾਂਨੂੰ ਭੇਜ ਦਿੱਤਾ, ਪਰ ਖਾਲਸਾ ਜੀ ਨੇ ਵੀ ਅਪਨੀ ਹਿੰਮਤ ਨਾਲ ਛੇ ਸਤ ਮਹੀਨੇ ਦੀ ਰਸਦ ਅਰ ਜੰਗੀ ਸਾਮਾਨ ਕਾਫੀ ਲੁੱਟਕੇ ਜਮਾ ਕਰ ਲੀਤਾ ਸੀ। ਤੁਰਕਾਨੀ ਫੌਜ ਨੇ ਭੀ ਲੋਹ ਗੜ੍ਹ ਤੋਂ ਪੰਜ ਪੰਜ ਸਤ ਸਤ ਕੋਹ ਆਲੇ ਦੁਆਲੇ ਆ ਡੇਰੇ ਲਾਏ, ਏਹ ਕਿਲਾ ਮਖਲਸ ਖਾਂ ਨੇ ਸ਼ਾਹ ਜਹਾਨ ਦੇ ਐਹਦ ਵਿੱਚ ਬਨਵਾਇਆ ਸੀ ਇਸਦੇ ਇਰਦ ਗਿਰਦ ਦੋ ਖੱਡਾਂ ਪਾਣੀ ਨਾਲ ਭਰੀਆਂ ਰਹਿੰਦੀਆਂ ਸਨ

ਅਰ ਉੱਚੇ ਉੱਚੇ ਪਹਾੜ ਭੀ ਬਹੁਤ ਸਨ ਅਰ ਸ਼ਿਕਾਰ ਗਾਹ ਭੀ ਸੀ, ਸਿੰਘਾਂ ਭੀ ਸ਼ਾਹੀ ਫੌਜ ਨੂੰ ਆਉਂਦਾ ਸੁਣਕੇ ਵਧੇਰੇ ਤੇਜ਼ੀ ਨਾਲ ਹੱਥ ਮਾਰ ਕੇ ਕਿਲੇ ਦੇ ਪਾਸ ਉੱਚੇ ਟਿੱਬੇ ਤੇ ਆ ਮੋਰਚੇ ਕਾਇਮ ਕਰ ਲਏ।

ਸ਼ਾਹੀ ਫੌਜ ਦੇ ਫੌਜਦਾਰ ਆਪਣੀ ੨ ਬੁੱਧੀ ਅਨੁਸਾਰ ਤਜਵੀਜ਼ਾਂ ਕਰ ਰਹੇ ਸਨ, ਕੋਈ ਕਹਿੰਦਾ ਸੀ ਕਿ ਹੱਲਾ ਕਰ ਲਵੋ ਅਰ ਨਾਕੇ ਬੰਦ ਕਰ ਰੱਖੋ ਤਾਂਕਿ ਰਸਦ ਪਾਣੀ ਦਾ ਆਉਣਾ ਜਾਣਾ ਬੰਦ ਕੀਤਾ ਜਾਵੇ ਅਰ ਭੁੱਖ ਦੇ ਦੁੱਖੋਂ ਮਰ ਜਾਣਗੇ, ਕੋਈ ਚਾਹੁੰਦਾ ਸੀ ਕਿ ਹਮਲਾ ਕਰਕੇ ਕਿਲੇ ਅੰਦਰ ਜਾ ਵੜੀਏ ਪਰ ਪੇਸ਼ ਕੁਝ ਨਹੀਂ ਜਾਂਦੀ ਸੀ, ਏਹ ਏਹਨਾਂ ਸਲਾਹਾਂ ਵਿੱਚ ਸਨ ਕਿ ਬੰਦੇ ਬਹਾਦਰ ਨੇ ਅਚਣਚੇਤ ਕਿਲੇ ਵਿੱਚੋਂ ਨਿਕਲਕੇ ਹਮਲਾ ਕਰ ਦਿੱਤਾ, ਏਸ ਅਚਾਨਕ ਹਮਲੇ ਨੇ ਸ਼ਾਹੀ ਫੌਜ ਵਿੱਚ ਅਜੇਹਾ ਭੜਥੂ ਪਾਇਆ ਕਿ ਸਾਰਿਆਂ ਨੂੰ ਆਪਣੀ ੨ ਜਾਨ ਬਚਾਨ ਦੀ ਪੈ ਗਈ ਅਰ ਬਹੁਤ ਸਾਰਾ ਅਸਬਾਬ, ਕੱਪੜੇ, ਘੋੜੇ ਆਦਿ ਜੋ ਹੱਥ ਲੱਗਾ ਲੁੱਟ ਲਿਆ ਅਰ ਗੁਦਾਮ ਰਸਦ ਦਾ ਸਾਮਾਨ ਭੀ ਜੋ ਹੱਥ ਆਯਾ ਖੱਚਰਾਂ ਘੋੜਿਆਂ ਤੇ ਲੱਦ ਲਿਆ ਅਰ ਕਿਲੇ ਅੰਦਰ ਲਿਆ ਸੁੱਟਿਆ।

ਕਰਤੇ ਦੀ ਕੁਦਰਤ ਬੰਦੇ ਨੂੰ ਗੁਰੂ ਵੱਲੋਂ ਹੱਛੀ ਮਦਦ ਮਿਲਦੀ ਰਹੀ, ਸਿਆਲ ਦੇ ਦਿਨਾਂ ਵਿੱਚ ਪਾਲੇ ਦੇ ਬਚਾਓ ਲਈ ਅਰ ਛਕਣ ਛਕਾਣ ਲਈ ਕਾਫੀ ਗੁਦਾਮ ਹੱਥ ਆ ਗਿਆ, ਓਧਰੋਂ ਪੋਹ ਚੜ੍ਹ ਪਿਆ ਅਰ ਝੜੀਆਂ ਸ਼ੁਰੂ ਹੋ ਗਈਆਂ ਦਸ ਦਿਨ ਬੂੰਦਾ ਬਾਂਦੀ ਸ਼ੁਰੂ ਰਹੀ,ਸੂਰਜ ਭਗਵਾਨ ਹੋਰਾਂ ਭੀ ਦਰਸ਼ਨ ਨਾ ਦਿੱਤੇ, ਏਨੀ ਠੰਢ ਨਾਲ ਅਨੇਕਾਂ ਘੋੜੇ ਬੀਮਾਰ ਹੋ ਗਏ ਅਰ ਬਹੁਤ ਸਾਰੀ ਸ਼ਾਹੀ ਫੌਜ ਭੀ ਪਾਲੇ ਦੀ ਸੱਟ ਹੇਠ ਆ ਗਈ, ਸਰਦੀ ਦੀ ਅਧਕਤਾ, ਪੌਣ ਠੰਢੀ ਦੀ ਬਹੁਲਤਾ,ਰੇਜ਼ਸ, ਜ਼ੁਕਾਮ ਆਦਿ ਰੋਗਾਂ

ਨੇ ਬਲਦਾਂ, ਘੋੜਿਆਂ ਤੇ ਹੱਥ ਸਾਫ ਕੀਤੇ, ਮੁਰਦੇ ਲੋਥਾਂ ਪਈਆਂ ਸੜਾਂਦ ਫੈਲਾ ਰਹੀਆਂ ਸਨ, ਕੋਈ ਢੋਈ ਨਹੀਂ ਸੀ ਮਿਲਦੀ, ਅਤਿਯੰਤ ਕਲੇਸ਼ ਤੇ ਦੁੱਖ ਦੇ ਘੇਰੇ ਹੋਏ ਭੈ ਭੀਤ ਹੋ ਰਹੇ ਸਨ ਅਰ ਏਸ ਸਾਰੀ ਮੁਸੀਬਤ ਨੂੰ ਬੰਦੇ ਵੱਲੋਂ ਆਈ ਸਮਝਦੇ ਸਨ ਅਰ ਦ੍ਰਿੜ੍ਹ ਵਿਸ਼ਵਾਸ ਹੋ ਰਿਹਾ ਸੀ ਕਿ ਸੱਚ ਮੁੱਚ ਬੰਦਾ ਕਰਾਮਾਤ ਵਾਲਾ ਜੀਵ ਹੈ। ਕਈ ਤਾਂ ਅਜੇਹੇ ਡੌਲੇ ਹੋਏ ਫਿਰਦੇ ਸਨ ਕਿ ਨਾ ਲੋਕ ਢੋਈ ਅਰ ਨਾ ਪ੍ਰਲੋਕ ਢੋਈ ਸੀ। ਅਜੇਹੀ ਬਿਪਤਾ ਵਿੱਚ ਫਸੇ ਕਿ ਅਤਯੰਤ ਦੁਖੀ ਹੋਏ, ਮੁਸਲਮਾਨ ਜਾਦੂ ਨੂੰ ਜੋ ਓਹਨਾਂ ਦੇ ਮਜ਼੍ਹਬ ਵਿੱਚ ਕੋਈ ਚੀਜ਼ ਨਹੀਂ ਹੈ ਸੱਚ ਸਮਝਨ ਲੱਗ ਪਏ ਅਰ ਮਨ ਵਿੱਚ ਬਾਦਸ਼ਾਹ ਨੂੰ ਗਾਲੀ ਦੇਣੀਆਂ ਤੇ ਬੁਰਾ ਭਲਾ ਕਹਿਣਾ ਲਗ ਪਏ ਜੋ ਏਹਨਾਂ ਵਾਸਤੇ ਐਸ ਵੇਲੇ ਇਕ ਸਾਧਾਰਨ ਗੱਲ ਸੀ।

ਸਮੇਂ ਦਾ ਗੇੜ ਅਟੱਲ ਹੈ ਸਦਾ ਇਕ ਰਸ ਨਹੀਂ ਰਹਿੰਦਾ, ਅਕਸਰ ਝੜੀਆਂ, ਮੀਂਹ, ਪਾਣੀ ਬੰਦ ਹੋਣਾ ਹੀ ਸੀ, ਸਦਾ ਮੀਂਹ, ਸਦਾ ਹਾੜ, ਸਦਾ ਰੁੱਤ, ਕਦੀ ਨਹੀਂ ਰਹੇ, ਆਖਰ ਧੁੱਪਾਂ ਨਿਕਲੀਆਂ ਸਿੰਘ ਜੋ ਸੂਰਮਤਾਈ ਦੇ ਪੁੰਜ ਤੇ ਅਥੱਕ ਬਹਾਦਰ ਕੌਮ ਸੀ ਤਿਆਰ ਬਰ ਤਿਆਰ ਦੁਸ਼ਮਨ ਦੇ ਵਾਰ ਤੋਂ ਖਬਰਦਾਰ ਹੁਸ਼ਿਆਰ ਰਹਿੰਦੇ ਸਨ, ਅਪਨਾ ਆਪ ਛੇਤੀ ਸੰਭਲ ਗਏ, ਪਰ ਸ਼ਾਹੀ ਫੌਜ ਤਾਂ ਅਜੇ ਨਾਜ਼ਕ ਹਾਲਤਾਂ ਵਿੱਚ ਹੀ ਸੀ, ਜੋ ਕੁਝ ਹੋਸ਼ ਆਈ ਤਾਂ ਉਨ੍ਹਾਂ ਨੇ ਇਕ ਦਰਬਾਰ ਆਮ ਕੀਤਾ ਜਿਸ ਵਿੱਚ ਸਾਰੇ ਆਹਲਾ ਅਦਨਾ ਅਫਸਰ ਮੁਲਾਜ਼ਮ ਅਕੱਠੇ ਹੋਏ, ਮੁਹੰਮਦ ਸ਼ਰੀਫ ਖਾਸ ਮੁਸਾਹਿਬ ਨੇ ਉੱਚੀ ਆਵਾਜ਼ ਨਾਲ ਅਪਨੀ ਸੈਨਾਂ ਨੂੰ ਸੰਬੋਧਨ ਕਰਕੇ ਕਿਹਾ ਕਿ ਐ ਦੀਨ ਈਮਾਨ ਪਰ ਜਾਨ ਕੁਰਬਾਨ ਕਰਨ ਵਾਲੇ ਮੁਸਲਮਾਨ ਸ਼ੇਰੋ! ਦਿਲ ਤੋਂ ਝੂਠੇ ਵਹਿਮ ਕੱਢ ਦਿਓ ਅਰ ਦੁਸ਼ਮਨ ਦੇ ਚਾਲ ਚਲਨ ਨੂੰ ਤਾੜਕੇ ਹਰਦਮ ਹੁਸ਼ਿਆਰ ਰਹੋ ਇਹ ਅਧਿਕ ਰਾਤ ਨੂੰ ਹੀ ਉੱਠ ਪੈਂਦੇ ਹਨ, ਵੈਰੀ ਨੂੰ ਬਿਨ ਦੇਰੀ

ਮਾਰ ਮੁਕਾਉਣਾ ਲੋੜੀਦਾ ਹੈ, ਏਹਨਾਂ ਦੀਆਂ ਕੁਚਾਲਾਂ ਤੋਂ ਬਚੋ। ਮੁਜ਼ੱਫਰ ਖਾਂ ਫੌਜਦਾਰ, ਕਾਜ਼ੀ, ਮੌਲਵੀ, ਅਤੇ ਹੋਰ ਫੌਜੀ ਵੱਡੇ ਅਫਸਰ ਆਦਕਾਂ ਨੇ ਭਾਤੇ ਭਾਤ ਆਪਣੀ ਜ਼ੁਬਾਨ ਵਾਹੀ, ਕੋਈ ਤਾਂ ਕਹੇ ਅਸੀਂ ਇਹ ਕਰਾਂਗੇ, ਕੋਈ ਕਹੇ ਉਹ ਕਰਾਂਗੇ ਪਰ ਦਿਲਾਂ ਵਿਚ ਸਾਰੇ ਜਾਣ ਰਹੇ ਸਨ ਕਿ ਬਹਾਦਰ ਸਿੰਘਾਂ ਦਾ ਮੁਕਾਬਲਾ ਕਰਨਾ ਕੋਈ ਖਾਲਾ ਜੀ ਦਾ ਵਾੜਾ ਨਹੀਂ, ਇਹ ਇਕ ਐਸੀ ਸ਼ਤਰੰਜ ਹੈ ਕਿ ਇਸ ਦੀ ਚਾਲ ਬੜੀ ਕਠਨ ਛੱਡ ਕੇ ਅਜੇਹੀ ਔਖੀ ਹੈ ਕਿ ਸਮਝ ਵਿੱਚ ਹੀ ਨਹੀਂ ਆਉਂਦੀ।

ਸਿੰਘਾਂ ਦੀ ਮਾਰ ਕੁਟਾਈ ਨੇ ਅਜਿਹੇ ਹਿਰਦੇ ਸ਼ਾਹੀ ਅਫਸਰਾਂ ਦੇ ਹਿਲਾ ਦਿੱਤੇ ਸਨ ਕਿ ਸੁਪਨੇ ਵਿਚ ਭੀ ਚੈਨ ਨਹੀਂ ਸੀ,ਜਿਹਾ ਕਿ ਜਨਰਲ ਗੁਲਾਮ ਰਸੂਲ ਨੇ ਦਰਬਾਰ ਆਮ ਵਿਚ ਦਸਿਆ ਕਿ ਮੈਂ ਆਪਣੀ ਫੌਜ ਨੂੰ ਪਹਿਰ ਤੇ ਖੜਾ ਕਰ ਜਾਕੇ ਸੁਤਾ ਹੀ ਸਾਂ ਕਿ ਮੈਂ ਕੀਹ ਵੇਖਿਆ ਕਿ ਸਿੰਘ ਅਕਾਲ ਅਕਾਲ ਕਹਿੰਦੇ ਹੱਥਾਂ ਵਿੱਚ ਨੰਗੀਆਂ ਤਲਵਾਰਾਂ ਖਿੱਚੀ ਮੁਸਲਮਾਨਾਂ ਤੇ ਟੁਟ ਪਏ ਹਨ ਅਰ ਮਾਰ ਮਾਰ ਕੇ ਆਹੂ ਲਾਹ ਰਹੇ ਹਨ, ਮੈਂ ਆਪਣਾ ਆਪ ਸੰਭਾਲਕੇ ਦੌੜਿਆ ਤਾਂ ਕਝ ਭੀ ਨਹੀਂ ਸੀ।

ਏਨਾਂ ਡਰ ਉਨ੍ਹਾਂ ਦੇ ਦਿਲਾਂ ਤੇ ਬੈਠਾ ਸੀ ਕਿ ਮਨ ਕਰਕੇ ਸਭ ਆਰਾਮ ਕਰਨਾ ਚਾਹੁੰਦੇ ਸਨ ਪਰ ਮੁਲਕ ਗੀਰੀ ਦੀ ਸ਼ੀਰੀਂ ਚਾਸ ਗਰੀਬ ਮੁਲਾਜ਼ਮਾਂ ਨੂੰ ਸਿੰਘਾਂ ਦਾ ਲਾਜ਼ਮਾ ਬਣਾ ਰਹੀ ਸੀ, ਸਾਰੇ ਇਹੀ ਪੁਕਾਰਦੇ ਅਰ ਨਾਰ੍ਹੇ ਮਾਰਦੇ ਸਨ ਕਿ ਏਹਨਾਂ ਤੋਂ ਬਚਣਾ ਹੀ ਯੋਗ ਹੈ। ਖਾਲਸਾ ਇਕ ਖਾਲਸ ਧਰਮ ਹੈ, ਇਸ ਵਾਸਤੇ ਸਤਿਗੁਰੂ ਏਹਨਾਂ ਦੇ ਅੰਗ ਸੰਗ ਰਹਿੰਦੇ ਸਨ ਅਰ ਹਰ ਮੈਦਾਨ ਫਤਹ ਰਹਿੰਦੀ ਸੀ। ਸਿਆਣਿਆਂ ਦਾ ਕਥਨ ਹੈ ਕਿ "ਪਾਪੀ ਕੇ ਮਾਰਨੇ ਕੋ ਪਾਪ ਮਹਾਂ ਬਲੀ ਹੈ" ਇਹੀ ਕਾਰਨ ਸੀ ਕਿ ਇਨ੍ਹਾਂ ਤੁਰਕਾਂ ਨੂੰ ਪਾਪ ਨਾਸ਼ਕ ਵਾਹਿਗੁਰੂ ਨਰਕਾਂ

ਵਿਚ ਨਿਵਾਸ ਦੇ ਰਿਹਾ ਸੀ। ਉਧਰ ਤਾਂ ਸ਼ਾਹੀ ਫੌਜ ਵਿੱਚ ਇਸ ਪ੍ਰਕਾਰ ਦਰਬਾਰ ਹੋਕੇ ਸਿੰਘਾਂ ਨੂੰ ਬਦ ਬਲਾਈਂ ਭਲਾ ਬੁਰਾ ਕਿਹਾ ਜਾ ਰਿਹਾ ਸੀ ਪਰ ਏਧਰ ਨਿਰੋਲ ਧਰਮ ਦੀ ਰੱਖਯਾ ਹੇਤ ਜਾਨਾਂ ਕੁਰਬਾਨ ਕਰਨ ਵਾਲੇ ਸੂਰੇ ਨਿਰਮਾਨ ਹੋਕੇ ਦੇਸ ਕੌਮ ਅਰ ਧਰਮ ਦੇ ਬਚਾਣ ਲਈ ਆਰਾਮ ਹਰਾਮ ਕੀਤੀ ਫਿਰਦੇ ਸਨ।

## ਬੰਦੇ ਦਾ ਦਰਬਾਰ

ਬੰਦੇ ਨੇ ਕਿਹਾ ਕਿ ਖਾਲਸਾ ਜੀ! ਤੁਰਕਾਂ ਨੇ ਹਿੰਦ ਤੇ ਓਹ ਜ਼ੁਲਮ ਕੀਤੇ ਹਨ ਜਿਸਦੇ ਲਿਖਣੇ ਲਈ ਕਲਮ ਅਸ਼-ਕਤ ਹੈ ਅਰ ਜ਼ੁਬਾਨ ਨੂੰ ਤਾਕਤ ਨਹੀਂ ਕਿ ਬੋਲ ਸੱਕੇ। ਬਾਜ ਸਿੰਘਨੇ ਉਠਕੇ ਕਿਹਾ ਕਿ ਹੇ ਮਾਨਯਵਰ ਮਹਾਰਾਜ ਜੀ! ਏਹਨਾਂ ਦੇ ਜ਼ੁਲਮ ਕੋਈ ਅੱਜ ਨਵੇਂ ਨਹੀਂ ਹਨ, ਏਹਨਾਂ ਨੇ ਭਾਰਤ ਤੇ ਅਜੇਹੇ ੨ ਜ਼ੁਲਮ ਕਮਾਏ ਹੋਏ ਹਨ ਜਿੰਨਾਂ ਦੇ ਸੁਣਨ ਤੋਂ ਸੀਨਾਂ ਪਾਟ ਜਾਂਦਾ ਹੈ, ਏਹਨਾਂ ਜ਼ਾਲਮਾਂ ਨੇ ਐਡੇ ਐਡੇ ਮਹਾਨ ਪੁਰਸ਼ਾਂਦੇ ਨਾਲ ਅਜਹੇ ਵੈਰ ਕਮਾਏ ਹਨ ਜੋ ਕਹਿਣ, ਸੁਣਨ ਤੋਂਬਾਹਰਹਨ। ਆਪਨੂੰ ਪਤਾ ਹੀ ਹੈ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਕਲਗੀਧਰ ਪੰਥ ਦੇ ਵਾਲੀ ਮਹਾਨ ਸ਼ਕਤੀ ਵਾਲੇ ਸੱਚੇਪਿਤਾ ਜੀਦੇ ਲਾਲਕਿਸਤ੍ਰਾਂਕੰਧਾਂ ਵਿੱਚਚਿਣਾ ਦਿੱਤੇਸਨ,ਐਗਰੀਬਪਰਵਰ!ਏਹਨਾਂ ਦੇ ਜ਼ੁਲਮ ਯਾਦ ਆਉਣ ਤੋਂ ਕਈ ਨਰਮ ਦਿਲਾਂ ਦੇ ਕਪਾਟ ਖੁੱਲ੍ਹ ਜਾਂਦੇ ਹਨ, ਜਿਸ ਵੇਲੇ ਏਹ ਯਾਦ ਆਉਂਦਾ ਹੈ ਤਾਂ ਸਾਡੇ ਦਿਲ ਵਿੱਚ ਏਹੀ ਖਿਆਲ ਆਉਂਦਾ ਹੈ ਕਿ ਜਿੱਥੋਂ ਤੱਕ ਸਾਨੂੰ ਜੀਵਨ ਦੀ ਆਸ਼ਾ ਹੈ ਅਰਥਾਤ ਮਰਦੇ ਦਮ ਤੱਕ ਅਸੀਂ ਆਪਣੇ ਪ੍ਰਾਣਾਂ ਤੱਕ ਜ਼ੋਰ ਲਾਕੇ ਵੈਰੀਆਂ ਦਾ ਸੱਤਯਾਨਾਸ ਕਰਾਂਗੇ ਅਰ ਸਾਡਾ ਕੰਮ ਭੀ ਲੜਾਈ ਕਰਨਾ ਹੈ। ਬਾਬਾ ਜੀ ਨੇ ਫਰਮਾਇਆ ਕਿ ਮੇਰੇ ਪਿਆਰੇ ਹਿਤੈਸ਼ੀਓ,ਜੋ ਕੁਛ ਬਾਜ ਸਿੰਘ ਨੇ ਆਖਿਆ ਹੈ ਉਹ

ਬਿਲਕੁਲ ਸੱਚ ਹੈ ਕਿਉਂਕਿ ਸਾਨੂੰ (ਸਿਖ ਕੌਮ) ਨੂੰ ਵਾਹਿਗੁਰੂ ਨੇ ਏਥੇ ਏਸੇ ਵਾਸਤੇ ਭੇਜਿਆ ਹੈ ਕਿ ਜਾਓ ਵੈਰੀਆਂ ਦਾ ਨਾਸ ਕਰੋ ਅਰ ਦੁਖੀ ਜੀਵਾਂ ਦੀ ਪਾਲਣਾ ਕਰੋ, ਇਸ ਲਈ ਐ ਸਿੱਖ ਭਰਾਓ ! ਤੁਹਾਨੂੰ ਤੇ ਸਾਨੂੰ ਵਾਹਿਗੁਰੂ ਦੇ ਹੁਕਮ ਤੇ ਚਲਦਿਆਂ ਹੋਇਆਂ ਸਾਵਧਾਨ ਰਹਿਣਾ ਚਾਹੀਦਾ ਹੈ ਅਰ ਤੇਗ ਫੜਕੇ ਤਿਆਰ ਰਹੋ। ਤਦ ਸਿੱਖਾਂ ਨੇ ਉੱਤਰ ਦਿੱਤਾ ਮਹਾਰਾਜ! ਏਹ ਪਾਪੀ ਧਰਮ ਹੀਨ ਸਾਨੂੰ ਨੇਕ ਨੀਯਤ ਨਾਲ ਤਾਂ ਜਿੱਤ ਨਹੀਂ ਸਕਦੇ, ਧੋਖਾ ਕਰਕੇ ਭਾਵੇਂ ਜਿੱਤ ਲੈਣ,ਐਵੇਂ ਅਸੀਂ ਏਹਨਾਂ ਨੂੰ ਜਿੱਤਣ ਨਹੀਂ ਦੇਂਦੇ। ਬਾਬੇ ਜੀ ਨੇ ਕਿਹਾ ਕਿ ਐ ਪਿਆਰੇ ਸਿੱਖ ਭਰਾਓ ! ਅੰਤ ਸੱਚ ਦੀ ਹੀ ਜੈ ਹਰ ਵੇਲੇ ਹੁੰਦੀ ਹੈ,ਚੂੰਕਿ ਤੁਸੀਂ ਵਾਸਤਵ ਵਿੱਚ ਸੱਚ ਧਰਮ ਵਿੱਚ ਪੱਕੇ ਰਹੇ ਹੋ ਅਰ ਹੁਣ ਭੀ ਪੱਕੇ ਹੋ, ਇਸ ਲਈ ਤੁਹਾਡੀ ਅਕਾਲ ਪੁਰਖ ਸਿਰਜਣ ਹਾਰ ਵਾਹਿਗੁਰੂ ਸੱਚ ਖੰਡ ਵਿੱਚ ਮੁਕਤੀ ਕਰੇਗਾ। ਉਸ ਵੇਲੇ ਦਰਬਾਰਾ ਸਿੰਘ ਨੇ ਕਿਹਾ ਕਿ ਇਕ ਇਕ ਸਿੰਘ ਨੂੰ ਮਾਰਨਾ ਕੋਈ ਦਾਲ ਮੰਡਾ ਥੋੜਾ ਹੀ ਹੈ, ਏਹ ਬੜਾ ਔਖਾ ਕੰਮ ਹੈ। ਤਦ ਬੰਦਾ ਜੀ ਨੇ ਕਿਹਾ ਕਿ ਐ ਦਸਮੇਸ਼ ਜੀ ਦੇ ਪੁਤ੍ਰੋ! ਹਰ ਮੈਦਾਨ ਫਤੇ ਪਾਉਣ ਵਾਲਿਓ !! ਅੱਜ ਸਾਰੀ ਰਾਤ ਸੌਣਾ ਨਹੀਂ ਬਲਕਿ ਅੱਜ ਤਿਆਰੀਆਂ ਕਰਨੀਆਂ ਹਨ, ਘੋੜੀਆਂ ਤੇ ਕਾਠੀਆਂ ਕੱਸੀਆਂ ਰਹਿਣ।

## ਤੁਰਕਾਂ ਦੀ ਆਪਸ ਵਿੱਚ ਸਲਾਹ

(ਤੁਰਕਾਂ ਨੇ ਆਪੋ ਵਿੱਚ ਦੀ) ਕਰੀਮ ਬਖਸ਼ ਨੇ ਕਿਹਾ ਕਿ ਐ ਸਾਹਿਬੋ ! ਕਾਫਰ ਤਾਂ ਕਿਲਾ ਛੱਡਕੇ ਜੰਗਲਾਂ ਅਤੇ ਪਹਾੜਾਂ ਦੀਆਂ ਖੁੰਧਰਾਂ ਵਿੱਚ ਜਾ ਲੁਕੇ ਹਨ,ਚਲੋ ਚੱਲਕੇ ਕਿਲੇ ਨੂੰ ਮੱਲ ਲਈਏ। ਕਾਜ਼ੀ ਆਖਣ ਲੱਗਾ ਕਿ ਠੀਕ ਹੈ ਕਿਦ੍ਹੀ ਮਜਾਲ ਹੈ ਕਿ

ਮੁਸਲਮਾਨ ਜ਼ਾਤੀ ਦਾ ਕੋਈ ਸਾਹਮਣਾ ਕਰ ਸਕੇ, ਚਲੋ ਮਾਰੋ ਹੱਥ।
ਜਾਨੀ ਖਾਂ ਆਖਣ ਲੱਗਾ ਕਾਜ਼ੀ ਮੀਆਂ ਅੱਜ ਸਾਨੂੰ ਹੁਕਮ ਦਿਓ ਅਸੀਂ ਜਸ਼ਨ ਕੱਢੀਏ ਅਰ ਫਤੇ ਦਾ ਡੰਕਾ ਵਜਾਈਏ ਪਰ ਸ਼ਾਹਜ਼ਾਦ ਦੀ ਵੀ ਸ਼ਾਨ ਲਈਏ ਪ੍ਰੰਤੂ ਵਜ਼ੀਰ ਖਾਂ ਦੇ ਕੰਨਾਂ ਤੋੜੀ ਏਹ ਗੱਲ ਕੱਢ ਛੱਡੀਏ।

ਝਪਟ ਖਾਂ ਆਖਣ ਲੱਗਾ ਕਿ ਮੈਂ ਤਾਂ ਸਾਰਾ ਹਾਲ ਸੁਣ ਲਿਆ ਹੈ, ਹੁਣ ਕਾਫਰ ਨਹੀਂ ਲੜਨਗੇ, ਚਲੋ ਹੱਥ ਮਾਰੀਏ ਸਿਆਣਿਆਂ ਦੀ ਕਹਾਵਤ ਹੈ ਕਿ "ਜਿਨ੍ਹਾਂ ਨੂੰ ਘਰ ਬੈਠਿਆਂ ਖਾਣ ਨੂੰ ਮਿਲੇ ਓਹਨਾਂ ਨੇ ਕੰਮ ਕੀ ਕਰਨਾ ਹੈ" ਸੋ ਹੁਣ ਤਾਂ ਘਰ ਬੈਠਿਆਂ ਬਠਾਇਆਂ ਕਿਲਾ ਮਿਲਦਾ ਹੈ, ਚਲੋ ਉਸਤੇ ਮੱਲ ਮਾਰੀਏ ਅਰ ਰਾਤ ਨੂੰ ਜ਼ਰਦੇ ਪੁਲਾ ਉੱਡਣ।

ਗਨੀ ਖਾਂ ਆਖਣ ਲੱਗਾ ਕਿ ਮੈਂ ਇਕ ਰੰਡੀ ਦੇ ਘਰੋਂ ਫਜ਼ਰ (ਸਵੇਰ) ਦੇ ਵੇਲੇ ਤੁਰਿਆ ਆਉਂਦਾ ਸਾਂ ਤਾਂ ਮਿਰਜ਼ਾ ਸਾਹਿਬ ਅਰ ਚਾਰ ਆਦਮੀ ਇਕ ਪਾਸਿਓਂ ਤੁਰੇ ਆਉਂਦੇ ਸਨ ਤਦ ਦੋ ਸਿੰਘਾਂ ਨੇ ਓਹਨਾਂ ਪੰਜਾਂ ਨੂੰ ਮਾਰ ਘੱਤਿਆਂ ਅਰ ਮੇਰੇ ਵੱਲ ਭੀ ਆਏ ਪਰ ਮੈਂ ਓਹਨਾਂ ਦੀ ਚਰਨੀਂ ਡਿੱਗਾ ਤਾਂ ਹੀ ਮੈਂ ਬਚਿਆ ਹਾਂ, ਸਿੱਖਾਂ ਵਿੱਚ ਬੜਾ ਇਤਫਾਕ ਹੈ, ਉਹ ਤਾਂ ਇਕ ਹੀ ਲਖ ਲਖ ਤੇ ਭਾਰੂ ਹਨ।

ਦੂਜਾ ਆਖਣ ਲੱਗਾ ਫੇਰ ਤੂੰ ਦੀਨ ਬਦਲੇ ਜਾਨ ਦੇ ਦੇਹ ਅਸਾਨੂੰ ਤਾਂ ਗੁਲਸ਼ਰਿਆਂ ਨਾਲ ਮਜ਼ੇ ਹਨ।

## ਸਿੰਘਾਂ ਨੇ ਸੌਣਾ ਅਰ ਸ਼ਾਹਜ਼ਾਦੇ ਦੇ ਜਾਸੂਸਾਂ ਨੇ ਸ਼ਰੀਫ ਖਾਂ ਨੂੰ ਖਬਰ ਦੇਣੀ

ਬਾਬਾ ਜੀ ਨੇ ਕਿਹਾ ਕਿ ਖਾਲਸਾ ਜੀ, ਸਵਾਧਾਨ ਰਹਿਣਾ ਮੈਂ

ਜ਼ਰਾਕੁ ਅੱਖ ਲਾ ਲਵਾਂ ਮਲੇਛਾਂ ਨੇ ਕਈਆਂ ਦਿਨਾਂ ਤੋਂ ਅੱਖ ਨਹੀਂ ਲੱਗਨ ਦਿੱਤੀ।

ਸਾਵਲ ਸਿੰਘ ਜ਼ਮਾਂਦਾਰ ਭੀ ਅਰ ਬਾਬਾ ਬੰਦਾ ਭੀ ਇਕ ਬ੍ਰਿਛ ਦੇ ਹੇਠਾਂ ਤਿਆਰ ਬਰ ਤਿਆਰ ਸੌਂ ਜਾਂਦੇ ਹਨ ਅਰ ਜੇਹੜੇ ਸਿੱਖ ਬਣਕੇ ਸ਼ਾਹਜ਼ਾਦੇ ਦੇ ਜਾਸੂਸ ਸਿੱਖਾਂ ਦੇ ਦਲ ਵਿੱਚ ਫਿਰ ਰਹੇ ਸਨ ਓਹਨਾਂ ਨੇ ਜਾਕੇ ਸ਼ਰੀਫ ਖਾਂ ਨੂੰ ਆਖਿਆ ਕਿ ਸਿੱਖ ਸੁੱਤੇ ਹੋਏ ਹਨ ਚਲੋ ਮਾਰ ਲੌ।

## ਬਾਬੇ ਬੰਦੇ ਨੇ ਫੜੇ ਜਾਣਾ

ਜਦ ਏਹ ਪਤਾ ਸ਼ਰੀਫ ਖਾਂ ਨੂੰ ਲੱਗਾ ਤਦ ਓਸਨੇ ਅਲਹੱਮਦ ਆਦਿਕ ਪੜ੍ਹਕੇ ੨੦੦੦ ਸਵਾਰ ਲੈਕੇ ਧਾਵਾ ਕਰ ਦਿੱਤਾ, ਅਰ ਸਿੰਘ ਤਾਂ ਨਾ ਫੜੇ ਗਏ ਪ੍ਰੰਤੂ ਬਾਬਾ ਜੀ ਸੁੱਤੇ ਹੀ ਫੜੇ ਗਏ ਤਦ ਸਾਰਿਆਂ ਤੁਰਕਾਂ ਨੇ ਜੈ ਦਾ ਨਾਹਰਾ ਮਾਰਿਆ ਅਰ ਆਖਿਆ ਕਿ ਹੁਣ ਤਾਂ ਕਾਫਰਾਂ ਦਾ ਸਰਦਾਰ ਫੜਿਆ ਗਿਆ ਹੈ ਹੁਣ ਤਾਂ ਸਭ ਕਾਫਰ ਅਰ ਹਿੰਦੂ ਆਦਿਕ ਮੁਸਲਮਾਨ ਕੀਤੇ ਜਾਣਗੇ ਅਰ ਏਸ ਜਹਾਨ ਦੇ ਉੱਤੇ ਮੁਸਲਮਾਨਾਂ ਦਾ ਝੰਡਾ ਝੂਲੇਗਾ।ਕੋਲੋਂ ਸਰਦਾਰ ਖਾਂ ਆਖਣ ਲੱਗਾ ਮਹਾਰਾਜ ਹੁਣ ਕੀ ਹੈ ਹੁਣ ਤਾਂ ਬੇਈਮਾਨ ਫੜਿਆ ਗਿਆ ਹੈ,ਹੁਣ ਤਾਂ ਕੰਮ ਸਹਿਜੇ ਹੀ ਹੈ, ਹਿੰਦੂ ਕੀ ਤੇ ਸਿੱਖ ਕੀ ਸਭ ਏਸੇ ਦੇ ਸਿਰ ਤੇ ਭੁੜਕਦੇ ਸਨ, ਹੁਣ ਤਾਂ ਏਹ ਫੜਿਆ ਗਿਆ ਹੈ ਹੁਣ ਕੋਈ ਏਹਨਾਂ ਨੂੰ ਫੜਨਾ ਅਚੰਭਾ ਤਾਂ ਨਹੀਂ ?

ਫ਼ਜ਼ਲ ਖਾਂ ਆਖਨ ਲਗਾ ਕਿ ਅੱਲਾ ਨੂੰ ਭਾਉਂਦਾ ਹੈ ਕਿ ਸੂਰਜ ਦੇ ਚਾਨਣ ਦੇ ਅੱਗੇ ਜ਼ੁਲਮ ਦੀ ਅੰਧੇਰੀ ਠੈਹਰ ਜਾਵੇ। ਕਿਉਂਕਿ ਉਸਨੂੰ ਭਾਇਆ ਨਹੀਂ, ਉਸਨੇ ਕਾਫਰਾਂ ਨੂੰ ਮਾਰ ਘੱਤਿਆ ਹੈ, ਹੁਣ ਅਸੀਂ ਸਿੱਖਾਂ ਨੂੰ ਫੜ ਲਵਾਂਗੇ।

ਅਮੀਰ ਖਾਂ ਨੇ ਆਖਿਆ ਆਮੀਂ ਆਮੀਂ ਆਮੀਂ, ਕਾਜ਼ੀ ਨੇ ਆਖਿਆ ਕਿ ਆਪਾਂ ਹੁਣ ਸ਼ਾਦੀਆਨੇ ਵਜਾਈਏ ਅਰ ਖੁਸ਼ੀਆਂ ਮਨਾਈਏ ਅਰ ਰਾਤ ਨੂੰ ਖੂਬ ਮਠਿਆਈਆਂ ਤੇ ਜਰਦੇ ਪੁਲਾਓ ਉੜਾਈਏ।

## ਮੋਮਨਾਂ ਨੇ ਖੁਸ਼ ਹੋਣਾ ਬੰਦੇ ਨੂੰ ਫੜਕੇ

ਕਾਜ਼ੀ ਆਖਣ ਲੱਗਾ ਐ ਖੁਦਾ! ਸ਼ੁਕਰ ਹੈ ਤੇਰਾ ਕਿ ਅੱਜ ਸਾਡੇ ਹੱਥ ਸਾਡਾ ਦੁਸ਼ਮਨ ਆਗਿਆ ਬਿਨਾਂ ਕਿਸੇ ਤਕਲੀਫ ਦੇ, ਸ਼ੁਕਰ ਹੈ ਤੇਰਾ,ਤੂੰ ਸਾਰਿਆਂ ਦਾ ਪਾਲਣ ਵਾਲਾ ਹੈਂ, ਐ ਮੇਰੇ ਖੁਦਾ! ਤੂੰ ਸਾਡੇ ਤੇ ਬੜੀ ਮੇਹਰ ਕੀਤੀ ਹੈ, ਐ ਅੱਲਾ! ਤੇਰਾ ਸ਼ੁਕਰ ਹੈ ਕਿ ਤੂੰ ਸਾਡਾ ਵੈਰੀ ਸਾਡੇ ਹੱਥ ਦਿਵਾਇਆ ਹੈ, ਹੁਣ ਸਾਨੂੰ ਕੋਈ ਡਰ ਨਹੀਂ, ਹੁਣ ਅਸੀ ਬੇਖੌਫ ਹੋ ਗਏ ਹਾਂ, ਹੁਣ ਹਿੰਦ ਵਿੱਚੋਂ ਜ਼ੁਲਮ ਦੂਰ ਹੋ ਜਾਏਗਾ, ਹੁਣ ਤਾਂ ਇਹ ਡਿਗ ਪਏ ਹਨ, ਹੁਣ ਨਹੀਂ ਉਠ ਸਕਦੇ।

## ਬੰਦੇ ਨੂੰ ਛੁਡਾਣਾ

ਏਧਰ ਸਿੰਘਾਂ ਨੇ ਗੁਰਮਤਾ ਕੀਤਾ ਕਿ ਜਿਸਤਰਾਂ ਭੀ ਹੋ ਸਕੇ ਬੰਦਾ ਦਿੱਲੀ ਨਾ ਪਹੁੰਚੇ ਤਾਂ ਛੁਡਾ ਲਿਆਈਏ। ਐ ਪਿਆਰੇ ਖਾਲਸਾ ਜੀ! ਉਠੋ ਰੰਚਕ ਭਰ ਦੇਰੀ ਨਾ ਕਰੋ, ਹੁਣ ਦੇਰੀ ਕਰਨ ਦਾ ਵੇਲਾ ਨਹੀਂ ਆਪਣੇ ਸ਼ਸਤ੍ਰ ਤੇ ਬਸਤ੍ਰ ਕੱਸੋ ਅਰ ਚੱਲੋ ਰਣ ਦੇ ਵਿੱਚ ਯੁੱਧ ਜੰਗ ਮਚਾਈਏ, ਜੇ ਅਸੀ ਤੁਰਕਾਂ ਦਾ ਨਾਸ ਨਾਂ ਕਰਾਂਗੇ ਤਾਂ ਸਾਡਾ ਜੀਵਣਾਂ ਧ੍ਰਿਗ ਹੈ। ਸਾਡੇ ਨਾਲ ਏਹਨਾਂ ਬਹੁਤ ਅੱਤਯਾਚਾਰ ਕਮਾਏ ਹਨ। ਓਧਰ ਤੁਰਕ ਬੜੇ ਖੁਸ਼ੀ ਹੋਏ ੨ ਸਨ ਏਧਰੋਂ ਜਦ ਖਾਲਸਾ ਆ ਗਿਆ ਅਰ ਸ਼ਮਸ਼ੇਰਾਂ ਖਿੱਚ ਲਈਆਂ ਤਦ ਸਾਰੇ ਤੁਰਕ ਭੱਜ ਗਏ, ਸਰਦਾਰ ਵਗੈਰਾ ਭੀ ਭੱਜ ਗਏ।

## ਸਿੰਘਾਂ ਦੀ ਜੈ

ਜਦ ਸਿੰਘਾਂ ਨੇ ਤਲਵਾਰਾਂ ਨਾਲ ਅਨਗਿਣਤ ਹੀ ਜ਼ਾਲਮ ਮਾਰੇ ਅਰ ਉਨ੍ਹਾਂਦੀਆਂ ਭੰਗਾਂ ਤੇ ਸ਼ਰਾਬਾਂ ਲਾਹੀਆਂ ਤੇ ਜਦ ਤੁਰਕਾਂ ਦਾ ਦਲ ਖੇਰੂ ੨ ਹੋ ਗਿਆ ਤਦ ਮਗਰ ਹੀ ਸਿਪਾਹੀ ਭੱਜ ਉਠੇ, ਕਿਉਂ ਕਿ ਸਰਦਾਰਾਂ ਦੇ ਮਗਰਹੀ ਸ਼ਾਹੀ ਫੌਜ ਹੁੰਦੀ ਹੈ, ਜਦ ਉਹ ਭੱਜ ਗਏ ਤਾਂ ਸਾਰੇ ਭੱਜ ਗਏ, ਫੇਰ ਜੰਗ ਦਾ ਨਾਮ ਨਾ ਲਿਆ। ਸਿੰਘਾਂ ਨੇ ਉਨ੍ਹਾਂ ਦਾ ਪਿੱਛਾ ਕੀਤਾ, ਬੰਦੇ ਦਾ ਪਿੰਜਰਾ ਹਥਕੜੀ ਤੋੜਕੇ ਛੁਡਾਕੇ ਲੈ ਗਏ ਅਰ ਜੈ ਦਾ ਡੰਕਾ ਵੱਜ ਗਿਆ।

## ਲੋਹਗੜ੍ਹ ਦਾ ਹੋਰ ਜੰਗ

ਜਦ ਸਿੰਘਾਂ ਦਾ ਹਾਲ ਫ਼ਰੁਖਸੀਅਰ ਬਾਦਸ਼ਾਹ ਨੂੰ ਮਾਲੂਮ ਹੋਇਆ ਤਦ ਉਸਨੇ ਗੁਜਰਾਤੀ ਫੌਜਦਾਰ ਅਮੀਨ ਖਾਂ ਅਤੇ ਕਸ਼ਮੀਰ ਦਾ ਸੂਬਾ ਜ਼ਬਰਦਸਤ ਖਾਂ ਇਤ ਆਦਿਕਾਂ ਨੂੰ ਫੌਜ ਵਾਸਤੇ ਆਖ ਭੇਜਿਆ ਅਰ ਹੱਲਾ ਕਰ ਦਿੱਤਾ, ਇਕ ਏਹ ਦੂਜਾ ਸਿੰਘਾਂ ਨੂੰ ਡਰਾ ਦਿੱਤਾ ਕਿ ਬੰਦਾ ਜੇਹਲ ਵਿਚ ਮਾਰਿਆ ਗਿਆ ਹੈ, ਸਿੰਘ ਪਹਿਲਾਂ ਤਾਂ ਡਰ ਗਏ ਪਰ ਜਦ ਠੀਕ ਠੀਕ ਪਤਾ ਲੱਗਾ ਤਦ ਹੱਲਾ ਬੋਲ ਦਿੱਤਾ ਅਰ ਤੁਰਕਾਂ ਦਿਆਂ ਮੁਹੰਮਦੀ ਟੋਲਿਆਂ ਨੂੰ ਲੁੱਟ ਖਸੋਟ ਕਰ ਲੋਹਗੜ੍ਹ ਵਿਖੇ ਪਹੁੰਚ ਗਏ।

ਇਕ ਦਿਨ ਬਾਬਾ ਜੀ ਨੇ ਹੱਲਾ ਬੋਲ ਦਿੱਤਾ ਅਰ ਅੱਚਣਚੇਤ ਹੀ ਮੁਹੰਮਦੀਆਂ ਤੇ ਜਾ ਵੱਜੇ ਅਰ ਸ਼ਿਕਸ਼ਤ ਦੇ ਦਿੱਤੀ ਪਰ ਵਜੀਰ ਖਾਂ ਨੇ ਹੋਰ ਫੌਜਸਿੰਘਾਂ ਮਗਰ ਲਾ ਦਿੱਤੀ ਜੋਗਿਣਤੀ ਵਿਚ ਚਾਰ ਹਜ਼ਾਰ ਸੀ ਅਰ ਦੁਆਬੇ ਵਿੱਚ ਚੁਪੌਲ ਖੇਡ ਰਹੀ ਸੀ।

## ਬਸਤੀਆਂ ਪਿੰਡ ਦੀ ਲੜਾਈ

ਜਦ ਪਿਛਲੇ ਸਾਲ ਲੋਹਗੜ੍ਹ ਵਿਖੇ ਜੰਗ ਹੋਇਆ ਤਦ ਓਥੇ

ਵਜੀਰ ਖਾਂ ਨੇ ਬਹੁਤੇਰਿਆਂ ਸਿੰਘਾਂ ਨੂੰ ਫੜਕੇ ਬੇਰੈਹਮੀ ਨਾਲ ਮਾਰਿਆ ਸੀ, ਉਸਦਾ ਬਦਲਾ ਲੈਣ ਵਾਸਤੇ ਸਿੰਘ ਇਕੱਠਿਆਂ ਹੋਕੇ ਮੁਸਲਮਾਨਾਂ ਤੇ ਜਾ ਪਏ ਅਰ ਬੜੀਆਂ ਡਰਾਉਣੀਆਂ ਸ਼ਕਲਾਂ ਨਾਲ ਉਨ੍ਹਾਂ ਨੂੰ ਡਰਾਇਆ।

ਓੜਕ ਜਦ ਸਿੰਘਾਂਨੇ ਵੇਖਿਆ ਕਿ ਸਾਡੇ ਜ਼ਿਮੀਂਦਾਰ ਭਰਾ ਅਤ-ਯੰਤ ਦੁਖੀ ਹਨ ਤਦ ਓਹਨਾਂ ਨੇ ਬਸਤੀਆਂ ਪਿੰਡ ਦੇ ਲਾਗੇ ਜਾਕੇ ਲੜਾਈ ਸ਼ੁਰੂ ਕਰ ਦਿੱਤੀ, ਜਿਸ ਵਿਖੇ ਓਹਨਾਂ ਨੇ ਦਾਰੂ ਸਿੱਕਾ, ਬਾਰੂਦ ਆਦਿਕ ਸਿੰਘਾਂ ਨੂੰ ਕੁਝ ਭੀ ਨਾ ਫੜਾਇਆ ਜਿਨ੍ਹਾਂ ਦੀ ਬਾਬਤ ਕਿ ਸਿੰਘ ਲੜ ਰਹੇ ਸਨ, ਪ੍ਰੰਤੂ ਸਿੰਘਾਂ ਨੇ ਆਪਣੀ ਹਿੰਮਤ ਨੂੰ ਨਾ ਹਾਰਿਆ ਅਰ ਫਤੇ ਪਾਈ।

## ਦੁਆਬੇ ਦਾ ਜੰਗ

ਅੰਤ ਨੂੰ ਬਿਜਵਾੜੇ ਦੇ ਫੌਜਦਾਰ ਸ਼ੰਮਸ ਖਾਂ ਨੇ ਮੁਸਲ-ਮਾਨਾਂ ਦੀ ਫੌਜ ਲੈਕੇ ਮਹਿੰਗੇ ਬੰਨ੍ਹਕੇ, ਤੇਲ ਮਹਿੰਦੀਆਂ ਲਾਕੇ, ਢੋਲ ਵਜਾਂਦੇ, ਮੇਘ ਦੀ ਨਿਆਈਂ ਗੜਗੜਾਹਟ ਕਰਦੇ, ਅੱਲਾ-ਹੂ ਅਕਬਰ ਦਾ ਨਾਹਰਾ ਮਾਰਦੇ ਹੋਏ ਸਿੰਘਾਂ ਤੇ ਹੱਲਾ ਕਰ ਦਿੱਤਾ। ਪੈਹਲਾਂ ਤਾਂ ਸਿੰਘ ਡਰ ਗਏ ਪਰ ਜਦ ਬੰਦਾ ਆਇਆ ਤਦ ਦਿਲ ਵਧ ਗਿਆ ਅਰ ਲੜਾਏ ਜ਼ੋਰ ਸ਼ੋਰ ਦੀ ਹੋਈ।

## ਵਜ਼ੀਰ ਖਾਂ ਨੇ ਮਰਨਾ

ਭਾਵੇਂ ਸਿੰਘ ਬੜੀ ਹਿੰਮਤ ਨਾਲ ਲੜੇ ਪ੍ਰੰਤੂ ਜਦ ਬੰਦਾ ਆ ਗਿਆ ਤਦ ਸਿੰਘਾਂ ਦੇ ਦਿਲ ਜ਼ਿਆਦਾ ਵੱਧ ਗਏ।

ਇਕ ਦਿਨ ਵਜ਼ੀਰ ਖਾਂ ਨਮਾਜ਼ ਪੜ੍ਹਕੇ ਦੁਆ ਕਰ ਰਿਹਾ ਸੀ ਕਿ ਐ ਖੁਦਾ ਤਾਲਾ! ਸਾਡੀ ਫਤੇ ਕਰ ਅਰ ਸਿੰਘਾਂ ਤੇ ਹਿੰਦੂਆਂ ਆਦਿਕਾਂ ਨੂੰ ਭੀ ਸਾਡੇ ਵਿੱਚ ਮਿਲਾਕੇ ਸਾਡਾ ਝੰਡਾ ਜਗਤ ਵਿੱਚ ਝੁਲਾ, ਏਹ ਆਖਦਾ ਹੀ ਸੀ ਕਿ ਭਾਈ ਨਾਹਰ ਸਿੰਘ ਨੇ

ਤਲਵਾਰ ਮਾਰਕੇ ਸਿਰ ਧੜ ਨਾਲੋਂ ਜੁਦਾ ਕਰ ਦਿੱਤਾ ਅਰ ਬਾਬੇ ਜੀ ਪਾਸ ਲੈ ਗਿਆ ਤਦ ਬਾਬੇ ਜੀ ਨੇ ਉਸਦੀ ਬੜੀ ਵਡਿਆਈ ਕੀਤੀ ।

## ਸ਼ੰਮਸ ਖਾਂ ਨੇ ਫੌਜ ਲਿਆਉਣੀ

ਜਦ ਸ਼ੰਮਸ ਖਾਂ ਪਠਾਨ ਨੇ ਮੁਸਲਮਾਨਾਂ ਦੀ ਬਾਜ਼ੀ ਜਾਂਦੀ ਦੇਖੀ ਤਦ ਉਸਨੇ ਅਪਨੇ ਚਾਚੇ ਕੁਤਬ ਖਾਂ ਪਾਸੋਂ ਮਦਦ ਮੰਗੀ, ਏਸ ਦੇ ਪੈਹਲਾਂ ਏਹ ਦੱਸਣਾ ਅਤੀ ਜ਼ਰੂਰੀ ਹੈ ਕਿ ਸ਼ੰਮਸ ਖਾਂ ਬੜਾ ਜੁਆਨ, ਧੱਕੜ, ਤੁੰਦ ਮਜ਼ਾਜ, ਸ਼ਮਸ਼ੇਰ ਦੇ ਚਲਾਣ ਵਾਲਾ ਬਹਾਦਰ ਬੜਾ ਪ੍ਰਸਿੱਧ ਸੀ ਅਤੇ ਸ਼ਾਹ ਦਾਦ ਖਾਂ ਪਾਸੋਂ ਭੀ ਮਦਦ ਮੰਗੀ ਜੋ ਕਿ ਕੰਢੀ ਦੇ ਹਾਕਮ ਪਾਸ ਰਾਏ ਪੁਰ ਵਿਖੇ ਰਿਹਾ ਕਰਦਾ ਸੀ ਅਤੇ ਉਸਨੂੰ ਆਖਿਆ ਕਿ ਬੰਦਾ ਥੋੜਿਆਂ ਜੇਹਾਂ ਸਿੱਖਾਂ ਨਾਲ ਤੁਰਿਆ ਜਾਂਦਾ ਸੀ ਚੱਲ ਫੜ ਲਈਏ ਅਤੇ ਬਾਦਸ਼ਾਹ ਤੋਂ ਵੱਡੇ ਵੱਡੇ ਔਹਦੇ ਲਈਏ, ਉਹ ਸ਼ਾਹ ਦਾਦ ਖਾਂ ਨੂੰ ਓਥੇ ਹੀ ਛੱਡਕੇ ਹਜ਼ਾਰ ਬਾਰਾਂ ਸੌ ਪਿਆਦਾ ਸਵਾਰ ਆਦਿਕ ਲੈਕੇ ਬਾਬੇ ਜੀ ਦੇ ਮਗਰ ਲੱਗ ਗਿਆ ।

## ਕੈਂਢੀ ਦਾ ਜੰਗ

ਜਦ ਸ਼ੰਮਸ ਖਾਂ ਅਤੇ ਕੁਤਬ ਦੀਨ ਸਿੱਖਾਂ ਦੀ ਫੌਜ ਦੇ ਉੱਤੇ ਆ ਖਲੋਤੇ ਤਦ ਸਿੰਘਾਂ ਨੇ ਲੜਨ ਤੋਂ ਬਿਨਾਂ ਹੀ ਪਿੱਠਾਂ ਕਰ ਦਿੱਤੀਆਂ ਅਰ ਤੁਰ ਪਏ, ਕੁਤਬ ਦੀਨ ਤਾਂ ਏਸ ਸਿੰਘਾਂ ਦੀ ਚਾਲ ਨੂੰ ਜਾਣਦਾ ਸੀ ਪ੍ਰੰਤੂ ਸ਼ੰਮਸ ਖਾਂ ਪਰਖਣ ਵਾਸਤੇ ਚੱਲ ਪਿਆ ਅਰ ਕੁਤਬ ਦੀਨ ਨੂੰ ਭੀ ਨਾਲ ਧੱਕ ਲਿਆ ਸਿੰਘ ਏਸ ਗੱਲ ਤੇ ਤੁਰੇ ਜਾਂਦੇ ਸਨ ਕਿ ਜਦ ਪਠਾਨ ਨੇੜੇ ਆਉਣਗੇ ਤਾਂ ਇੱਕੋ ਹੱਲਾ ਕਰਾਂਗੇ, ਸੋ ਏਹੋ ਹੀ ਹੋਈ। ਕੁਤਬ ਦੀਨ ਅਰ ਸ਼ੰਮਸ ਖਾਂ ਹਾਥੀਆਂ ਤੇ ਬੈਠੇ ਹੋਏ ਤੀਰ ਚਲਾਉਂਦੇ ਸਨ ।

## ਸ਼ੰਮਸ ਖਾਂ ਅਰ ਕੁਤਬ ਦੀਨ ਖਾਂ ਨੇ ਮਰਨਾ

ਜਿਸ ਵੇਲੇ ਲੜਾਈ ਸ਼ੁਰੂ ਹੋ ਪਈ, ਆਪਸ ਵਿੱਚ ਦੀ ਦੋਵੇਂ ਧਿਰਾਂ ਖੂਬ ਲੜੀਆਂ ਤਦ ਪੈਹਲਾਂ ਤਾਂ ਸ਼ੰਮਸ ਖਾਂ ਮਰ ਗਿਆ ਅਰ ਫੇਰ ਕੁਤਬ ਦੀਨ ਖਾਂ ਅਜੇਹਾ ਜ਼ਖਮੀ ਹੋਇਆ ਕਿ ਸੈਹਕ ੨ ਕੇ ਮਰ ਹੀ ਗਿਆ, ਜਦ ਓਹਨਾਂ ਦੇ ਸਿਪਾਹੀ ਲੋਥਾਂ ਚੁੱਕਣ ਆਏ ਤਾਂ ਏਹ ਜਾਣਿਆਂ ਕਿ ਬੰਦੇ ਦਾ ਏਹ ਜਾਦੂ ਹੈ। ਲੋਥ ਚੁੱਕਣ ਲੱਗੇ ਤਾਂ ਸਿੰਘਾਂ ਨੇ ਲੋਥ ਨੂੰ ਹੱਥ ਨਾ ਲਾਉਣ ਦਿੱਤਾ। ਏਸ ਦੀ ਮਦਦ ਵਾਸਤੇ ਸ਼ਾਹ ਦਾਦ ਖਾਂ ੧੫ ਕੁ ਸੌ ਸਿਪਾਹੀ ਲੈਕੇ ਆਯਾ ਅਰ ਲੋਥ ਲੈ ਜਾਣ ਨੂੰ ਹੀ ਜਿੱਤ ਸਮਝਕੇ ਰਾਇ ਪੁਰ ਦਾ ਰਾਹ ਲਿਆ।

## ਸਿੰਘਾਂ ਦੀ ਜਿੱਤ

ਏਸ ਲੜਾਈ ਦਾ ਹਾਲ ਅਮਾਨਤ ਖਾਂ ਅਰ ਖਾਫੀ ਖਾਂ ਨੇ ਬਹੁਤ ਭਲੀ ਪ੍ਰਕਾਰ ਲਿਖਿਆ ਹੈ। ਜਦ ਬਾਦਸ਼ਾਹ ਕੋਲ ਏਹਗੱਲ ਪਹੁੰਚੀ ਤਦ ਬਾਦਸ਼ਾਹ ਨੇ ਬੜਾ ਸ਼ੋਕ ਕੀਤਾ, ਫੇਰ ਭੀ ਬਾਦਸ਼ਾਹ ਨੇ ਹੁਕਮ ਦਿੱਤਾ ਕਿ ਬੰਦੇ ਨੂੰ ਫੜਕੇ ਲਿਆਓ, ਭਾਵੇਂ ਅਗਰ ਖਾਂ ਵਰਗੇ ਕਈ ਰੁਸਤਮ ਦਿਲ (ਰੁਸਤਮ ਇਕ ਬੜਾ ਨਾਮੀ ਪਹਿਲਵਾਨ ਸੀ) ਬੰਦੇ ਨੂੰ ਫੜਨ ਜਾਂਦੇ ਸਨ ਪਰ ਏਹ ਆਖ ਕੇ ਕਿ ਜਾਨ ਹੈ ਤਾਂ ਜਹਾਨ ਹੈ, ਟੁਰ ਆਉਂਦੇ ਸਨ।

ਬੰਦੇ ਤੋਂ ਮੁਸਲਮਾਨ ਏਸਤਰਾਂ ਡਰਦੇ ਸਨ ਜਿਸਤਰਾਂ ਸ਼ੇਰ ਤੋਂ ਬੱਕਰਾ ਡਰਦਾ ਹੈ ਜਾਂ ਬਿੱਲੀ ਤੋਂ ਚੂਹਾ ਡਰਦਾ ਹੈ ਅਰ ਖੁੱਡ ਵਿੱਚੋਂ ਹੀ ਨਹੀਂ ਨਿਕਲਦਾ।

## ਸਿੰਘਾਂ ਵਿੱਚ ਫੁੱਟ ਪਾਉਣ ਦੀ ਸਲਾਹ

ਜਦ ਬਾਦਸ਼ਾਹ ਨੂੰ ਏਹ ਮਾਲੂਮ ਹੋਇਆ ਕਿ ਮੇਰੇ ਮੁਲਕ

ਵਿੱਚ ਬੜਾ ਰੌਲਾ ਪਿਆ ਹੋਯਾ ਹੈ ਤਾਂ ਬਹੁਤ ਸ਼ੋਕਾਤਰ ਹੋਯਾ, ਕਿਉਂਕਿ ਸਿੱਖ, ਲੋਕਾਂਦੇ ਘਰਭੰਨੀ ਲੈਜਾਂਦੇ ਹਨ, ਤਦ ਏਸ ਗੱਲ ਦੇ ਸੋਚਨ ਵਾਸਤੇ ਕਿ ਹੁਣ ਕੀ ਕੀਤਾ ਜਾਵੇ ਸਭ ਰਾਜ ਮੰਤ੍ਰੀ ਇਤਿਆਦਿਕਾਂ ਦੀ ਕਚੈਹਰੀ ਲਗਾਈ ਗਈ ਅਰ ਆਪੋ ਆਪਣੀਆਂ ਸਲਾਹਾਂ ਦੇਣ ਲੱਗੇ, ਇਕਨੇ ਆਖਿਆ ਕਿ ਬਾਦਸ਼ਾਹ ਸਲਾਮਤ ਏਹਨਾਂ ਕਾਫਰਾਂ ਨੇ ਮੁਲਕ ਵਿੱਚ ਐਨਾਂ ਰੌਲਾ ਮਚਾਇਆ ਹੈ ਜਿੰਨਾਂ ਝੂਠ ਬੋਲੀਏ, ਹੁਣ ਏਹ ਕਰਨਾ ਚਾਹੀਦਾ ਹੈ ਕਿ ਏਥੇ ਦਿੱਲੀ ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਮਹਿਲ ਰਹਿੰਦੇ ਹਨ ਅਰ ਏਹਨਾਂ ਦਾ ਹੀ ਏਹ ਪੰਥ ਹੈ ਏਹਨਾਂ ਦਾ ਹੁਕਮ ਮੰਨਦੇ ਹਨ, ਜੋ ਮਾਲ ਸਿੰਘ ਲੁੱਟਕੇ ਲਿਆਉਂਦੇ ਹਨ ਏਹਨਾਂ ਨੂੰ ਦੇ ਦੇਂਦੇ ਹਨ, ਏਹਨਾਂ ਪਾਸੋਂ ਕਿਉਂ ਨਾ ਇਕ ਹੁਕਮ ਨਾਮਾਂ ਬੰਦੇ ਨੂੰ ਭਿਜਵਾ ਦਈਏ ਅਰ ਉਹ ਬਗਾਵਤ ਕਰਨੋ ਹਟ ਜਾਵੇ। ਏਸ ਸਲਾਹ ਨੂੰ ਸਾਰਿਆਂ ਨੇ ਮੰਨ ਲੀਤਾ ਅਰ ਏਹ ਭੀ ਕਿ ਉਸਨੂੰ ਕੁਝ ਜਗੀਰ ਦੇ ਦਿਆਂਗੇ ਅਰ ਉਹ ਜਦ ਅਮਨ ਵਿਖੇ ਰਹਿਣ ਲੱਗ ਪੈਣਗੇ ਤਦ ਓਹਨਾਂ ਤੇ ਹਮਲਾ ਕਰਕੇ ਕਬਜ਼ਾ ਕਰ ਲਵਾਂਗੇ ਅਰ ਆਪਣੀ ਜ਼ਾਤੀ ਦੀ ਉੱਨਤੀ ਕਰਾਂਗੇ ਅਰ ਸਾਰੇ ਸੰਸਾਰ ਅੰਦਰ ਮੁਸਲਮਾਨਾਂ ਦਾ ਝੰਡਾ ਝੂਲਨ ਲੱਗ ਪਵੇਗਾ। ਅੰਤ ਏਸ ਤਜਵੀਜ਼ ਨੂੰ ਸਾਰਿਆਂ ਨੇ ਮੰਨ ਲੀਤਾ।

## ਮਾਤਾ ਜੀਤੋ ਜੀ ਤੇ ਹੁਕਮ ਨਾਮਾ ਬੰਦੇ ਵੱਲ

ਏਹ ਸਲਾਹ ਸਾਰਿਆਂ ਨੇ ਪਸੰਦ ਕੀਤੀ ਅਰ ਮਾਤਾ ਜੀ ਦੇ ਕਾਰਦਾਰਾਂ ਨੂੰ ਆਖਿਆ ਅਰ ਏਸ ਬਾਦਸ਼ਾਹ ਦੀ ਇਛਿਆ ਨੂੰ ਮਾਤਾ ਜੀਦੇ ਪਾਸ ਖੋਲ੍ਹਿਆ ਗਿਆ ਤਦ ਮਾਤਾ ਜੀ ਨੇ ਨਿਮਨ ਲਿਖਤ ਹੁਕਮ ਨਾਮਾ ਬੰਦੇ ਬਹਾਦਰ ਦੇ ਨਾਮ ਭੇਜਿਆ।

## ਹੁਕਮ ਨਾਮਾ

ਐ ਮੇਰੇ ਪਿਆਰੇ ਪੁਤ੍ਰ! ਤੁਹਾਡਾ ਵਾਹਿਗੁਰੂ ਸਹਾਈ ਹੋਗਾ

ਸੀ ਅਰ ਹੋਵੇਗਾ ਯਥਾ "ਆਦਿ ਸਚ ਜੁਗਾਦਿ ਸਚ ਹੈਭੀ ਸਚ ਨਾਨਕ ਹੋਸੀ ਭੀ ਸਚ" ਏਸ ਵਾਕ ਦੇ ਅਨੁਸਾਰ ਤੁਸੀ ਸੱਚੇ ਹੀ ਰਹੇ ਹੋ ਸੋ ਏਸ ਲਈ ਤੁਸੀ ਏਸ ਲੜਾਈ ਝਗੜਿਆਂ ਨੂੰ ਛੱਡ ਦਿਓ ਅਰ ਜੋ ਬਾਦਸ਼ਾਹ ਦੇਂਦਾ ਹੈ ਲੈਲਵੋ ਅਰਮੇਰਾ ਹੁਕਮਮੰਨੋਂ। ਏਹ ਲਿਖਕੇ ਆਪਣੇ ਨੌਕਰ ਹੱਥ ਘੱਲ ਦਿੱਤਾ।

## ਬੰਦੇ ਦਾ ਉੱਤ੍ਰ

ਮੇਰੀ ਪੂਜਨੀਕ ਮਾਤਾ ਜੀ! ਆਪ ਬੇਸ਼ਕ ਪੂਜਨ ਯੋਗ ਹੋ ਏਸ ਸਿੱਖ ਕੌਮ ਦੀ ਖਾਤਰ ਗੁਰੂ ਜੀ ਨੇ ਆਪਣੇ ਚਾਰੇ ਬਾਲ ਵਾਰ ਦਿੱਤੇ, ਆਪਾ ਵਾਰ ਦਿੱਤਾਪ੍ਰੰਤੂ ਸਿੱਖ ਕੌਮ ਨੂੰ ਲਾਜ ਨਹੀਂ ਲਗਾਈ। ਏਹ ਮਲੇਛ ਬੜੇ ਦਗੇਬਾਜ਼ ਹਨ ਅਰ ਏਹਨਾਂ ਤੇ ਭਰੋਸਾ ਕਰਨਾ ਬਿਲਕੁਲ ਗਲਤੀ ਹੈ, ਕਿਉਂਕਿ ਸਾਡੇ ਗੁਰੂ ਜੀ ਦਾ ਕਥਨ ਹੈ ਕਿ ਜੇਕਰ ਤੁਰਕ ਬਾਂਹ ਨੂੰ ਮਿੱਠੇ ਤੇਲ ਵਿਚ ਅੱਛੀ ਤਰਾਂ ਗੜੱਚੂ ਕਰ ਦੇਣ ਅਰ ਤਿਲਾਂ ਦੇ ਲੱਗੇ ਢੇਰ ਵਿਚ ਖਭੋ ਦੇਣ ਜਿੰਨੇ ਤਿਲ ਉਸ ਬਾਂਹ ਨੂੰ ਲੱਗਨ ਉੱਨੀਆਂ ਸੌਂਹਾਂ ਜੇਕਰ ਤੁਰਕ ਖਾਣ ਤਾਂ ਭੀ ਏਹਨਾਂ ਤੇ ਭਰੋਸਾ ਨਾ ਕਰੋ, ਇਤ ਆਦਿਕ ਸਮਝਾਉਣੀਆਂ ਲਿਖਕੇ ਬਾਬਾ ਜੀ ਨੇ ਘੱਲੀਆਂ ਅਰ ਤੁਰਕਾਂ ਨੂੰ ਪਤਾ ਲੱਗਾ ਤਦ ਉਨ੍ਹਾਂ ਨੇ ਮਾਈ ਜੀ ਨੂੰ ਕੈਦ ਕਰ ਲਿਆ ਅਰ ਬੜਾ ਪ੍ਰੇਰਿਆ ਤਦ ਫੇਰ ਹੁਕਮਨਾਮਾਂ ਹੇਠ ਲਿਖਿਆ ਬੰਦੇ ਵੱਲ ਘੱਲਿਆ।

## ਦੂਜਾ ਹੁਕਮਨਾਮਾ

ਐ ਬੰਦੇ! ਤੂੰ ਵਕਤ ਦੇ ਹਾਕਮ ਨਾਲ ਨਾ ਲੜ, ਪਰਜਾ ਨੂੰ ਦੁਖੀ ਕਰਨਾ ਮਹਾਂ ਪਾਪ ਹੈ, ਤੁਸੀ ਜਗੀਰਾਂ ਲੈ ਲਓ ਆਪਣੇ ਗੁਜ਼ਾਰੇ ਲਈ ਅਰ ਆਪ ਚੈਨ ਨਾਲ ਰਹੋ, ਨਹੀਂ ਤਾਂ ਸਿੱਖੀ ਤੋਂ ਬੇਦਾਵਾ ਲਿਖ ਦੇਹ, ਅਸੀਂ ਆਪੇ ਸਿੰਘਾਂ ਨੂੰ ਮਨਾ ਲਵਾਂਗੇ

ਫੇਰ ਤੇਰਾ ਕਿਧਰੇ ਭੀ ਟਿਕਾਣਾ ਨਹੀਂ ਰਹੇਗਾ ਅਰ ਸਿੰਘਾਂ ਦੀ ਜਮਾਤ ਬੜੀ ਤਾਕਤਵਰ ਹੈ, ਤੇਰੀ ਕੋਈ ਲੋੜ ਨਹੀਂ ।

## ਬੰਦੇ ਦਾ ਉੱਤ੍ਰ

ਜਦੋਂ ਮੈਂ ਤੁਹਾਡਾ ਸਿਖ ਹੀ ਨਹੀਂ, ਤੁਹਾਡਾ ਮੈਂ ਦਰਸ਼ਨ ਹੀ ਨਹੀਂ ਕੀਤਾ, ਮੈਂ ਕਦੋਂ ਦਾ ਤੁਹਾਡਾ ਸਿਖ ਹਾਂ, ਮੇਰਾ ਤਾਂ ਗੁਰੂ ਜੀ ਨਾਲ ਮੇਲ ਹੋਇਆ ਸੀ ਅਰ ਮੈਂ ਉਨ੍ਹਾਂ ਦੇ ਮਾਸੂਮ ਬੱਚਿਆਂ ਦਾ ਵੈਰ ਲੈ ਦਿੱਤਾ ਹੈ, ਹੁਣ ਆਪ ਹੀ ਸਿੱਖ ਆਪਣੀ ਸਮਰੱਥਾ ਨਾਲ ਆਪੇ ਹੀ ਹੁਣ ਲੜਾਈ ਕਰ ਲੈਣਗੇ ਮੈਂ ਤਾਂ ਫਕੀਰ ਲੋਕ ਹਾਂ ਅਰ ਮੇਰਾ ਕੋਈ ਵੈਰੀ ਨਹੀਂ ਨਾ ਹੀ ਸੱਜਨ ਹੈ । ਯਥਾ—

"ਨਾ ਕੋ ਬੈਰੀ ਨਾਹਿੰ ਬੇਗਾਨਾ ਸਗਲ ਸੰਗ। ਹਮਕੋ ਬਨ ਆਈ"

ਏਸਦਾ ਅਰਥ ਹੈ ਕਿ ਨਾ ਤਾਂ ਸਾਡਾ ਕੋਈ ਵੈਰੀ ਹੈ ਅਰ ਨਾ ਹੀ ਕੋਈ ਬੇਗਾਨਾ ਹੈ ਅਸੀਂ ਤਾਂ ਸਾਰਿਆਂ ਦੇ ਸਾਂਝੇ ਫਕੀਰ ਲੋਕ ਹਾਂ ਸਾਨੂੰ ਕਿਸੇ ਨਾਲ ਕੀ ਵੈਰ ਹੈ, ਹੁਣ ਤੁਸੀਂ ਆਪੇ ਹੀ ਬਾਜ਼ੀ ਜਿੱਤੋ ।

## ਮਾਤਾ ਜੀ ਦਾ ਤੀਜਾ ਹੁਕਮ ਨਾਮਾਂ

ਜਦ ਉਕਤ ਉੱਤ੍ਰ ਬੰਦੇ ਨੇ ਲਿਖ ਭੇਜਿਆ ਤਦ ਮਾਤਾ ਜੀ ਨੇ ਬੜੇ ਗੁੱਸੇ ਵਿੱਚ ਆਕੇ ਏਹ ਹੁਕਮ ਨਾਮਾਂ ਖਾਲਸੇ ਵੱਲ ਲਿਖ ਭੇਜਿਆ ਕਿ ਇਸ ਬੰਦੇ, ਗੰਦੇ, ਅੰਧੇ, ਮਨਮੱਤੀਏ ਨੇ ਹੁਕਮ ਤੋਂ ਉਲਟ ਕੀਤਾ ਹੈ, ਤਾਂਤੇ ਏਸਦੇ ਨਾਲ ਸਿੱਖੀ ਲਿਖਤ ਪਾਕੇ ਛੱਡ ਦਿਓ, ਕੀ ਏਹ ਹੀ ਤੁਹਾਡਾ ਸਹਾਇਕ ਹੈ ? ਕੀ ਜਿਸ ਅਕਾਲ ਪੁਰਖ ਵਾਹਿਗੁਰੂ ਨੇ ਤੁਹਾਨੂੰ ਬਨਾਇਆ ਹੈ ਉਹ ਤੁਹਾਡੀ ਮਦਦ ਨਹੀਂ ਕਰੇਗਾ? ਤੁਹਾਡੀ ਵਾੜੀ ਸਦਾ ਹੀ ਫਲੇ ਫੁਲੇਗੀ, ਏਹ ਗੁਰ ਸਿੱਖੀ ਦੀ ਵਾੜੀ ਦਾ ਜੋ ਮਾਲੀ ਹੈ ਜਿਸ ਨੇ ਏਹ ਬੀਜ ਸਿੱਖੀ

ਦਾ ਲਗਾਇਆ ਹੈ ਕੀ ਉਹ ਤੁਹਾਨੂੰ ਪਾਣੀ ਅਰਥਾਤ ਤੁਹਾਡੀ ਸਹਾਇਤਾ ਨਾ ਕਰੇਗਾ। ਏਸ ਮਨਮੱਤੀਏ ਨੇ ਗੁਰੂ ਜੀ ਦੀ ਆਗਜਾ ਨੂੰ ਹੀ ਭੰਗ ਕਰ ਦਿੱਤਾ ਹੈ।

(੧) ਲੰਗੋਟੇ ਦਾ ਜਤੀ ਨਹੀਂ।

(੨) ਬੰਦਈ ਪੰਥ ਬਣਾ ਲਿਆ ਹੈ।

(੩) ਜਿਸ ਵਾਹਿਗੁਰੂ ਪਾਸੋਂ ਏਸ ਨੇ ਏਹ ਪਦਵੀ ਪਾਈ ਸੀ ਉਸਦਾ ਨਾਮ ਹੀ ਨਹੀਂ ਹੈ।

(੪) ਆਪਣੀ ਹੀ ਫਤੇ ਬਣਾਈ ਹੋਈ ਹੈ।

(੫) ਲੋਕਾਂ ਨੂੰ ਆਪਣੇ ਪੈਰਾਂ ਦਾ ਧੋਣ ਪਿਆ ਕੇ ਆਖਦਾ ਹੈ ਕਿ ਪਹੁਲ ਹੈ।

(੬) ਜਿੱਥੇ ਗੁਰੂ ਕੇ ਸਿੱਖ ਹਨ ਓਥੇ ਆਪਣੇ ਹੀ ਸਿੱਖ ਬਨਾ ਲਏ ਹਨ ਜਿਨ੍ਹਾਂ ਦਾ ਨਾਮ ਬੰਦਈ ਰੱਖਿਆ ਹੈ।

(੭) ਕਲਗੀ ਜਿਗਾ ਲਾਕੇ ਆਪਣੇ ਆਪਨੂੰ ਗੁਰੂ ਅਖਾਉਂਦਾ ਹੈ ਅਰ ਚੌਰ ਕਰਾਉਂਦਾ ਹੈ, ਜੋ ਕਿ ਏਸਦੇ ਵਾਸਤੇ ਯੋਗ ਨਹੀਂ ਕਿਉਂਕਿ ਦਸਮ ਪਾਤਸ਼ਾਹ ਜੀ ਆਪਣੇ ਪਿੱਛੋਂ ਆਖ ਗਏ ਸਨ ਕਿ ਕੋਈ ਗੱਦੀ ਦੇ ਯੋਗ ਨਹੀਂ, ਏਸ ਦੇ ਪਿੱਛੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹੀ ਦਸਾਂ ਪਾਤਸ਼ਾਹੀਆਂ ਦਾ ਸਰੂਪ ਸਮਝੋ, ਸੋ ਏਸ ਤੋਂ ਏਹ ਭੀ ਹੱਛਾ ਕੰਮ ਨਹੀਂ ਹੋਯਾ।

(੮) ਖਾਲਸੇ ਦੇ ਉੱਤੇ ਬੜੀ ਹਕੂਮਤ ਕਰਦਾ ਹੈ।

(੯) ਹੰਕਾਰੀ ਹੈ।

ਚੂੰਕਿ ਸਿੰਘ ਅੱਗੇ ਹੀ ਬੰਦੇ ਦੇ ਇਤਿ ਆਦਿਕ ਬੁਰੇ ਕਰਮਾਂ ਤੋਂ ਅੱਕੇ ਹੋਏ ਸਨ ਅਰ ਅੱਡ ਹੋਣ ਨੂੰ ਫਿਰਦੇ ਸਨ ਹੁਣ ਮਾਤਾ ਜੀ ਦਾ ਹੁਕਮਨਾਮਾ ਪੂਰਾ ਪੂਰਾ ਬਹਾਨਾ ਬਣ ਗਿਆ।

# ਖਾਲਸਾ ਕੌਮ ਦੇ ਦੋ ਭਾਗ

ਜਦ ਮਾਤਾ ਜੀਦਾ ਹੁਕਮਨਾਮਾਂਪਹੁੰਚਾਤਦਪਿੱਛੋਦੀਤਰਾਂ ਹੰਕਾਰ ਦੇ ਨਾਲ ਭਰਿਆ ਹੋਇਆ ਬੰਦਾ ਸ੍ਰੀ ਅੰਮ੍ਰਿਤਸਰ ਜੀ ਆ ਕੇ ਗੱਦੀ ਲਾ ਕੇ ਬੈਠ ਗਿਆ ਤੇ ਫੇਰ ਚੋਰ ਕਰਾਉਣ ਲੱਗਾ। ਤਦ ਨਾਮੀ ਨਾਮੀ ਬੈਰਾੜ ਸਿੰਘਾਂ ਨੇ ਬੰਦੇ ਦੀ ਏਸ ਗੱਲ ਨੂੰ ਅਯੋਗ ਸਮਝਕੇ ਦਰਬਾਰ ਵਿੱਚੋਂ ਕੱਢ ਦਿੱਤਾ ਅਰ ਅਕਾਲ ਤਖਤ ਆਕੇ ਦੀਵਾਨ ਲਾਇਆ ਗਿਆ ਅਰ ਮਾਤਾ ਜੀ ਦਾ ਹੁਕਮ ਨਾਮਾਂ ਸੁਨਾਇਆ ਗਿਆ ਅਰ ਆਖਿਆ ਕਿ ਜੋ ਕੋਈ ਬੰਦੇ ਨੂੰ ਮੰਨਦੇ ਹਨ ਸਭ ਉਸਦੇ ਮਗਰ ਚਲੇ ਜਾਣ ਅਰ ਜੋ ਖਾਲਸਾ ਹੈ ਉਹ ਏਸ ਝੰਡੇ ਦੇ ਹੇਠ ਆ ਜਾਣ ਅਰ ਏਹ ਆਖਕੇ ਝੰਡਾ ਬਬੇਕ ਸਰ ਗੱਡਿਆ ਗਿਆ ਅਰ ਖਾਲਸਾ ਵੱਖਰਾ ਹੋ ਗਿਆ ਅਰ ਬੰਦਈ ਵੱਖਰੇ। ਅਰ ਨਾਮ ਰੱਖਿਆ ਗਿਆ (੧) ਬੰਦਈ ਸਿੱਖ, (੨) ਤੱਤ ਖਾਲਸਾ।

# ਖਾਲਸੇ ਦਾ ਬੰਦੇ ਨਾਲ ਵਿਗਾੜ

ਜਦ ਦੋ ਪਾਰਟੀਆਂ ਬਣ ਗਈਆਂ, ਤਦ ਆਪੋ ਵਿੱਚ ਦੀ ਵਿਰੋਧ ਵਧ ਗਿਆ, ਅਰ ਅਜੇਹੀ ਦਸ਼ਾ ਹੋਈ ਕਿ ਫੁੱਟ ਪੈ ਗਈ, ਏਕੇ ਦਾ ਨਾਮ ਨਿਸ਼ਾਨ ਤੱਕ ਨਾਂ ਰਿਹਾ। ਜਦ ਏਹ ਗੱਲ ਮੁਸਲ-ਮਾਨਾਂ ਨੂੰ ਪਤਾ ਲੱਗਾ, ਤਦ ਉਹਨਾਂ ਦੇ ਘਰ ਘਿਓ ਦੇ ਦੀਵੇ ਮੱਚੇ ਅਰਥਾਤ ਬੜੀਆਂ ਖੁਸ਼ੀਆਂ ਹੋਈਆਂ, ਜੇਹੜੇ ਸਿੰਘ ਇੱਕ ਦੂਜੇ ਦੇ ਉੱਤੇ ਆਪਣੀਆਂ ਜਾਨਾਂ ਵਾਰ ਦੇਂਦੇ ਸਨ ਉਹ ਹੁਣ ਆਪਸ ਵਿੱਚ ਦੀ ਲੜ ਲੜ ਕੇ ਮਰ ਗਏ।

ਇੱਕ ਦਿਨ ਮੁਸਲਮਾਨਾਂ ਦੇ ਆਖੇ ਲੱਗਕੇ ਦੋਵੇਂ ਧਿਰਾਂ ਲੜ ਪਈਆਂ ਜਿਸਤੋਂ ਬੜੇ ਖੂਨ ਹੋਏ, ਅਰ ਸਮਾਂ ਪਾਕੇ ਬੰਦਾ ਗੁਰ-ਦਾਸ ਪੁਰ ਚਲਾ ਗਿਆ।

## ਬਾਦਸ਼ਾਹ ਅਰ ਸਿੱਖ

ਜਦ ਬਾਦਸ਼ਾਹ ਨੇ ਵੇਖਿਆ ਕਿ ਦੋਵੇਂ ਧਿਰਾਂ ਹੁਣ ਪਾਟ ਗਈਆਂ ਹਨ, ਤਦ ਵੇਲੇ ਦੇ ਰਾਜੇ ਫ਼ਰਖ਼ਸੀਅਰ ਨੇ ਏਸ ਸਮੇਂ ਨੂੰ ਵਡਮੁੱਲਾ ਸਮਾਂ ਸਮਝਕੇ ਆਪਣੇ ਵੱਡੇ ਸਿਆਣੇ ਹਾਕਮਾਂ ਦੇ ਹੱਥ ਤੱਤ ਖਾਲਸੇ ਦੇ ਨਾਮੀਨਾਮੀ ਸਿੰਘਾਂ ਨੂੰ ਦੁਸ਼ਾਲੇ ਦੇ ਭੇਜੇ ਅਰ ਇਕਵੰਜਾ ਹਜ਼ਾਰ ਰੁਪੈਯਾ ਖਰਚ ਦਿੱਤਾ ਅਰ ਆਖ ਭੇਜਿਆ ਕਿ ਜੋ ਬੁੱਢੇ ਹਨ ਉਹ ਤਾਂ ਜਾਗੀਰਾਂ ਲੈ ਲਓ। ਅਰ ਜੁਆਨ ੬੦) ਰੁਪੈ ਮਹੀਨੇ ਤੇ ਨੌਕਰੀ ਕਰ ਲਓ, ੧੫੦) ਰੁਪੈ ਸ੍ਰਦਾਰ ਦੀ ਤਨਖਾਹ ਮਹੀਨਾਂ ਅਰਥਾਤ ਪੰਜ ਰੁਪੈ ਦਿਹਾੜੀ ਲੈ ਲਓ, ਕਿਉਂਕਿ ਬੰਦਾ ਖਾਲਸਾਮਤਦੇ ਉਲਟ ਸੀ, ਏਸ ਲਈ ਚੰਗਾਹੋਯਾ ਤੁਸੀਂ ਉਸਦੇ ਨਾਲੋਂ ਅੱਡ ਹੋ ਗਏ ਹੋ, ਇਤਿਆਦਿਕ ਮਿੱਠੀਆਂ ਮਿੱਠੀਆਂ ਗੱਲਾਂ ਲਿਖਕੇ ਸਿੰਘਾਂ ਨੂੰ ਪ੍ਰੇਰ ਲਿਆ।

## ਜਾਗੀਰ ਅਤੇ ਵਜ਼ੀਫ਼ੇ ਮਿਲਨੇ

ਅੰਤ ਨੂੰ ਪੰਜ ਸੌ ਸਵਾਰ ਸੂਬੇ ਲਾਹੌਰ ਦੇ ਮਾਤੈਹਤ ਨੌਕਰ ਹੋ ਗਏ ਅਰ ਬਾਕੀ ਸਿੰਘਾਂ ਨੂੰ ਅੰਮ੍ਰਿਤਸਰ ਦੇ ਨੇੜੇ ਪਿੰਡ ਝਬਾਲ ਦੀ ਜਾਗੀਰ ਦੇ ਦਿੱਤੀ, ਅਰ ਜਿਸਦਾ ਮੁਆਮਲਾ ਗੁਰੂ ਜੀ ਦੇ ਵੇਲੇ ਤੋਂ ਹੀ ਮੁਆਫ ਸੀ, ਅਰ ੫੦੦੦) ਰੁਪੈਯਾ ਨਕਦ ਦੇ ਦਿੱਤਾ ਅਰ ਹੇਠ ਲਿਖੀਆਂ ਸ਼ਰਤਾਂ ਆਪੋ ਵਿੱਚ ਦੀ ਹੋਈਆਂ:-

## ਸ਼ਰਤਾਂ ਜੋ ਸਿੰਘਾਂ ਅਰ ਤੁਰਕਾਂ ਵਿੱਚ ਹੋਈਆਂ

(੧) ਤੱਤ ਖਾਲਸਾ ਕਿਸੇ ਤੇ ਕੋਈ ਭੀ ਹੱਲਾ ਨਹੀਂ ਕਰੇਗਾ।

(੨) ਬੰਦਈਆਂ ਦੀ ਸਹਾਇਤਾ ਨਾ ਕਰੇਗਾ।

(੩) ਜਦ ਕੋਈ ਗ਼ਨੀਮ(ਦੁਸ਼ਮਨ) ਆਦਿਕ ਪੰਜਾਬ ਦੇ ਸੂਬੇ

ਵੱਲ ਆਕ਼ਾ ਕਰੇ ਤਾਂ ਸੂਬੇ ਦੇ ਹੁਕਮ ਅਨੁਸਾਰ ਕਰਿਆ ਜਾਵੇ।

(੪) ਜੋ ਵਜ਼ੀਫ਼ਾ ਖਾਲਸੇ ਤੇ ਮੁਕੱਰਰ ਹੋਇਆ ਹੈ ਉਹ ਘੱਟ ਵੱਧ ਨਹੀਂ ਹੋਵੇਗਾ।

(੫) ਪੰਜਾਬ ਵਿੱਚ ਕਿਸੇ ਹਿੰਦੂ ਨੂੰ ਮੁਸਲਮਾਨ ਜ਼ਬਰ-ਦਸਤੀ ਨਾਂ ਕੀਤਾ ਜਾਵੇ।

(੬) ਕਿਸੇ ਦੇ ਜਾਤੀ ਧਰਮ ਵਿਚ ਖਲਲ ਨਹੀਂ ਪਾਉਣਾ।

(੭) ਪੰਜਾਬ ਵਿੱਚ ਜਿੰਨਾ ਮੁਆਮਲਾ ਮੁਸਲਮਾਨਾਂ ਤੇ ਹੋਇਆ ਕਰੇਗਾ ਓਨਾਂ ਹੀ ਹਿੰਦੂਆਂ ਤੇ।

(੮)ਜੋਖਾਲਸਾ ਖੇਤੀ ਕਰੇ ਉਸਤੋਂ ਮੁਆਮਲਾ ਅੱਧਾਦਿੱਤਾ ਜਾਵੇ।

(੯) ਗਊ ਹੱਤਜਾ ਨਾ ਹੋਵੇ।

(੧੦) ਕਿਸੇ ਦੀ ਧੀ ਭੈਣ ਨੂੰ ਹੱਥ ਨਹੀਂ ਪਾਉਣਾ।

(੧੧) ਜਿੰਨੇ ਸਿੰਘ ਪੰਜਾਬ ਵਿਚ ਹੋਣਗੇ ਉਹ ਹਰ ਛਮਾਹੀ ਆਪਣੀ ਗਿਣਤੀ ਸੂਬੇ ਲਾਹੌਰ ਨੂੰ ਦੇ ਜਾਇਆ ਕਰਨਗੇ, ਜਿੰਨੇ ਵਧਿਆ ਕਰਨਗੇ ਉਨ੍ਹਾਂ ਦੀ ਉਸੇ ਦਿਨ ਤੋਂ ਰਸਦ ਵੱਧ ਜਾਇਆ ਕਰੇਗੀ। ਇਤ ਆਦਿਕ ਸ਼ਰਤਾਂ ਦੇ ਉਪਰ ਦਸਤਖਤ ਕਰਾਕੇ ਹਰ ਇੱਕ ਨੇ ਅਸਲ ਰੱਖ ਲਿਆ।

## ਕਲਾਨੌਰ ਦਾ ਜੰਗ

ਓਧਰ ਬੰਦੇ ਨੇ ਮਿਲਨ ਅਰ ਨਾ ਮਿਲਨ ਦੇ ਲਾਭ ਅਤੇ ਨੁਕਸਾਨ ਲਿਖ ਭੇਜੇ,ਪਰ ਨਿਹੰਗਾਂ ਨੇ ਮੇਲ ਨਾ ਹੋਣ ਦਿੱਤਾ,ਬੰਦੇ ਨੇ ਕਲਾਨੌਰ ਤੇ ਚੜ੍ਹਾਈ ਕਰ ਦਿੱਤੀ, ਕਲਾਨੌਰ ਵਾਲੇ ਸੂਬੇ ਨੇ ਲਾਹੌਰ ਵਾਲੇ ਸੂਬੇ ਪਾਸੋਂ ਸਹਾਇਤਾ ਮੰਗੀ, ਜਦ ਉਸਨੇ ਸਿੱਖਾਂ ਨੂੰ ਆਖਿਆ ਕਿ ਮੱਦਦ ਦਿਓ ਪ੍ਰੰਤੂ ਸਿੰਘਾਂ ਨੇ ਅਕਰਾਰ ਨਾਮੇ ਅਨੁਸਾਰ ਮੱਦਦ ਨਾ ਦਿੱਤੀ ਅਰ ਕਲਾਨੌਰ ਵਾਲੇ ਨੇ ਬਹੁਤ ਸਾਰੀ ਜਾਇਦਾਦ ਦੇਕੇ ਪਿੱਛਾ ਛੁਡਾਯਾ। ਇਤ-

ਆਦਿਕ ਬੜੀਆਂ ਜਗੀਰਾਂ ਆਦਿ ਲਈਆਂ ਅਰ ਵਜ਼ੀਰਾਬਾਦ ਦੇ ਸ਼ਿਵ ਚੰਦ ਖੱਤ੍ਰੀ ਦੀ ਧੀ ਸਾਹਿਬ ਕੌਰ ਨਾਲ ਵਿਆਹ ਕਰ ਲਿਆ ਅਰ ਉਸਦੇ ਪੁੱਤ੍ਰ ਅਜੀਤ ਸਿੰਘ ਆਦਿਕ ਹੋਏ।

## ਬੰਦਾ ਸਿੰਧ ਵਿਖੇ

ਬੰਦੇ ਨੇ ਸਿੰਧ ਸ਼ੈਹਰ ਵਿਖੇ ਫਿਰ ਫਿਰਕੇ ਬਹੁਤ ਧਨ ਅਕੱਠਾ ਕੀਤਾ ਅਰ ਬਹੁਤ ਸਾਰੇ ਹਿੰਦੂ ਬੰਦਈ ਬਣ ਗਏ ਅਰ ਜਿੱਥੋਂ ਦੀ ਬੰਦਾ ਲੰਘਿਆ ਸੀ ਓਥੇ ਓਥੇ ਧਰਮਸਾਲਾਂ ਬਣਾ ਦਿੱਤੀਆਂ ਅਰ ਉਹ ਹੁਣ ਤੱਕ ਉਸਨੂੰ ਪੂਜਦੇ ਹਨ, ਏਸ ਛੋਟੇ ਜੇਹੇ ਗੇੜ ਵਿੱਚ ਬੰਦੇ ਨੇ ਬਹੁਤ ਸਾਰਾ ਧਨ ਅਕੱਠਾ ਕਰਕੇ ਏਧਰ ਏਸ ਦੇ ਇੰਤਜ਼ਾਮ ਨਾ ਹੋਣ ਦੇ ਕਾਰਨ ਅਸਲਮ ਖਾਂ ਨੂੰ ਨਾਯਬ ਸੂਬਾ ਅਰ ਅਬਦੁਲ ਸਮੁੰਦ ਖਾਂ ਨੂੰ ਏਸ ਦੀ ਜਗਾ ਤੇ ਮੁਕੱਰਰ ਕੀਤਾ ਅਰ ਮੰਡੀ ਦਾ ਰਾਜਾ ਸੁਧਰ ਸੈਣ ਜੋ ਕਿ ਏਸਦਾ ਸੇਵਕ ਸੀ ਕੁਛ ਦਿਨ ਉਸਦੇ ਪਾਸ ਰਹਿਕੇ ਚਲਾ ਗਿਆ।

## ਬੰਦੇ ਦੀ ਜਾਦੂ ਵਾਲੀ ਪੋਥੀ

ਉਹ ਪੋਥੀ ਜੋ ਕਿ ਬੰਦੇ ਨੂੰ ਇਕ ਸਿੱਧ ਪਾਸੋਂ ਮਿਲੀ ਸੀ ਜਿਸ ਨਾਲ ਕਿ ਉਹ ਉੱਡ ਸਕਦਾ ਸੀ ਰਾਜਾ ਸੁਧਰ ਸੈਣ ਨੇ ਗੁੰਮ ਕਰ ਲਈ ਅਰ ਉਸਤੋਂ ਬੜਾ ਧਨ ਮਾਲ ਸੁਧਰ ਸੈਣ ਨੇ ਪਾਕੇ ਮਰਨ ਵੇਲੇ ਦਰਯਾ ਵਿੱਚ ਸੁੱਟ ਗਿਆ ਜਿਸ ਦੀਆਂ ਕਰਮਾਤ੍ਰਾਂ ਪਹਾੜਾਂ ਤ ਮਿਲਦੀਆਂ ਹਨ।

## ਲਾਹੌਰ ਤੇ ਚੜ੍ਹਾਈ

ਬੰਦੇ ਨੇ ਆਪਣੀ ਜੰਤ੍ਰ ਮੰਤ੍ਰ ਵਾਲੀ ਕਿਤਾਬ ਗਵਾ ਲਈ ਪ੍ਰੰਤੂ ਕਿਸਮਤ ਅਜ਼ਮਾਈ ਵਾਸਤੇ ਲਾਹੌਰ ਤੇ ਚੜ੍ਹਾਈ ਕਰ ਦਿੱਤੀ ਅਤੇ ਸ਼ਾਲਾਮਾਰ ਬਾਗ ਤੇ ਜਾ ਉਤਰਿਆ ਅਰ ਸਿੱਖਾਂ ਨੇ ਏਸ

ਗਲ ਨੂੰ ਸੁਣਕੇ ਬੜੀ ਲੜਾਈ ਕੀਤੀ ਤੇ ਸਿੱਖਾਂ ਨਾਲ ਬੰਦਾ ਵਟਾਲੇ ਵੱਲ ਤੁਰ ਪਿਆ।

## ਬੰਦੇ ਨੇ ਦੀਪਮਾਲਾ ਤੇ ਆਉਨਾ

ਜਦ ਦੀਪਮਾਲਾ ਹੋਈ ਤਾਂ ਬੰਦਾ ਭੀ ਆਇਆ ਅਰ ਸੰਗਤ ਵਿੱਚ ਖਲੋਕੇ ਬੇਨਤੀ ਕੀਤੀ ਕਿ ਹੇ ਤੱਤ੍ਰ ਖਾਲਸਾ ਜੀ! ਮੁਸਲਮਾਨ ਬੜੇ ਦਗ਼ੇ ਬਾਜ਼ ਹਨ, ਓਹਨਾਂ ਨੇ ਤੁਹਾਡੇ ਅਸਾਡੇ ਨਾਲ ਚਾਲ ਖੇਡੀ ਹੈ ਅਰ ਸਾਡਾ ਨਾਸ ਕਰਨਾ ਚਾਹੁੰਦੇ ਹਨ, ਏਹ ਜੋ ਓਹਨਾਂ ਨੇ ਚਾਲ ਫੜੀ ਹੈ ਏਹ ਇਕ ਓਹਨਾਂ ਦੀ ਚਲਾਕੀ ਹੈ। ਮਾਤਾ ਜੀ ਐਵੇਂ ਭੁੱਲ ਕਰਦੇ ਹਨ,ਭਾਵੇਂ ਉਹ ਸਾਡੀ ਗੁਰਿਆਨੀਜੀਹਨ, ਪਰ ਅਸਲੀ ਗੁਰਿਆਨੀ ਮਾਤਾ ਸਾਹਿਬ ਕੌਰ ਜੀ ਹਨ,ਓਹਨਾਂ ਨੇ ਓਹਨਾਂ ਪਾਸੋਂ ਪੁੱਛਿਆ ਭੀ ਨਹਾਂ, ਤੁਸੀਂ ਸੋਚੋ ਤਾਂ ਸਹੀ ਕਿ ਜੇਹੜੇ ਤੁਹਾਡੇ ਨਾਲ ਮੁਸਲਮਾਨਾਂ ਨੇ ਇਕਰਾਰ ਨਾਮੇ ਕੀਤੇ ਹਨ ਕੀਉਹ ਓਹਨਾਂ ਤੇ ਚੱਲਨਗੇ? ਤੁਹਾਨੂੰ ਭਰੋਸਾ ਹੈ?

ਓਹਨਾਂ ਨੇ ਸੁਗੰਦ ਖਾਧੀ ਸੀ ਕਿ ਤੁਸੀਂ ਅਨੰਦ ਪੁਰ ਦਾ ਕਿਲਾ ਛੱਡ ਦਿਓ ਅਸੀਂ ਪਿੱਛਾ ਨਹੀਂ ਕਰਾਂਗੇ, ਪ੍ਰੰਤੂ ਓਹਨਾਂ ਨੇ ਦਗ਼ਾ ਕਮਾਇਆ। ਜਦ ਐਡੇ ਐਡੇ ਵਡਿਆਂ ੨ ਸ਼ਕਤੀ ਵਾਨਾਂ ਨਾਲ ਏਹਨਾਂ ਨੇ ਦਗ਼ਾ ਕਮਾਇਆ ਹੈ ਤਦ ਅਸੀਂ ਕਿਸਦੇ ਵਿਚਾਰੇ ਹਾਂ,ਜਦ ਤੱਕ ਅਸੀਂ ਅਕੱਠੇ ਰਹੇ ਹਾਂ ਓਨਾਂ ਚਿਰ ਅਸੀਂ ਬੜੇ ਸੁਖ ਵਿੱਚ ਰਹੇ,ਇਸ ਪਰ ਗੁਰੂ ਜੀ ਨੇ ਬੀ ਕਿਹਾ ਹੈਃ—

"ਮਿਲਬੇ ਕੀ ਮਹਿਮਾ ਬਰਨ ਨਾ ਸਾਕਉ ਨਾਨਕ ਪਰੇ ਪਰੀਲਾ"

ਏਸ ਕਰਕੇ ਮੈਨੂੰ ਤਾਂ ਗੁਰੂ ਜੀ ਨੇ ਤੁਹਾਡੀ ਬਾਂਹ ਫੜਾਈ ਸੀ ਕਿ ਏਹ ਬੱਚੇ ਹਨ ਅਰ ਏਹਨਾਂ ਦਾ ਤੂੰ ਦਾਯਾ ਹੈਂ ਤੂੰ ਏਹਨਾਂ ਦੀ ਪਾਲਨਾ ਕਰ। ਜੇਹਾ ਕੁ ਗੁਰ ਵਾਕ ਹੈਃ—

"ਬਾਹ ਜਿਨਾਂ ਦੀ ਪਕੜੀਏ ਸਿਰ ਦੀਜੈ ਬਾਂਹ ਨ ਛੋੜੀਏ"

ਮੈਂ ਤਾਂ ਏਸ ਵਾਕ ਅਨੁਸਾਰ ਚਲਦਾ ਸਾਂ ਪ੍ਰੰਤੂ ਤੁਸਾਂ ਨੇ ਓਹਨਾਂ ਕਾਫਰਾਂ ਦੇ ਆਖੇ ਲੱਗਕੇ ਆਪਾ ਗਵਾ ਲਿਆ ਹੈ ਪਰ ਅਜੇ ਭੀ "ਡੁੱਲ੍ਹਿਆਂ ਬੇਰਾਂ ਦਾ ਕੁਝ ਵਿਗੜਿਆ ਨਹੀਂ" ਨਿਹੰਗ ਜੋ ਕਿ ਭੰਗ ਦਾ ਪਿਆਲਾ ਪੀਕੇ ਪਏ ਰਹਿਣ ਵਾਲੇ ਸਨ ਉੱਠਕੇ ਆਖਣ ਲੱਗੇ ਕਿ ਸਾਰੇ ਬੰਦਈ ਸਿੱਖ ਅਰ ਬੰਦਾ ਗਲ ਵਿੱਚ ਪੱਲਾ ਪਾਕੇ ਨਿਵੇਂ ਅਰ ਆਪਣੀਆਂ ਕੁਰੀਤੀਆਂਨੂੰ ਛੱਡ ਦੇਵੇ।

ਬੰਦੇ ਨੇ ਆਪਣੇ ਸਿੱਖਾਂ ਨੂੰ ਦੱਸਿਆ ਕਿ ਜਿਨਾਂ ਚਿਰ ਏਸ ਕੌਮ ਵਿੱਚੋਂ ਪੁਜਾਰੀ ਨਿਹੰਗ ਆਦਿਕ ਨਾ ਨਿਕਲਨਗੇ ਓਨਾਂ ਚਿਰ ਏਹ ਕੌਮ ਉੱਨਤੀ ਨਹੀਂ ਕਰ ਸਕੇਗੀ, ਪਰ ਅਧੀਨ ਹੀ ਰਹੇਗੀ।

ਪੰਜ ਛੇ ਹਜ਼ਾਰ ਬੰਦਈ ਸਿੰਘਾਂ ਸਣੇ ਬੰਦਾ ਨੈਨੀ ਦੇ ਕੋਟ ਪੁੱਜਾ ਏਹ ਦੇਸ ਬੜਾ ਮਾਲਦਾਰ ਸੀ, ਓਥੇ ਏਸਦੇ ਨਾਲ ਬਹੁਤ ਸਾਰੇ ਲੁਟੇਰੇ ਆ ਰਲੇ।

## ਨੈਨੀ ਦਾ ਕੋਟ

ਜਦ ਬੰਦੇ ਦੀਆਂ ਬਹੁਤ ਸਾਰੀਆਂ ਅਰਜ਼ੀਆਂ ਲਾਹੌਰ ਦੇ ਸੂਬੇ ਪਾਸ ਪਹੁੰਚੀਆਂ ਤਦ ਬਾਦਸ਼ਾਹ ਨੇ ਫੌਜ ਚੜ੍ਹਾ ਦਿਤੀ ਅਰ ਨੈਨੀ ਦੇ ਕੋਲ ਬੜਾ ਭਾਰੀ ਜੁੱਧ ਹੋਇਆ, ਜਿਸ ਵਿੱਚ ਸਿੰਘ ਬੜੇ ਜ਼ੋਰ ਸ਼ੋਰ ਨਾਲ ਲੜੇ ਪ੍ਰੰਤੂ ਮੁਸਲਮਾਨ ਰਹਿ ਗਏ, ਐਥੇ ਭੀ ਬੰਦੇ ਦੀ ਜਿੱਤ ਹੋਈ।

## ਬੰਦੇ ਦਾ ਕਿਲਾ

ਜਦ ਜੰਗ ਆਦਿਕ ਜਿੱਤਕੇ ਬੰਦਾ ਬੜਾ ਹੰਕਾਰੀ ਬਣ ਗਿਆ ਅਰ ਵਟਾਲੇ ਤੇ ਨੈਣੀ ਕੋਟ ਦੇ ਵਿਚਕਾਰ ਢੰਗੀਬਾਂ ਵਿਖੇ ਆਪਣਾ ਕਿਲਾ ਅਰੰਭ ਦਿੱਤਾ ਅਰ ਰਾਜ ਮਜੂਰ ਤੇ ਬੰਦਈ ਸਿੰਘ ਖੂਬ ਸੇਵਾ ਕਰਨ ਲੱਗੇ, ਏਸ ਖਿਆਲ ਤੇ ਕਿ ਏਹ ਕਿਸੇ ਦਿਨ ਨੂੰ ਸਾਰੀ

ਪੰਜਾਬ ਦਾ ਰਾਜਾ ਬਣ ਜਾਵੇਗਾ, ਏਸ ਖਿਆਲ ਤੇ ਕਿਲਾ ਤਿਆਰ ਹੋਣਾ ਸ਼ੁਰੂ ਹੋ ਗਿਆ।

## ਬੰਦੇ ਦੇ ਫੜਨ ਦੀ ਤਿਆਰੀ

ਜਦ ਏਸ ਗੱਲ ਦਾ ਫਰਖ਼ਸੀਅਰ ਬਾਦਸ਼ਾਹ ਨੂੰ ਪਤਾ ਲੱਗਾ ਕਿ ਏਹਨਾਂ ਦੇ ਦੋ ਧੜੇ ਹੋ ਗਏ ਹਨ ਤਦ ਸਿੰਘਾਂ ਨੂੰ ਬੜਾ ਇਨਾਮ ਦਿੱਤਾ ਅਰ ਬੰਦੇ ਨੂੰ ਫੜਨ ਵਾਸਤੇ ਲਾਹੌਰ ਦੇ ਨਾਜ਼ਮ ਗੁਜਰਾਤ ਦੇ ਨੂੰ ਲਿਖਿਆ ਕਿ ਮੇਰੇ ਕੋਲ ਬੰਦੇ ਨੂੰ ਫੜਕੇ ਭੇਜ ਦਿਓ, ਫੌਜਦਾਰ ਅਹਿਮਦ ਖਾਂ, ਅਰਾਦਤ ਖਾਂ ਏਮਨਾਬਾਦੀ ਇਤ ਆਦਿਕ ਕਈ ਫੌਜਦਾਰ ਭੇਜੇ ਤੇ ਬਾਕੀ ਦਿੱਲੀ ਤੋਂ ਫੌਜ ਭੇਜੀ।

## ਜੰਗ ਗੁਰਦਾਸ ਪੁਰ

ਏਸ ਖਬਰ ਨੂੰ ਸੁਣਕੇ ਕਿਲੇ ਦਾ ਬਨਾਉ ਤਨਾਉ ਛੱਡਕੇ ਬੰਦੇ ਨੇ ਗੁਰਦਾਸਪੁਰ ਵਿਖੇ ਦੁਨੀ ਚੰਦ ਦੀ ਹਵੇਲੀ ਵਿੱਚ ਜਾ ਡੇਰਾ ਲਾਇਆ ਜੋ ਬਹੁਤ ਪੱਕੀ ਸੀ। ਓਧਰੋਂ ਸ਼ਾਹੀ ਫੌਜਦਾਰ ਪੰਦਰਾਂ ਕੁ ਹਜ਼ਾਰ ਫੌਜੀ ਸਵਾਰ ਲੈਕੇ ਢੋਲ ਨਗਾਰੇ ਬਜਾਕੇ ਆ ਗਿਆ ਪਰ ਬੰਦੇ ਦਾ ਡਰ ਬੜਾ ਸੀ, ਏਸਤੋਂ ਉਹ ਹਊਆ ਬੰਦੇ ਨੂੰ ਸਮਝਕੇ ਪਿਛਾਂਹ ਹੀ ਭੱਜ ਗਿਆ।

## ਖੁਰਾਕ ਲੈਣ ਗਿਆਂ ਜੰਗ

ਜਦ ਬੰਦਈ ਸਿੱਖ ਕਿਲੇ ਵਿੱਚ ਬਹੁਤ ਦਿਨ ਲੜਦੇ ਰਹੇ ਤਦ ਰਸਦ ਪਾਣੀ ਅੰਦਰੋਂ ਮੁੱਕ ਗਿਆ ਤਦ ਬੰਦਈ ਸਿੱਖ ਲੱਗੇ ਭੁਖੇ ਮਰਨ, ਤਦ ਚਾਰ ਕੁ ਹਜ਼ਾਰ ਸਿੰਘ ਰਸਦ ਪਾਣੀ ਲੈਣ ਗਏ। ਜਦ ਰਸਦ ਪਾਣੀ ਖੱਚਰਾਂ ਤੇ ਲੱਦੀ ਲਈ ਆਉਂਦੇ ਸੀ ਤਾਂ ਮਲੇਛਾਂ ਨੇ ਉਨ੍ਹਾਂ ਦੇ ਦੁਆਲੇ ਆ ਘੇਰਾ ਘੱਤਿਆ, ਤਦ ਪੰਜ ਕੁ ਸੌ ਖ਼ਾਲਸਈ ਸਿੰਘ ਭੀ ਆ ਗਏ ਅਰ ਤੁਰਕਾਂ ਦੇ ਦਲ ਦੇ ਪੈ

ਉਖੇੜ ਦਿਤੇ ਅਰਥਾਤ ਭਜਾ ਦਿੱਤੇ ਅਰ ਸਿੰਘ ਖਸ਼ੀ ੨ ਕਿਲੇ ਵਿੱਚ ਆ ਵੜੇ ।

## ਮਲੇਛਾਂ ਦਾ ਧੋਖਾ

ਉਸ ਵੇਲੇ ਪਹਾੜੀ ਰਾਜਿਆਂ ਨੇ ਆ ਘੇਰਾਘੱਤਿਆਜਦ ਚਾਰ ਮਹੀਨੇ ਤੱਕ ਲੜਾਈ ਹੁੰਦੀ ਰਹੀ ਤਦ ਫੇਰ ਰਸਦ ਮੁਕ ਗਈ, ਬੰਦਈ ਫੇਰ ਭੁਖੇ ਮਰਨ ਲੱਗੇ, ਭੁਖ ਨੇ ਸੁਧ ਭੁਲਾ ਦਿੱਤੀ, ਧਰਮ ਕੁਧਰਮ ਦਾ ਕੁਛ ਪਤਾ ਨਾ ਲੱਗਾ, ਖੱਚਰਾਂ ਵੱਢਕੇ ਖਾ ਲਈਆਂ । ਉਸ ਵੇਲੇ ਇਕ ਕਮਰਦੀਨ ਖਾਂ ਨਾਮੇ ਨੇ ਜੋ ਕਿ ਦਿੱਲੀਓਂ ਫੌਜ ਲਿਆਇਆ ਸੀ ਇਕ ਝੰਡਾ ਗੱਡ ਦਿੱਤਾ ਕਿ ਜੋ ਏਸ ਝੰਡੇ ਦੇ ਹੇਠ ਹਥਿਆਰ ਸੁੱਟਕੇ ਆ ਜਾਊ ਉਸਨੂੰ ਰਸਦਪਾਣੀ ਦੇਕੇ ਘਰ ਘੱਲਿਆ ਜਾਵੇਗਾ, ਏਸ ਲਾਲਚ ਦੇ ਮਾਰੇ ਬਹੁਤ ਬੰਦਈ ਆ ਗਏ। ਉਸ ਵੇਲੇ ਏਹਨਾਂ ਦੀ ਨੀਯਤ ਗੰਦੀ ਹੋ ਗਈ ਅਰ ਪਹਿਲਾਂ ਹੀ ਦੀਨ ਕਬੂਲ ਕਰਾਉਣਾ ਚਾਹਿਆ ਪ੍ਰੰਤੂ ਕਿਸੇ ਨਾ ਮੰਨਿਆਂ ਤਦ ਕਤਲ ਕਰ ਦਿੱਤੇ ਅਰ ਬੰਦੇ ਕੋਲ ਫੌਜ ਥੋੜੀ ਹੀ ਰਹਿ ਗਈ।

## ਬਾਬੇ ਬੰਦੇ ਦੀ ਗ੍ਰਿਫਤਾਰੀ

ਚਾਰਕੁ ਹਜ਼ਾਰ ਸਿੰਘਾਂ ਸਮੇਤ ਗੜ੍ਹੀ ਵਿੱਚ ਬੰਦੇ ਦਾ ਘਿਰ ਜਾਣਾ ਅਰ ਬਾਹਰੋਂ ਅੰਨ ਪਾਣੀ ਦੀ ਸਹਾਇਤਾ ਤੱਤ੍ਰ ਖਾਲਸੇ ਵੱਲੋਂ ਨਾ ਮਿਲਨੀ, ਬਾਬੇ ਬੰਦੇ ਨੂੰ ਇਸ ਗੱਲ ਤੇ ਮਜਬੂਰ ਕਰ ਆਈ ਅਰ ਦੁਖੀ ਹੋਕੇ ਸਰਾਪ ਦਿੱਤਾ ਕਿ ਜੇਹਾ ਮੇਰੇ ਨਾਲ ਧਰੋਹ ਕਮਾਇਆ ਜੇ ਆਪ ਭੀ ਅਜੇਹੇ ਧਰੋਹ ਨਾਲ ਮਾਰੇ ਜਾਓਗੇ ਅਰ ਸਦਾ ਪਰਅਧੀਨ ਹੀ ਰਹੋਗੇ। ਆਖਰ ਬੰਦਾ ਗੜ੍ਹੀਓਂ ਬਾਹਰ ਆ ਗਿਆ ਅਰ ਜੋ ਕੁਝ ਭੀ ਓਹਨਾਂ ਦੇ ਨਾਲ ਦੇ ਸਿੰਘਾਂ ਕੋਲੋਂ ਬਲ ਹੋ ਸਕਿਆ ਕੀਤਾ ਪਰ ਭੁੱਖ ਤ੍ਰੇਹ ਦੇ ਮਾਰੇ ਸਿੰਘਾਂ ਨੇ ਥੋੜ

ਨਹੀਂ ਹਾਰਿਆ ਅਰ ਜੋ ਅੱਗੇ ਆਇਆ ਸੋ ਮਾਰਿਆ ਅਰ ਆਪ ਮਰ ਗਏ।

ਹੁਣ ਸ਼ੇਰ ਦੀ ਨਿਆਈਂ ਰੋਹਬ ਅਤੇ ਜਜ਼ਬੇ ਵਾਲੇ ਬੰਦੇ ਨੂੰ ਫੜਨ ਦਾ ਹੀਆ ਕਿਸੇ ਭੀ ਮੁਸਲਮਾਨ ਪਾਸੋਂ ਨਾ ਹੋ ਸਕਿਆ, ਭਾਵੇਂ ਆਪਣੇ ਆਪ ਵਿੱਚ ਕੇਡੇ ਬਾਦਸ਼ਾਹੀ ਤੇ ਹੰਕਾਰੀ ਸਨ, ਆਖਰ ਬੰਦੇ ਨੇ ਇਕ ਪਾਸੇ ਝੁੱਕਕੇ ਆਪਨੇ ਦੁਆਲੇ ਘੇਰਾ ਘੱਤੀ ਮੁਸਲਮਾਨਾਂ ਦੀਆਂ ਗਿੱਚੀਆਂ ਦੇ ਆਹੂ ਲਾਹੇ ਜੋ ਪੰਜਾਹ ਤੋਂ ਵਧੀਕ ਹੀ ਸਨ, ਅੰਤ "ਇੱਕ ਇੱਕ ਤੇ ਦੋ ਯਾਰਾਂ" ਹੀ ਹੁੰਦੇ ਹਨ।

ਇਹ ਸਮਾਂ ਭੀ ਬੜਾ ਭਿਆਨਕ ਸਮਾਂ ਸੀ ਉਹ ਸ਼ੇਰ ਜੋ ਹਜ਼ਾਰਾਂ ਗਿੱਦੜਾਂ ਨੂੰ ਮਾਰ ਭਜਾਕੇ ਸਿੱਖੀ ਦੀ ਆਨ ਰੱਖਦਾ ਸੀ ਅੱਜ ਬੇਇਤਫਾਕੀ ਦੇ ਕਾਰਨ ਵੈਰੀਆਂ ਦੇ ਹੱਥ ਆ ਗਿਆ।

ਇਤਿਹਾਸ ਕਾਰਾਂ ਦੀ ਰਾਇ ਵਿੱਚ ਸੰਮਤੀ ਨਹੀਂ, ਇਹ ਬ੍ਰਿਤਾਂਤ ਕੋਈਕਿਸੇਤਰਾਂਲਿਖਦਾ ਹੈ ਕੋਈ ਕਿਸੇ ਤਰਾਂ, ਪਰ ਅਸਲ ਈਸ਼੍ਵਰ ਜਾਣੇ। ਅਸੀਂ ਏਨਾਂ ਨਿਸਚਾ ਜ਼ਰੂਰ ਕਰਦੇ ਹਾਂ ਕਿ ਤੁਰਕ ਉਹਦੇ ਹੱਥੋਂ ਬਹੁਤ ਦੁਖੀ ਸਨ, ਜੇ ਓਹਨਾਂ ਅੱਤਅੱਤਜਾਚਾਰ ਜਾਂ ਉਹ ਕਸ਼ਟ ਜੋ ਅਸੈਹ ਜਾਂ ਅਯੋਗ ਸਨ ਦਿੱਤੇ ਹੋਨ ਤਾਂ ਕੋਈ ਅਨੋਖੀ ਗੱਲ ਨਹੀਂ।

## ਬੰਦੇ ਸਮੇਤ ਸਿੰਘਾਂ ਦਾ ਦਿੱਲੀ ਵਿੱਚ ਪੁਚਾਇਆ ਜਾਨਾ

ਸੰਮਤ ੧੭੭੮ ਬਿः ਮਾਘ ਫੱਗਣ ਦੇ ਦਿਨਾਂ ਵਿਚ ਪੰਜ ਸੌ ਸਿੰਘ ਅਤੇ ਬੰਦਾ ਅਰ ਉਹਦੀ ਇਸਤ੍ਰੀ ਅਰ ਇਕ ਪੁਤ੍ਰ ਜ਼ਿਕ-ਰੀਆ ਖਾਂ ਨੇ ਪਾਤਸ਼ਾਹ ਨੂੰ ਖੁਸ਼ ਕਰਨ ਲਈ ਲਾਹੌਰ ਥੀਂ ਗੱਡਿਆਂ ਵਿੱਚ ਹਥਕੜੀਆਂ ਤੇ ਬੇੜੀਆਂ ਨਾਲ ਜਕੜਕੇ ਦਿੱਲੀ

ਨੂੰ ਟੋਰ ਦਿੱਤੇ ਅਰ ਆਪ ਭੀ ਹੋਰਨਾਂ ਸਾਥੀਆਂ ਸਮੇਤ ਨਾਲ ਹੋ ਟੁਰਿਆ, ਰਾਹ ਵਿੱਚ ਜਿਥੋਂ ਭੀ ਕੋਈ ਸਿੱਖ ਜਾਂ ਲੰਮੀ ਦਾੜ੍ਹੀ ਵਾਲਾ ਹਿੰਦੂ ਮਿਲਦਾ ਏਸੇ ਤਰਾਂ ਬੰਨ੍ਹਕੇ ਨਾਲ ਕਰਦੇ ਗਏ ਪਰ ਸਿੰਘ ਇਸ ਦਸ਼ਾ ਵਿੱਚ ਭੀ ਨਿਰਭੈ ਅਰ ਸ਼ਹੀਦੀ ਦੇ ਚਾਹਵਾਨ ਸੱਚੇ ਸਤਿਗੁਰੂ ਜੀ ਦੀ ਪਵਿੱਤ੍ਰ ਬਾਣੀ ਦਾ ਉਚਾਰਨ ਕਰਦੇ ਖੁਸ਼ੀ ਵਿੱਚ ਮਸਤ ਜਾ ਰਹੇ ਸਨ, ਜੇ ਕੋਈ ਦੁਸ਼ਟ ਆਪਣਾ ਕਲੇਜਾ ਠੰਢਾ ਕਰਨ ਲਈ ਗਾਲ ਗਲੋਚ ਕੱਢਦਾ, ਸਿੰਘ ਓਸ ਨੂੰ ਡਾਂਟਦੇ ਅਰ ਕਹਿੰਦੇ ਕਿ ਛੇਤੀ ਹੀ ਤੁਹਾਡੀਆਂ ਟੌਂਟਣੀਆਂ ਫੇਹਣ ਵਾਲੇ ਆ ਜਾਣਗੇ, ਖਾਲਸਾ ਦਲ ਤੁਹਾਡੇ ਸਿਰ ਭੰਨਣ ਨੂੰ ਬਹੁਤ ਤਿਆਰ ਹੈ। ਮੁਕਦੀ ਗੱਲ ਓਹਨਾਂ ਦੀ ਨਿਰਭੈਤਾ ਦੱਸ ਰਹੀ ਸੀ ਕਿ ਏਹ ਸੂਰਿਆਂ ਦੀ ਕੌਮ ਮੌਤ ਦੀ ਪ੍ਰਵਾਹ ਨਹੀਂ ਕਰਦੀ।

ਦਿੱਲੀ ਤੱਕ ਜਾਂਦਿਆਂ ਹਜ਼ਾਰ ਡੇਢ ਹਜ਼ਾਰ ਸਿੰਘ ਕੱਠੇ ਕਰ ਲੀਤੇ ਅਰ ਕਈ ਬਨਾਵਟੀ ਸਿਰ ਨੇਜਿਆਂ ਬਰਛਿਆਂ ਤੇ ਟੰਗ ਟੰਗਕੇ ਆਪਣੀ ਬਹਾਦਰੀ ਦਾ ਸਰੂਪ ਦਸਦੇ ਦਿੱਲੀ ਦੇ ਬਜ਼ਾਰਾਂ ਵਿੱਚ ਪੁੱਜੇ ਅਰ ਸਿੰਘਾਂ ਦੇ ਮੂੰਹ ਕਾਲੇ ਅਰ ਸਿਰਾਂ ਤੇ ਕਾਗਜ਼ਾਂ ਦੀਆਂ ਟੋਪੀਆਂ ਚੜ੍ਹਾਕੇ ਜੋ ਜੀ ਆਈ ਦੁਰਦਸ਼ਾ ਕੀਤੀ ਅਰ ਦਿੱਲੀ ਦੇ ਲੋਕ ਓਹਨਾਂ ਦੇ ਰੂਪ ਅਰ ਰੋਹਬ ਨੂੰ ਵੇਖ ਕੁਰ-ਬਾਨ ਜਾ ਰਹੇ ਸਨ। ਆਖਰ ਚਾਂਦਨੀ ਚੌਂਕ ਵਿਚ ਕੁਤਵਾਲੀ ਦੀ ਹਵੇਲੀ ਵਿਖੇ ਕੈਦ ਕਰ ਦਿਤੇ, ਦੂਸਰੇ ਦਿਨ ਫਰੁਖਸੀਅਰ ਪਾਤ-ਸ਼ਾਹ ਆਪਣੇ ਅਮੀਰਾਂ ਵਜ਼ੀਰਾਂਸਹਿਤ ਆਇਆ, ਖਾਲਸੇਨੇਨਿਰਭੈ ਹੋਕੇ ਫਤੇ ਗਜਾਈ ਅਰ ਸਤਿ ਸ੍ਰੀ ਅਕਾਲ ਦੇ ਜਕਾਰੇ ਗਜਾਏ ਜੋ ਬਾਦਸ਼ਾਹ ਦੀ ਛਾਤੀ ਵਿੱਚ ਸੇਲੇ ਵਾਕਰ ਚੁਭੇ ਅਰ ਹੁਕਮ ਦਿੱਤਾ ਕਿ ਜੇ ਏਹ ਦੀਨ ਕਬੂਲ ਕਰਨ ਤਾਂ ਚੰਗਾ ਨਹੀਂ ਤਾਂ ੨੫ ਆਦਮੀ ਰੋਜ ਦੇ ਹਿਸਾਬ ਬੁਰੀ ਤਰਾਂ ਕਤਲ ਕੀਤੇ ਜਾਣ।

ਭਲਾ ਸਿੰਘ ਏਹਨਾਂ ਹੁਕਮਾਂ ਨੂੰ ਕਦ ਮੰਨਦੇ ਸਨ, ਆਖਰ

ਉਸੇਤਰਾਂ ਹੀ ਬੁਰੀ ਤਰਾਂ ਮਰਵਾਏ ਗਏ, ਜੋ ਜੀ ਆਇਆ ਅਜ਼ਾਬ ਦਿੱਤਾ ਗਿਆ ਅਰ ਜਾਨਾਂ ਮੁਕਾਈਆਂ ਗਈਆਂ ।

## ਸਿੰਘਾਂ ਦੀ ਦਿੱਲੀ ਵਿੱਚ ਸ਼ਹਾਦਤ ਅਰ ਇਤਹਾਸਕਾਰਾਂ ਦੀ ਗਵਾਹੀ

ਸਿੰਘਾਂ ਦੀ ਸ਼ਹੀਦੀ ਜੋ ਦਿੱਲੀ ਵਿੱਚ ਹੋਈ ਹੈ ਉਸਦੀ ਬਾਬਤ ਖ਼ਾਫੀ ਖਾਂ ਅਰ ਇਬਰਤ ਨਾਮੇ ਵਿੱਚ ਲਿਖਿਆ ਹੈ ਕਿ ਧਰਮ ਦੀ ਸ਼ਮ੍ਹਾਂ ਦੇ ਪਤੰਗੇ ਸਿੰਘ ਬੜੀ ਚਾਹ ਨਾਲ ਸ਼ਬਦ ਕੀਰਤਨ ਕਰਦੇ ਕਰਦੇ ਸ਼ਹੀਦ ਹੋਏ, ਰੰਚਕ ਸ਼ੋਕ ਉਨਹਾਂ ਦੇ ਦਿਲਾਂ ਵਿੱਚ ਨਹੀਂ ਸੀ, ਕਿਉਂਕਿ ਚੇਹਰੇ ਦੱਸ ਰਹੇ ਸਨਕਿ ਦੇਸ਼ ਕੌਮ ਦੇ ਪ੍ਰੇਮ ਦੇ ਮਤਵਾਲੇ ਧਰਮ ਸ਼ਮ੍ਹਾਂ ਤੇ ਪਤੰਗੇ ਬਣ ੨ ਡਿਗ ਰਹੇ ਸਨ ਉਸ ਵੇਲੇ ਦਾ ਨਜ਼ਾਰਾ ਓਹ ਅੱਖੀਂ ਹੀ ਦਸ ਸਕਦੀਆਂ ਹਨ ਜਿਨ੍ਹਾਂਨੇ ਦੇਖਿਆ ਹੈ, ਪੱਥਰ ਦਿਲ ਭੀ ਮੋਮ ਹੋ ਗਏ ।

ਖ਼ਾਫੀ ਖਾਂ ਨੇ ਲਿਖਿਆ ਹੈਕਿ ਇਕ ਬਾਲਕ ਦੀ ਰੰਡੀ ਮਾਈ ਬਾਦਸ਼ਾਹ ਦੇ ਬਥੇਰੀਆਂ ਅਰਜ਼ੀਆਂ ਦੇਣ ਲੱਗੀ ਪ੍ਰੰਤੂ ਕੁਛ ਨਾ ਬਣਿਆਂ। ਜਿਸ ਦਿਨ ਉਹ ਕਤਲ ਹੋਣਾਸੀ ਉਸ ਦਿਨ ਬਾਦਸ਼ਾਹ ਦਾ ਹਾਥੀ ਤੁਰਿਆ ਜਾਂਦਾ ਸੀ, ਉਸਦੇ ਅੱਗੇ ਜਾ ਲੰਮੀ ਪਈ ਅਰ ਆਖਿਆ ਕਿ ਮੇਰਾ ਇੱਕੋ ਪੁਤਰ ਹੈ ਅਜੇ ਹੁਣੇ ਵਿਆਹਿਆ ਹੈ, ਉਹ ਸਿੱਖ ਨਹੀਂ, ਧੋਖੇ ਵਿਚ ਫੜਿਆ ਗਿਆ ਹੈ, ਉਸਨੂੰ ਛੱਡ ਦਿਓ, ਬਾਦਸ਼ਾਹਨੇ ਛੱਡਣ ਦਾ ਹੁਕਮ ਦੇ ਦਿੱਤਾ ।

ਤਦ ਜਲਾਦ ਲਹੂ ਭਰੀ ਤਲਵਾਰ ਮਾਰਨ ਲੱਗਾ ਸੀ ਕਿ ਉਸਨੇ ਸਾਰੀ ਵਿਥਿਆ ਸੁਣਾਈ ਤਦ ਬਾਲਕ ਨੇ ਆਖਿਆ ਕਿ ਏਹ ਮੇਰੀ ਮਾਂ ਨਹੀਂ, ਏਹ ਤਾਂ ਕਿਸੇ ਜੁਗ ਦੀ ਵੈਰਨ ਹੈ, ਮੈਂ ਸਿੱਖ ਹਾਂ, ਐ ਜਲਾਦ ! ਤੂੰ ਮੇਰੀ ਗਰਦਨ ਵਿਚ ਤਲਵਾਰ ਮਾਰ ਅਰ ਮੈਂ ਬੈਕੁੰਠ ਨੂੰ ਧਾਵਾਂ, ਮੈਂ ਪਿੱਛੇ ਨਾ ਰਹਿ ਜਾਵਾਂ । ਜਦ

ਬਾਦਸ਼ਾਹ ਨੇ ਏਹ ਸੁਣਿਆਂ ਤਦ ਉਸਨੂੰ ਭੀ ਅਰ ਬਾਕੀ ਦਿਆਂ ਸਾਰਿਆਂ ਨੂੰ ਛੁਟੀ ਦੇ ਦਿੱਤੀ ਅਰਥਾਤ ਛੱਡ ਦਿੱਤਾ।

## ਬੰਦੇ ਦੀ ਸਿੰਘਣੀ ਤੁਰਕਣੀ ਬਣਾਕੇ ਕਾਫਲੇ ਦੇ ਨਾਲ ਹੱਜ ਨੂੰ ਤੋਰਨੀ

ਜੇਹੜੇ ਬੰਦੇ ਦੇ ਨਾਲ ਦੇ ਵੱਡੇ ਵੱਡੇ ਅਮੀਰ ਸਨ ਓਹਨਾਂ ਨੂੰ ਏਸ ਕਰਕੇ ਨਾ ਮਾਰਿਆ ਕਿ ਓਹਨਾਂ ਪਾਸੋਂ ਜੋ ਖ਼ਜ਼ਾਨਾ ਬੰਦੇ ਨੇ ਲੁੱਟਿਆ ਸੀ ਉਹ ਪੁੱਛਿਆ ਜਾਵੇ, ਕੁਛ ਦਿਨਾਂ ਪਿੱਛੋਂ ਪੰਜ ਆਦਮੀ ਰੋਜ਼ ਆਇਆ ਕਰਨ ਪ੍ਰੰਤੂ ਸਿੱਖਾਂ ਨੇ ਨਾ ਦੱਸਿਆ ਅਰ ਓਹਨਾਂ ਨੂੰ ਚਾਂਦਨੀ ਚੌਂਕ ਵਿਖੇ ਲੈ ਜਾਕੇ ਬੜੇ ਕਸ਼ਟਾਂ ਨਾਲ ਕਤਲ ਕੀਤਾ ਗਿਆ।

ਫੇਰ ਪੈਹਲਾਂ ਬੰਦੇ ਦੇ ਪੁੱਤ੍ਰ ਨੂੰ ਬੰਦੇ ਦੇ ਹੱਥੋਂ ਮਰਵਾਕੇ ਦੰਪਤਿ ਦੇ ਮੂੰਹ ਵਿੱਚ ਦਿੱਤਾ, ਅਰ ਫੇਰ ਬੰਦੇ ਦੇ ਪੱਟਾਂ ਦਾ ਤੇ ਪਿੰਜਨੀਆਂ ਦਾ ਮਾਸ ਜੰਬੂਰ ਤੱਤੇ ਕਰ ਕਰਕੇ ਕਢਾਇਆ ਗਿਆ ਅਰ ਬੰਦੇ ਦੀ ਇਸਤ੍ਰੀ ਨੂੰ ਧਰਤੀ ਵਿਚ ਗੱਡਕੇ ਕੁੱਤਿਆਂ ਤੋਂ ਪੁੜਵਾਉਣ ਵਾਸਤੇ ਹੁਕਮ ਦਿੱਤਾ ਪਰ ਉਸਨੇ ਦੀਨ ਮੰਨ ਲਿਆ, ਉਸਨੂੰ ਮੁਸਲਮਾਨੀ ਕਰਕੇ ਦੱਖਨ ਦੀ ਬੇਗਮ ਕੋਲ ਭੇਜਿਆ ਗਿਆ ਤੇ ਉਸਨੂੰ ਕਾਫਲੇ ਦੇ ਨਾਲ ਹੱਜ ਨੂੰ ਤੋਰ ਦਿੱਤਾ।

## ਬਾਦਸ਼ਾਹ ਨੇ ਬੰਦੇ ਪਾਸੋਂ ਉਸਦੀ ਮੌਤ ਪੁੱਛਣੀ

ਹੁਣ ਬੰਦੇ ਨੂੰ ਸੱਦਕੇ ਪੁੱਛ ਭੇਜਿਆ ਕਿ ਕਿਸ ਮੌਤ ਤੂੰ ਮਰਨਾ ਚਾਹੁੰਦਾ ਹੈਂ? ਤਾਂ ਉੱਤ੍ਰ ਆਇਆ ਕਿ ਜਿਸ ਮੌਤ ਬਾਦਸ਼ਾਹ ਨੇ ਮਰਨਾ ਹੈ, ਏਸ ਗੱਲ ਤੋਂ ਫਰਖ ਸੀਯਰ ਨੇ ਬੜਾ ਗੁੱਸੇ ਹੋਕੇ ਫੇਰ ਜੰਬੂਰ ਨਾਲ ਮਾਸ ਪੱਟਾਂ ਤੇ ਪਿੰਜਨੀਆਂ ਦਾ ਲੁਹਾਣਾ ਸ਼ੁਰੂ ਕੀਤਾ,

ਵਜ਼ੀਰ ਨੇ ਜਾਕੇ ਪੁੱਛਿਆ ਕਿ ਕੀ ਕਾਰਣ ਹੈ ਕਿ ਤੂੰ ਐਨਾਂ ਦੁੱਖ ਸੈਂਹਦਾ ਹੋਇਆ ਭੀ ਸੀ ਨਹੀਂ ਕਰਦਾ ?ਬੰਦੇ ਨੇ ਕਿਹਾ ਕਿ ਆਦਮੀ ਦਾ ਧਰਮ ਹੈ ਕਿ ਮੌਤ ਤੋਂ ਨਾ ਡਰੇ, ਵਾਹਿਗੁਰੂ ਦਾ ਭਾਣਾ ਮਿਠਾ ਜਾਣਕੇ ਅਰ ਉਸਦੇ ਹੁਕਮ ਨੂੰ ਮੰਨਦੇ ਹੋਇਆਂ ਸੁਰਗ ਵਾਸ ਹੋ ਜਾਏ। ਜੇਹਾਕੁ ਗੁਰ ਵਾਕ ਹੈ:–

"ਤੇਰਾ ਭਾਣਾ ਮੀਠਾ ਲਾਗੇ। ਨਾਮ ਪਦਾਰਥ ਨਾਨਕ ਮਾਂਗੇ"

"ਹੁਕਮ ਰਜ਼ਾਈ ਚਲਨਾ ਨਾਨਕ ਲਿਖਿਆ ਨਾਲ"

ਭਾਵ ਇਹ ਹੈ ਕਿ ਵਾਹਿਗੁਰੂ ਦਾ ਭਾਣਾ ਮਿਠਾ ਕਰਕੇ ਜਾਣੋ, ਜਦ ਓਸੇ ਹੀ ਅਕਾਲ ਪੁਰਖ ਪਰਮੇਸ਼੍ਵਰ ਨੇ ਸਾਨੂੰ ਭੇਜਿਆ ਹੈ, ਉਸੇ ਦੀ ਹੀ ਏਹ ਮਨੁੱਸ਼ਾ ਦੇਹੀ ਦਾਤ ਬਖਸ਼ੀ ਹੋਈ ਹੈ ਅਰ ਓਹੀ ਸਾਨੂੰ ਲੈ ਜਾ ਰਿਹਾ ਹੈ ਤਦ ਸਾਨੂੰ ਕੀ ਡਰ ਹੈ, ਕੋਈ ਮੌਤ ਤੋਂ ਪੀੜ ਨਹੀਂ ਮਨਾਉਣੀ ਚਾਹੀਦੀ।

ਵਜ਼ੀਰ ਫੇਰ ਆਖਣ ਲੱਗਾ ਕਿ ਜੇ ਤੂੰ ਐਡਾ ਫਕੀਰ ਹੈਂ ਤਾਂ ਤੂੰ ਸਾਡੇ ਨਾਲ ਕਿਉਂ ਲੜਦਾ ਹੈਂ ? ਤੂੰ ਸਾਡੇ ਨਾਲ ਐਨਾਂ ਜ਼ੁਲਮ ਕਮਾਇਆ, ਐ ਜ਼ਾਲਮ ! ਤੂੰ ਸਾਡੇ ਮੁਰਦਿਆਂ ਦੀਆਂ ਹੱਡੀਆਂ ਕੱਢਕੇ ਸਾੜੀਆਂ ਹਨ।

ਬੰਦੇ ਨੇ ਉੱਤਰ ਦਿੱਤਾ ਕਿ ਐ ਜ਼ਾਲਮੋਂ ! ਤੁਸੀਂ ਭੀ ਆਪਣੇ ਜ਼ੁਲਮ ਯਾਦ ਕਰੋ, ਸਾਡੇ ਸਿੱਖਾਂ ਨੂੰ ਅਸਹਿ ਕਸ਼ਟ ਦਿੱਤੇ, ਸਾਡੇ ਨਾਲ ਧੋਖੇ ਕੀਤੇ, ਸਿਆਣਿਆਂ ਦੀ ਕਹਾਵਤ ਹੈ ਕਿ ਕਿਸੇ ਕੋਲੋਂ ਕੁਛ ਲੈਣਾ ਹੋਵੇ ਤਾਂ ਉਹ ਯਾਦ ਰਹਿੰਦਾ ਹੈ ਅਰ ਦੇਣਾ ਭੁੱਲ ਜਾਂਦਾ ਹੈ,ਸੋ ਤੁਹਾਡੀ ਉਹ ਗੱਲ ਹੈ ਕਿ ਸਾਡੇ ਨਾਲਜੋਐਨੇਂ ਜ਼ੁਲਮ ਕਮਾਏ ਉਹ ਭੁੱਲ ਗਏ ਅਰ ਸਾਡੇ ਜ਼ੁਲਮ ਚੇਤੇ ਹਨ।

ਵਜ਼ੀਰ ਫੇਰ ਆਖਣ ਲੱਗਾ ਕਿ ਜੇਕਰ ਤੂੰ ਐਡਾ ਫਕੀਰ ਹੈਂ ਤਾਂ ਸਾਡੀ ਕੈਦ ਵਿੱਚ ਕਿਸਤਰਾਂ ਆ ਗਿਆ ਹੈਂ ?

ਬੰਦੇ ਨੇ ਉੱਤਰ ਦਿੱਤਾ ਕਿ ਜੇਕਰ ਮੈਂ ਸ੍ਰੀ ਗੁਰੂ ਗੋਬਿੰਦ ਸਿੰਘ

ਜੀ ਦੇ ਹੁਕਮ ਤੋਂ ਨਾ ਹੱਟਦਾ ਤਾਂ ਮੈਂ ਤੁਹਾਡੇ ਹੱਥ ਕਦ ਆਉਂਦਾ ਸਾਂ।

ਵਜ਼ੀਰ ਨੇ ਕਿਹਾ ਜੇਕਰ ਤੂੰ ਕਰਾਮਾਤੀ ਹੈਂ, ਬ੍ਰਹਮ ਗਿਆਨੀ ਹੈਂ, ਤਾਂ ਲੁਕ ਜਾਹ।

ਬੰਦੇ ਨੇ ਉੱਤਰ ਦਿੱਤਾ ਮੈਂ ਤਾਂ ਪੈਹਲਾਂ ਹੀ ਦੱਸ ਦਿੱਤਾ ਹੈ ਕਿ ਮੈਨੂੰ ਕੋਈ ਮੌਤ ਦੇ ਮੂੰਹ ਤੋਂ ਪੀੜ ਨਹੀਂ, ਤਦ ਮੈਂ ਕਿਉਂ ਲੁਕਾਂ, ਵੇਖੋ ਸਾਡੇ ਗੁਰੂ ਜੀ ਨੇ ਆਪਣੇ ਮੁਖਾਰ ਬਿੰਦ ਤੋਂ ਉਚਾਰਿਆ ਹੈ।

"ਜੋ ਵਰਤਾਇ ਸਾਈ ਜੁਗਤਿ
ਨਾਨਕ ਉਹ ਪੁਰਖ ਕਹੀਐ ਜੀਵਨ ਮੁਕਤਿ"

ਤਾਂਤੇ ਮੈਂ ਕਦੇ ਭੀ ਨਹੀਂ ਲੁਕਾਂਗਾ, ਉਕਤ ਸਭ ਗੱਲਾਂ ਬਾਦਸ਼ਾਹ ਨੂੰ ਵਜ਼ੀਰ ਨੇ ਦੱਸੀਆਂ,ਤਦ ਬਾਦਸ਼ਾਹ ਨੇ ਕਿਹਾ ਕਿ ਅਜੇਹਾ ਆਦਮੀ ਜੇ ਦੀਨ ਮੰਨ ਲਵੇ ਤਾਂ ਕਤਲ ਕਿਉਂਕਰਨਾਹੈ, ਵਜ਼ੀਰ ਨੇ ਫੇਰ ਜਾਕੇ ਆਖਿਆ ਪਰ ਬੰਦੇ ਨੇ ਕਿਹਾ ਕਿ ਮੈਂ ਨਹੀਂ ਦੀਨ ਮੰਨਦਾ ਅਤੇ ਬਹੁਤ ਗੱਲਾਂ ਆਖੀਆਂ, ਬੰਦੇ ਨੇ ਕਿਹਾ ਮੈਂ ਸੱਚੇ ਪੰਥ ਤੋਂ ਹਟਕੇ ਅਜੇਹੇ ਕਪਟੀ ਛਲੀ ਕੌਮ ਵਿੱਚ ਕਿਉਂ ਆਵਾਂ?ਮੈਂਮਰਨਾ ਕਬੂਲ ਕਰਾਂਗਾ,ਪ੍ਰੰਤੂ ਤੁਹਾਡੀ ਜਾਤੀ ਜੋ ਕਿ ਧੋਖੇ ਬਾਜ਼,ਕਪਟੀ;ਛਲੀ, ਹੈਅਤੇ ਜੇਕਰ ਤੁਸੀਂ ਮਿੱਠੇ ਤੇਲ ਵਿੱਚ ਬਾਂਹ ਭਿਉਂ ਕੇ ਤਿਲਾਂ ਦੇ ਢੇਰ ਵਿੱਚ ਧੱਸ ਦਿਓ ਜਿੰਨੇ ਤਿਲ ਲੱਗਨ ਤਿਨੀਆਂ ਕਸਮਾਂ ਜੇਕਰ ਤੁਸੀਂ ਖਾਓ ਤਦ ਭੀ ਮੈਂ ਤੁਹਾਡਾ ਦੀਨ ਨਹੀਂ ਮੰਨਾਂਗਾ।

ਫੇਰ ਬਾਦਸ਼ਾਹ ਨੇ ਪੁੱਛ ਭੇਜਿਆ ਕਿ ਤੂੰ ਕਿਸ ਮੌਤੇ ਮਰਨਾ ਹੈ? ਬੰਦੇ ਨੇ ਉੱਤ੍ਰ ਦਿੱਤਾ ਕਿ ਜਿਸ ਮੌਤੇ ਬਾਦਸ਼ਾਹ ਨੇ ਮਰਨਾ ਹੈ।

## ਬੰਦੇ ਦਾ ਮਰਨਾ ਅਰ ਜੀਵਨਾ

ਬਾਦਸ਼ਾਹ ਨੇ ਹੁਕਮ ਦਿੱਤਾ ਕਿ ਹਾਥੀ ਦੇ ਪੈਰ ਨਾਲ ਬੰਨ੍ਹਕੇ

ਘਸੀਟ ਕੇ ਜਮਨਾਂ ਦੇ ਕੰਢੇ ਸੁੱਟ ਆਓ, ਬੰਦੇ ਨੇ ਓਸੇ ਵੇਲੇ ਦਸਵੇਂ ਦੁਆਰ ਸ੍ਵਾਸ ਚੜ੍ਹਾ ਲਏ ਅਰ ਉਸਨੂੰ ਮੁਰਦਾ ਜਾਨ ਜਮਨਾਂ ਕੰਢੇ ਸੁੱਟ ਆਏ।

ਬੰਦੇ ਦੀ ਇਸਤ੍ਰੀ ਰਾਮ ਦੇਈ (ਜੋ ਕਿ ਮੁਸਲਮਾਨਾਂ ਦੀ ਪੁਸ਼ਾਕ ਵਿੱਚ ਸੀ) ਨੇ ਬੰਦਈ ਸਿੰਘਾਂ ਨੂੰ ਆਖਿਆ ਕਿ ਤੁਸੀਂ ਜਮਨਾਂ ਕੰਢੇ ਜਾਓ ਅਰ ਲੋਥ ਚੁੱਕ ਲਿਆਓ, ਰਾਮ ਦੇਈ ਦੇ ਹੁਕਮ ਅਨੁਸਾਰ ਲੋਥ ਚੁੱਕਕੇ ਲਾਹੌਰ ਦੇ ਪਰਗਨੇ ਸ਼ਰਕ ਪੁਰ ਭੁੱਚੋਕੇ ਠੱਕਰ ਪਿੰਡ ਮਾਈ ਦੇ ਪਾਸ ਲੈ ਆਂਦੀ, ਓਹਨਾਂ ਨੂੰ ਪ੍ਰਾਣ ਉਤਾਰਨ ਦੀ ਜਾਚ ਸੀ, ਸ੍ਵਾਸ ਉਤਾਰ ਲਏ ਅਰ ਜ਼ਖਮ ਆਦਿਕ ਧੋਏ ਗਏ ਪ੍ਰੰਤੂ ਤਕਲੀਫਾਂ ਨੇ ਜਰੀ ਜਰੀ ਸਰੀਰ ਕਰ ਦਿੱਤਾ ਸੀ।

## ਬੰਦੇ ਨੇ ਚਲਾਣਾ ਕਰ ਜਾਣਾ

ਬਾਬੇ ਬੰਦੇ ਨੇ ਦਿਲ ਵਿੱਚ ਧਾਰਕੇ ਕਿ ਪਿਛਲੀ ਜ਼ਿੰਦਗੀ ਸੁਖ ਵਿੱਚ ਗੁਜ਼ਾਰੀਏ ਜੰਮੂ ਦੀਆਂ ਪਹਾੜੀਆਂ ਵੱਲ ਤੁਰ ਪਿਆ ਅਰ ਰਾਹ ਵਿਖੇ ਭੱਬਰ ਪਿੰਡ ਹੇਠਾਂ ਜਾ ਡੇਰਾ ਲਾਇਆ, ਉਹ ਜਗ੍ਹਾ ਬੰਦਈ ਪੂਜਦੇ ਹਨ।

ਦਸਾਂ ਕੁ ਮਹੀਨਿਆਂ ਪਿੱਛੋਂ ਨਵਾਬ (ਚੰਦ੍ਰ ਭਾਗ) ਦਰਯਾ ਦੇ ਕੰਢੇ ਤੇ ਜਾ ਡੇਰਾ ਲਾਇਆ ਓਥੋਂ ਦੇ ਟਾਂਡੇ ਪਿੰਡ ਨਾਮੇ ਦੇ ਲੋਗ ਬੜੀ ਪੂਜਾ ਕਰਦੇ ਰਹੇ, ਵਰ੍ਹੇ ਕੁ ਪਿੱਛੋਂ ਮੇਹਰ ਸਿੰਘ ਪਿੰਡ ਡੱਬ ਵਾਲੇ ਨੂੰ ਪਤਾ ਲੱਗਾ ਤਦ ਆਕੇ ਦਰਸ਼ਨ ਕੀਤੇ ਜਦ ਜਾਕੇ ਉਸਨੇ ਆਪਣੇ ਪਿੰਡ ਵਿੱਚ ਬੰਦੇ ਦੀ ਵਡਿਆਈ ਕੀਤੀ ਤਾਂ ਹਰੀ ਰਾਮ ਖੱਤ੍ਰੀ ਨੇ ਆਪਣੀ ਲੜਕੀ ਦਾ ਨਾਤਾ ਬੰਦੇ ਨਾਲ ਕਰ ਦਿੱਤਾ। ਸੰਮਤ ੧੭੯੩ ਬਿਕ੍ਰਮੀ ਨੂੰ ਇਕ ਲੜਕਾ ਪੈਦਾ ਹੋਇਆ। ਕਰਮ ਸਿੰਘ ਸੰਮਤ ੧੭੯੫ ਵਿਚ ਲਿਖਦਾ ਹੈ ਕਿ ਬੰਦਾ ਗੁਰੂ ਗੋਬਿੰਦ ਸਿੰਘ ਜੀ ਦਾ ਉਪਾਸ਼ਕ ਸੀ

ਏਸ ਲਈ ਬਹੁਤ ਸਾਰੇ ਸਿੱਖ ਸੰਗਤ ਹਰ ਸਾਲ ਦਰਸ਼ਨ ਨੂੰ ਆਇਆ ਕਰਨ ਅਰ ਦੀਵਾਨ ਲਗਿਆ ਕਰਦਾ ਸੀ ।

ਭਾਵੇਂ ਬੰਦਈ ਸਿੰਘਾਂ ਨੇ ਬਹੁਤ ਪ੍ਰੇਰਿਆ ਕਿ ਮਹਾਰਾਜ ਚਲੋ ਫੇਰ ਕਿਸਮਤ ਅਜ਼ਮਾਈ ਕਰ ਲਈਏ ਅਰ ਸਿੰਘਾਂ ਦੇ ਦਲ ਨਾਲ ਰਲਕੇ ਭਲਾ ਜੈ ਹੋ ਜਾਵੇ ਕਿਉਂਕਿ ਰਾਜਨੀਤ ਆਖਦੀ ਹੈ ਕਿ ਜਦ ਵੈਰੀ ਚੜ੍ਹ ਆਉਣ ਅਰ ਅਗਲਾ ਦਲ ਇਕ ਮੁੱਠੀ ਹੋਏ ਹੋਣ, ਇਕ ਦੂਜੇ ਤੇ ਜਾਨ ਦੇ ਦੇਂਦੇ ਹੋਣ ਤਦ ਵੈਰੀ ਆਪੇ ਹੀ ਭਾਜ ਖਾ ਜਾਂਦਾ ਹੈ, ਏਸੇ ਤਰਾਂ ਇਕ ਬੂਟੇ ਦੇ ਦੁਆਲੇ ਬਹੁਤ ਸਾਰਿਆਂ ਬੂਟਿਆਂ ਦਾ ਝੁੰਡ ਹੋਵੇ ਤਾਂ ਵੱਢਣ ਵਾਲੇ ਨੇ ਜੇਕਰ ਵਿਚਲੇ ਨੂੰ ਮਾਰਨਾ ਹੋਵੇਗਾ ਤਾਂ ਪੈਹਲਿਆਂ ਨੂੰ ਮਾਰਕੇ ਫੇਰ ਉਸ ਨੂੰ ਮਾਰ ਸਕੇਗਾ ।

ਦੋਨੋ ਜਦ ਅਸੀਂ ਅਕੱਠੇ ਸਾਂ ਤਦ ਸਾਰੇ ਸਾਥੋਂ ਡਰਦੇ ਸਨ ਕੋਈ ਲਾਗੇ ਨਹੀਂ ਸੀ ਢੁਕਦਾ, ਅਰ ਓਹਨਾਂ ਨੇ ਬੜੀਆਂ ਤਕਲੀਫਾਂ ਨਾਲ ਸਾਨੂੰ ਦੋ ਕੀਤਾ, ਪ੍ਰੰਤੂ ਇਕ ਜਾਨ ਹੋਇਆਂ ਸਾਨੂੰ ਕੋਈ ਕੌਣ ਝੱਟ ਪੱਟ ਖੋਲ੍ਹ ਲਵੇਗਾ, ਆਓ ਇਕ ਵਾਰੀ ਹੋਰ ਹੱਲਾ ਮਾਰੀਏ, ਜੇਕਰ ਤੁਸੀਂ ਹੱਲਾ ਬੋਲ ਦਿਓਗੇ ਤਦ ਤੱਤ ਖਾਲਸੇ ਦੇ ਅਰ ਸਾਡੇ ਹੌਂਸਲੇ ਬਹੁਤ ਵੱਧ ਜਾਣਗੇ ਅਰ ਜੱਗ ਵਿੱਚ ਨਾਮ ਪਾਵਾਂਗੇ ।

ਬੰਦਾ ਆਖਨ ਲੱਗਾ ਅਰ ਜਦ ਅਸੀਂ ਐਡੀ ਤਕਲੀਫ ਵਿੱਚ ਸਾਂ ਤਦ ਸਾਨੂੰ ਤੱਤ੍ਹ ਖਾਲਸੇ ਤੇ ਐਨਾਂ ਭਰੋਸਾ ਸੀ ਕਿ ਸਾਡੀ ਸਹਾਇਤਾ (ਮਦਦ) ਕਰਨਗੇ, ਪ੍ਰੰਤੂ ਏਨਾਂ ਨਹੀਂ ਕੀਤਾ ਤੇ ਨਾਂ ਹੀ ਏਹਨਾਂ ਨੇ ਕੋਸ਼ਸ਼ ਮਦਦ ਕਰਨ ਦੀ ਕੀਤੀ ਹੈ, ਇਤਿ ਆਦਿਕ ਗੱਲਾਂ ਬੰਦਈ ਸਿੰਘਾਂ ਨੂੰ ਸਮਝਾਕੇ ਆਪਣਾ ਜੀਵਨ ਏਸ ਸੰਸਾਰ ਸਾਗਰ ਵਿੱਚ ਚੰਗਾ ਨਾ ਜਾਣਕੇ ਪ੍ਰਲੋਕ ਸਿਧਾਰ ਗਏ ।

# ਬੰਦੇ ਦੇ ਗੁਣ ਰੂਪ

ਬੰਦਾ ਪਤਲਾ ਕਣਕ ਵਰਗਾ ਸੁੰਦਰ ਮੁਖ, ਸ਼ੇਰ ਰੂਪ, ਸੁੰਦਰ ਸੁਨੈਹਰੀ ਕੇਸ, ਬਹੁਤ ਲੰਮਾ ਜਵਾਨ ਸਰੂ ਦੀ ਲਗਰ ਵਰਗਾ, ਤੀਰ ਤਲਵਾਰ ਦਾ ਗਿਆਤਾ, ਧਰਮੀ, ਨਿਰਵੈਰ, ਵਿਖਮ ਵਿੱਦਯਾ ਦੇ ਜਾਨਣੇ ਵਾਲਾ, ਜਾਦੂ ਹੁਨਰ ਵਿੱਚ ਪੂਰਨ, ਸੋਚਵਾਨ, ਸੁਸ਼ੀਲ, ਸ਼ੁਭ ਆਤਮਾ, ਫਕੀਰਾਂ ਦੀ ਮੰਡਲੀ ਵਿਖੇ ਯੋਗਤਾ ਪਾਉਣ ਵਾਲਾ। ਜਦੋਂ ਤੋਂ ਬੰਦਾ ਸਿੰਘਾਂ ਦੇ ਗੁਰੂਆਂ ਦਾ ਉਪਾ-ਸ਼ਕ ਹੋਯਾ ਓਦੋਂ ਤੇ ਹੀ ਮੁਸਲਮਾਨ ਸ਼ਾਹੀ ਨੌਕਰ ਬੰਦੇ ਦੇ ਵਿਰੁਧ ਅਰ ਖੜੇ ਹੋ ਗਏ ਪ੍ਰੰਤੂ ਅਜੇਹੇ ਬੋਝ ਨੂੰ ਉਸਨੇ ਐਸ ਤਰਾਂ ਨਿਬਾਹਿਆ ਕਿ ਜਿਸ ਨੂੰ ਹੁਣ ਤੱਕ ਸਲਾਹੁੰਦੇ ਹਨ। ਕਿਸੇ ਪੁਰਸ਼ ਦਾ ਆਸਰਾ ਨਹੀਂ ਵਾਹਿਗੁਰੂ ਤੋਂ ਬਿਨਾਂ ਕੌਮ ਦੀ ਸਿੱਕ ਨੇ ਅਜੇਹਾ ਗੁਸਿਆ ਕਿ ਦੁਖੀ ਸਾਗਰ ਨੂੰ ਸੁਖ ਵਿਚ ਲਿਆਉਣ ਵਾਸਤੇ ਤੇਗ ਉਠਾ ਲੀਤੀ, ਜੋ ਗੱਲ ਹੁੰਦੀ ਸੀ ਸਭ ਸਿੱਖਾਂ ਨੂੰ ਦੱਸ ਦੇਣੀ। ਮਿਸਲਾਂ ਦੇ ਆਗੂ ਏਹਨਾਂ ਜਾਲਮਾਂ ਦੇ ਹੱਥੋਂ ਦੁਖੀ ਹੋਏ ਹੋਏ ਸਨ ਅਰ ਅੱਤਿਆਚਾਰ, ਕਸਾਈਪੁਣਾ, ਲੋਗਾਂ ਦੀਆਂ ਧੀਆਂ ਭੈਣਾਂ ਦਾ ਸਤ ਤੋੜਨਾਂ, ਕਾਜ਼ੀ ਰਿਸ਼ਵਤਾਂ ਨਾਲ ਲੋਕਾਂ ਦੇ ਘਰ ਲੁਟ ਰਹੇ ਸਨ, ਜੋ ਦਸ਼ਾ ਗੁਰੂ ਨਾਨਕ ਦੇਵ ਜੀ ਦੇ ਆਉਣ ਤੋਂ ਪਹਿਲਾਂ ਸੀ ਓਹੀ ਦਸ਼ਾ ਫੇਰ ਹੋ ਗਈ। ਗੁਰ ਵਾਕ ਯਥਾਃ—

"ਕਲ ਕਾਤੀ ਰਾਜੇ ਕਸਾਈ ਧਰਮ ਪੰਖ ਕਰ ਉਡ ਰਿਆ॥ ਕੂੜ ਅਮਾਵਸ ਸਚ ਚੰਦ੍ਰਮਾ ਦੀਸੈ ਨਾਹੀ ਕਹਿ ਚੜ੍ਹਿਆ॥ ਹਉਂ ਭਾਲ ਵਿਕੁਨੀ ਹੋਈ। ਅੰਧੇਰੇ ਰਾਹੁ ਨ ਕੋਈ॥

ਅਰਥਾਤ ਕੁਧਰਮੀਆਂ ਨੇ ਕਸਾਈ ਪੁਣਾ ਫੜ ਲਿਆ ਅਰ ਧਰਮ ਪੰਖ ਲਾਕੇ ਉਠ ਗਿਆ, ਕੂੜ, ਕੁਧਰਮ, ਕੁਸੱਤ ਨੇ ਮੱਸਿਆ ਦੀ ਰਾਤ ਵਾਕਰ ਆ ਜਾਲ ਫੈਲਾਇਆ, ਸੱਚ ਰੂਪੀ

ਚੰਦ੍ਰਮਾਂ ਲੁਕਗਿਆ,ਪ੍ਰਿਥਵੀਵਾਹਿਗੁਰੂਦੇ ਲੱਭਣ ਵਾਸਤੇ ਥੱਕਗਈ ਪ੍ਰੰਤੂ ਰਾਹ ਨਾ ਲੱਭਾ, ਏਸ ਗੱਲ ਨੂੰ ਵੇਖਕੇ ਪੁਕਾਰ ਉਠੀ ਅਰ ਗੁਰੂ ਨਾਨਕ ਦੇਵ ਜੀ ਨੇ ਜਨਮ ਲਿਆ ਅਰ ਏਸ ਗੱਲ ਦਾ ਪ੍ਰਚਾਰ ਕੀਤਾ ਅਰ ਏਸ ਗੱਲ ਨੂੰ ਦੂਰ ਕਰਦਿਆਂ ਹੋਇਆਂ ਦਸਮ ਪਾਤਸ਼ਾਹ ਜੀ ਜੋਤ ਦੇ ਵਿੱਚ ਜੋਤ ਮਿਲਾ ਗਏ ਅਰ ਗੁਰੂ ਗ੍ਰੰਥ ਸਾਹਿਬ ਜੀ ਨੇ ਗੁਰੂ ਥਾਪ ਗਏ,ਅਰ ਬੰਦਾ ਬਹਾਦਰ ਜੋ ਕਿ ਗੁਰੂ ਜੀ ਦਾ ਚੇਲਾ ਸੀ ਉਸ ਨੇ ਬਾਕੀ ਸੁਧਾਰ ਕੀਤਾ ਜੋ ਅਜੇ ਰਹਿੰਦਾ ਸੀ ਬੰਦੇ ਦੀ ਸੌਂਪਣਾ ਕਰ ਗਏ ਪ੍ਰੰਤੂ ਗੁਰ ਗੱਦੀ ਨਹੀਂ ਬਖਸ਼ੀ, ਜਿਥੇ ਕਿਧਰੇ ਕੁਝ ਭੀ ਮਾਮਲਾ ਹੋਵੇ ਸਿੱਖਾਂ ਕੀਤਾ ਏਸ ਦੁਖ ਦੇ ਨਿਵਾਰਨ ਵਾਸਤੇ ਬੰਦੇ ਨੇ ਤੇਗ ਉਠਾਕੇ ਵੈਰੀਆਂ ਦੇ ਗਾਟੇ ਲਾਹੇ, ਬਹੁਤ ਸਾਰੇ ਜ਼ੁਲਮ ਜਿਨ੍ਹਾਂ ਨੂੰ ਸੁਣਿਆਂ ਕਲੇਜਾ ਉੱਛਲ ਪੈਂਦਾ ਹੈ ਏਹਨਾਂ ਮਲੇਛਾਂ ਨੇ ਕੀਤੇ, ਬੰਦੇ ਦੀ ਸਿੱਖਾਂ ਨਾਲ ਏਸੇ ਕਰਕੇ ਵਿਗੜੀ ਕਿ ਓਹ ਗੁਰੂ ਜੀ ਦੇ ਆਸ਼ੇ ਤੋਂ ਉਲਟ ਚਲਿਆ।

ਬੰਦਈ ਸਿੱਖ ਗੁਰੂ ਗ੍ਰੰਥ ਸਾਹਿਬ ਜੀ ਨੂੰ ਪੂਜਦੇ ਹਨ ਅਰ ਦਮਦਮੇ ਸਾਹਿਬ ਹਰ ਰੋਜ਼ ਸਵਾ ਪਹਿਰ ਰਾਤ ਰਹਿੰਦੀ ਕੀਰਤਨ ਹੁੰਦਾ ਹੈ, ਅਰ ਅਰਦਾਸ ਵਿਚ ਬੰਦੇ ਦਾ ਨਾਮ ਲੈਂਦੇ ਹਨ। ਅਰ ਅਜੀਤ ਸਿੰਘ, ਜੁਝਾਰ ਸਿੰਘ, ਫਤੇ ਸਿੰਘ ਦਾ ਨਾਮ ਲੈਂਦੇ ਹਨ।

ਬੰਦਈ ਸਿੰਘ ਕਦੇ ਭੀ ਹਰਦੁਆਰ ਫੁਲ ਨਹੀਂ ਪਾਉਣ ਜਾਂਦੇ ਉਹ ਜਦੋਂ ਕਿਸੇ ਤਿਉਹਾਰ ਤੇ ਡੇਹਰੇ ਸਾਹਿਬ ਆਉਂਦੇ ਹਨ, ਤਾਂ (ਚੰਦ੍ਰਭਾਗ ਚਨਾਬ) ਦਰਯਾ ਵਿਖੇ ਫੁੱਲ ਪਾ ਜਾਂਦੇ ਹਨ। ਮਸੰਦ ਆਪੋ ਆਪਣੇ ਪਿੰਡ ਦੇ ਲੋਕਾਂ ਪਾਸੋਂ ਥੋਹੜੀ ਬਹੁਤੀ ਉਗਰਾਹੀ ਕਰਾ ਲੈ ਜਾਂਦਾ ਹੈ। ਅਰ ਜੇ ਕਿਸੇ ਦੇ ਪੁਤ੍ਰ, ਧੀ ਹੋਵੇ ਤਾਂ ਵਿਆਹ ਦਸਵੰਧ ਇਤਿਆਦਿਕ ਵੰਡ ਵਖਰੇ ਲੈਕੇ ਆ ਜਾਂਦ ਹੈ, ਅਰ

ਭੜ੍ਹਾਵਾ ਦੇਕੇ ਮੱਥਾ ਟੇਕਦਾ ਹੈ।

ਜਿਸਨੇ ਪਾਹੁਲ ਲੈਣੀ ਹੁੰਦੀ ਹੈ, ਜੇਹਲ, ਮੁਲਤਾਨ, ਝੰਗ, ਬਹਾਵਲ ਪੁਰ, ਲਾੜਕਾਨੇ, ਰੋੜੀ, ਸੱਖਰ, ਸਿੰਧ ਹੈਦਰਾਬਾਦ, ਸ਼ਿਕਾਰ ਪੁਰ, ਭੇਰਾ, ਰਾਵਲ ਪਿੰਡੀ, ਖੁਸ਼ਾਬ ਅਤੇ ਦੁਆਬੇ ਵਿੱਚ ਭੀ ਜੋੜ ਮੇਲ ਹੁੰਦਾ ਹੈ। ਅਰ ਉਸ ਵੇਲੇ ਦੇ ਸਾਧੂ (ਗੱਦੀ ਵਾਲੇ ਕੋਲੋਂ ਲੈਂਦੇ ਹਨ ਅਰ ਉਸਨੂੰ ਆਪਣਾ ਗੁਰੂ ਧਾਰਦੇ ਹਨ, ਬੰਦਈ ਖੰਡੇ ਦਾ ਅੰਮ੍ਰਤ ਛਕਦੇਹਨ ਅਰਦੂਸਰੇ ਜੋ ਸਿੱਖ ਸੈਹਜਧਾਰੀ ਹੁੰਦੇ ਹਨ ਉਹ ਚਰਨਾਮ੍ਰਤ (ਚਰਨ ਪਾਹੁਲ ਯਾ ਚਰਨਾ ਦੀ ਧੋਨ) ਲੈਂਦੇ ਹਨ, ਮਸੰਦ ਉਗਰਾਹੀ ਕਰਨ ਵਾਲਿਆਂ ਨੂੰ ਇਕ ਮਜ਼ਮੂਨ ਦਾ ਹੁਕਮ ਨਾਮਾ ਲਿਖਕੇ ਦੇਂਦੇ ਹਨ, ਜੋ ਇਸ਼ ਪ੍ਰਕਾਰ ਹੈਃ—

## ਹੁਕਮ ਨਾਮਾਂ

੧ ੴ ਸਤਿਗੁਰਪ੍ਰਸਾਦਿ ॥

ਗੁਰੂ ਖਾਲਸੇ ਦੀ ਫਤੇ ! ਵਾਹਿਗੁਰੂ ਤੇਰੀ ਦਾਤ ਸਦਾ ਸਲਾਮਤ ਰਹੇ ਸੰਤ ਜਨ ਸਰਬੱਤ ਸੰਗਤ ਸ਼ੋਭਾ ਵਾਲਿਆਂ ਦਾ ਵਾਹਿਗੁਰੂ ਅਕਾਲ ਪੁਰਖ ਰਾਖਾ ਹੈ ਜਿਸਨੇ ਸਾਨੂੰ ਬਨਾਇਆ ਹੈ, ਜੇਹਾਕੁ ਗੁਰ ਵਾਕ ਹੈਃ—

"ਸੋ ਕਰਤਾ ਚਿੰਤਾ ਕਰੇ ਜਿਨ ਉਪਾਇਆ ਜਗ।
ਤਿਸ ਜੁਆਰੀ ਸੁਅਸਤ ਤਿਸ ਤਿਸ ਦੀਬਾਨ ਅਭਗ ॥"

ਜਿਸ ਅਕਾਲ ਪੁਰਖ ਨੇ ਸਾਨੂੰ ਬਣਾਇਆ ਹੈ ਉਹ ਹੀ ਸਾਡੇ ਫਿਕਰ ਵਿੱਚ ਲਗਾ ਹੋਇਆ ਹੈ।

ਗੁਰੂ ਦਾ ਜਾਪ ਕਰਨ ਤੋਂ ਸ੍ਵਰਗ ਪੁਰੀ ਨੂੰ ਜਾਈਦਾ ਹੈ ਨਹੀਂ ਤਾਂ ਅੰਤ ਵੇਲੇ ਪੱਛੋ ਤਾਈਦਾ ਹੈ, ਪਾਪੀ ਜੀਵੜਾ ਮਾਇਆ ਵਿੱਚ ਲੋਭੀ ਹੋਇਆ ੨ ਹੈ ਅਰ ਵਾਹਿਗੁਰੂ ਦੇ ਨਾਮ ਨੂੰ ਵਿਸਾਰ ਗਿਆ ਹੈ। ਜੇਹਾਕੁ ਗੁਰ ਵਾਕ ਹੈਃ--

"ਰਾਮੁ ਸਿਮਰੁ ਪਛੁਤਾਹਿਗਾ ਮਨ ॥ ਪਾਪੀ ਜੀਉਰਾ ਲੋਭੁ ਕਰਤੁ ਹੈ ਆਜੁ ਕਾਲਿ ਉਠਿ ਜਾਹਿਗਾ ॥ ੧ ॥ ਰਹਾਉ ॥ਲਾਲਚ ਲਾਗੈ ਜਨਮੁ ਗਵਾਇਆ ਮਾਇਆ ਭਰਮ ਭੁਲਾਹਿਗਾ ॥ ਧਨ ਜੋਬਨ ਕਾ ਗਰਬੁ ਨ ਕੀਜੈ ਕਾਗਦ ਜਿਉ ਗਲਿ ਜਾਹਿਗਾ ॥ ਜਉ ਜਮੁ ਆਇ ਕੇਸ ਗਹਿ ਪਟਕੈ ਤਾ ਦਿਨ ਕਛੁ ਨ ਬਸਾਹਿਗਾ ॥ਸਿਮਰਨੁ ਭਜਨੁ ਦਇਆ ਨਹੀ ਕੀਨੀ ਤਉ ਮੁਖਿ ਚੋਟਾ ਖਾਹਿਗਾ ॥ ੨ ॥ ਧਰਮ ਰਾਇ ਜਬ ਲੇਖਾ ਮਾਗੈ ਕਿਆ ਮੁਖੁ ਲੈਕੇ ਜਾਹਿਗਾ। ਕਹਿਤ ਕਬੀਰੁ ਸੁਨਹੁ ਰੇ ਸੰਤਹੁ ਸਾਧ ਸੰਗਤ ਤਰਿ ਜਾਹਿਗਾ॥"

ਤਾਂਤੇ ਪਰਮੇਸ਼੍ਵਰ ਨੂੰ ਯਾਦ ਕਰ,ਨਹੀਂ ਤਾਂ ਜਿਸ ਪ੍ਰਕਾਰ ਸ਼ਬਦ ਵਿੱਚ ਲਿਖਿਆ ਹੈ ਜੇਕਰ ਵਾਹਿਗੁਰੂ ਦਾ ਨਾਮ ਨਾ ਲਵੇਂਗਾ ਤਦ ਤੇਰਾ ਬੁਰਾ ਹਾਲ ਹੋਵੇਗਾ।

ਉਕਤ ਹੁਕਮ ਸ੍ਰੀ ਦਮਦਮੇ ਸਾਹਿਬ ਜੀ ਦਾ ਹੈ।

ਹੋਰ ਜੋ ਕੁਛ ਕਿਸੇ ਖੁਸ਼ੀ ਸੰਬੰਧੀ ਕੋਈ ਦਾਨ ਦੇਣਾ ਹੋਵੇ ਤਾਂ ਹੁਕਮ ਨਾਮਾਂ ਵੇਖਕੇ ਦੇ ਦੇਵੇ, ਧਨ ਦਾ ਵਾਧਾ ਹੋਵੇਗਾ ਮਨ ਦੇ (ਮਨੋਰਥ) ਭਾਵਣਾ ਪੂਰੀਆਂ ਹੋਣਗੀਆਂ, ਹੋਰ ਰਹਿਤਾਂ ਤੇ ਪੱਕੇ ਰਹੋ।ਦੇਖੋ ਗੁਰੂ ਸਾਹਿਬ ਜੀ ਨੇ ਲਿਖਿਆ ਹੈ:-

"ਰਹਿਤ ਪਿਆਰੀ ਮੁਝ ਕਉ ਸਿਖ ਪਿਆਰਾ ਨਾਹਿਂ ॥"

ਸੱਚ ਬੋਲੋ, ਜੇਹਾਕੁ ਗੁਰੂ ਜੀ ਨੇ ਫਰਮਾਇਆ ਹੈ:-

"ਸਚ ਸਭਨਾਂ ਹੋਇ ਦਾਰੂ ਪਾਪ ਕਢੈ ਧੋਇ ॥"

ਸਾਧ ਸੰਗਤ ਵਿਖੇ ਜਾਕੇ ਗੁਰੂ ਜੱਸ ਸੁਣੋ ਅਰ ਉਸਨੂੰ ਮੰਨੋ, ਏਹ ਲਿਖਕੇ ਏਹ ਮੋਹਰ ਲਾ ਦਿੱਤੀ।

"ਦੇਗ ਤੇਗ ਓ ਫਤਹ ਓ ਨਸਰਤ ਬੇਦ ਰੰਗ।
ਯਾਫਤ ਅਜ਼ ਨਾਨਕ ਗੁਰੂ ਗੋਬਿੰਦ ਸਿੰਘ ॥"

ਜੋ ਸਿੱਖ ਏਹ ਹੁਕਮ ਨਾਮਾਂ ਲੈਕੇ ਆਉਂਦਾ ਸੀ ਉਸਦਾ ਬੜਾ ਆਦਰ ਕਰਦੇ ਸਨ, ਅਰ ਬੰਦਈ ਸਿੱਖ ਅਰਦਾਸੇ ਤੋਂ

ਬਿਨਾਂ ਕੋਈ ਕੰਮ ਨਹੀਂ ਕਰਦੇ ਅਰ ਜੇ ਓਥੇ (ਦਮਦਮੇ) ਜਾਣ ਤਾਂ ਜਿੰਨਾਂ ਚਿਰ ਗੱਦੀ ਵਾਲਾ ਆਖੇ ਨਾ ਕਦੇ ਨਹੀਂ ਘਰ ਨੂੰ ਆਉਣਗੇ, ਭਾਵੇਂ ਕਿੰਨਾਂ ਕੰਮ ਪਿੱਛੇ ਕਿਉਂ ਨਾ ਹੋਵੇ।

ਏਹ ਅਪਸ਼ਗਨ ਦਾ ਕੋਈ ਵਿਚਾਰ ਨਹੀਂ ਕਰਦੇ, ਏਹ ਵਾਹਿਗੁਰੂ ਨੂੰ ਹੀ ਸਭਨਾਂ ਕੰਮਾਂ ਵਿਖੇ ਅਕਾਲ ੨ ਹੀ ਧਿਆਂਵਦੇ ਰਹਿੰਦੇ ਹਨ। ਭਾਵੇਂ ਸਿੰਧ ਵਿਖੇ ਬਹੁਤ ਬੰਦਈ ਹਨ ਪਰ ਉਹ ਬੰਦਈ ਸਿੱਖ ਅਖਾਉਣ ਤੋਂ ਬੁਰਾ ਪ੍ਰਤੀਤ ਕਰਦੇ ਹਨ ਅਰ ਆਪਣੇ ਆਪਨੂੰ ਸਿੱਖ ਅਖਾਉਂਦੇ ਹਨ, ਏਸੇ ਲਈ ਬੰਦਈਆਂ ਦੀ ਗਿਣਤੀ ਘੱਟ ਹੋ ਗਈ ਹੈ।

ਬੰਦੇ ਦਾ ਹਾਲ ਤਾਂ ਆਪ ਜਾਣ ਹੀ ਗਏ ਹੋਵੋਗੇ ਕਿ ਬੰਦਾ ਕੇਹੋ ਜੇਹਾ ਜੋਧਾ, ਸ਼ੇਰ ਬਹਾਦਰ, ਸਿਕੰਦਰ ਪਹਿਲਵਾਨ ਵਰਗਾ ਜਵਾਨ, ਉਤਸ਼ਾਹ ਯੁਕਤ, ਕੌਮ ਸੇਵੀ, ਦੁਖੀਆਂ ਨਾਲ ਹਮਦਰਦੀ ਕਰਨ ਵਾਲਾ ਸੀ।

## ਮਹੱਯਤ ਆਜ਼ਮ ਨੇ ਸਿੱਖਾਂ ਅਰ ਬੰਦੇ ਦੀ ਬਹਾਦਰੀ ਦੀ ਵਡਿਆਈ ਲਿਖਣੀ

ਮਹੱਯਤ ਆਜ਼ਮ ਲਿਖਦਾ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਿੱਖਾਂ ਦੀ ਬਹਾਦਰੀ ਅਰ ਬੰਦੇ ਦੀ ਬਹਾਦਰੀ ਜੇਕਰ ਮੈਂ ਲਿਖਣ ਲੱਗਾਂ ਤਾਂ ਲੋਕ ਝੂਠ ਮੰਨਣਗੇ, ਏਹਨਾਂ ਦੇ ਦਸਵੇਂ ਗੁਰੂ ਅਜੇਹੇ ਬਲੀ ਹੋਏ ਕਿ ਜਿਨ੍ਹਾਂ ਦੇ ਸਿੱਖ ਇੱਕ ਲੱਖ ਤੇ ਇਕ ਇਕ ਭਾਰੂ ਸੀ, ਉਹ ਕਿਸਦੀ ਤਾਕਤ ਸੀ ? ਅੰਮ੍ਰਿਤ ਦੀ। ਏਹਨਾਂ ਨੇ ਮੁਸਲਮਾਨਾਂ ਨੂੰ ਅਜੇਹੇ ਹੱਥ ਵਖਾਏ ਕਿ ਮੁਸਲਮਾਨਾਂ ਦੇ ਵਾਸਤੇ ਹਊਆ ਬਣ ਗਿਆ। ਏਹਨਾਂ ਦੇ ਫੜਨ ਵਾਸਤੇ ਮੁਸਲਮਾਨਾਂ ਨੇ ਸਿੱਖਾਂ ਅਰ ਬੰਦੇ ਵਿੱਚ ਫੁੱਟ ਪਾਕੇ ਏਹਨਾਂ ਨੂੰ ਫੜ ਲਿਆ। ਨਹੀਂ ਤਾਂ ਕੌਣ ਮਾਂ ਦਾ ਬੱਚਾ ਸੀ ਜੋ ਬੰਦੇ ਬਹਾਦਰ ਨੂੰ ਫੜ ਸਕਦਾ, ਯਾਂ

ਸਿੱਖਾਂ ਨੂੰ ਫੜ ਸਕਦਾ, ਏਹੀ ਕਾਰਣ ਸੀ ਕਿ ਏਹਨਾਂ ਨੇ ਦਗ਼ਾ ਖੇਡਿਆ ਅਰ ਫੜ ਲਿਆ, ਨਹੀਂ ਤਾਂ ਸਿੱਖ ਅਰ ਬੰਦਾ ਕੀ ਤੇ ਮੁਸਲਮਾਨਾਂ ਦੇ ਹੱਥ ਜਾਣਾਕੀ, ਅਜੇਹੇ ਸੂਰਬੀਰ ਨਾ ਦੇਖੇ ਸੀ ਅਰ ਨਾ ਦੇਖੇ ਹਨ ਅੰਰ ਨਾ ਦੇਖਾਂਗੇ, ਜੇਹੇ ਜਿਹੇ ਕਿ ਸਿੱਖ ਬਲਵਾਨ ਜੋਧੇ ਧਰਮ ਤੋਂ ਕੁਰਬਾਨ ਹੋ ਜਾਣ ਵਾਲੇ ਅਤੇ ਗਰੀਬਾਂ ਦੇ ਰੱਖ੍ਹਕ ਅਰ ਜ਼ਾਲਮਾਂ ਦੇ ਦੁਸ਼ਮਨ, ਗੁਰੂ ਨਾਨਕ ਦੇਵ ਜੀ ਤੋਂ ਲੈਕੇ ਦਸਮ ਗੁਰੂ ਜੀ ਤੱਕ ਅਜੇਹੇ ਧਰਮ ਦੇ ਪੁੰਜ, ਸ਼ਾਂਤੀ ਦੇ ਪੁੰਜ, ਦੇਗ ਤੇਗ ਦੇ ਧਨੀ, ਹਰ ਇਕ ਜਾਤੀ ਦੇ ਮਿਲ਼ ਵਰਤਨੀ, ਕਿਸੇ ਦੇ ਨਾਲ ਦ੍ਵੈਸ਼ੀ ਭਾਵ ਨਾ ਰੱਖਣ ਵਾਲੇ ਧਰਮਾਤਮਾਂ ਪੁਰਸ਼ ਹਨ। ਓਹਨਾਂ ਦੀ ਵਡਿਆਈ, ਮਹਿੰਮਾਂ ਜਿੰਨੀ ਕਹੀ ਜਾਵੇ ਓਨੀਂ ਹੀ ਥੋੜ੍ਹੀ ਹੈ। ਏਹਨਾਂ ਨੇ ਦੱਸ ਦਿੱਤਾ ਹੈ ਕਿ ਅਸੀਂ ਇਕ ਹਾਂ, ਸਾਡੇ ਵਿੱਚ ਦੂਈ ਕੋਈ ਨਹੀਂ। ਯਥਾ—

"ਨ ਹਮ ਹਿੰਦੂ ਨ ਮੁਸਲਮਾਨ। ਅਲਹ ਰਾਮ ਕੇ ਪਿੰਡ ਪ੍ਰਾਨ॥"

ਗੁਰੂ ਸਾਹਿਬ ਜੀ ਨੇ ਕਿਹਾ ਹੈ ਕਿ ਨਾ ਅਸੀਂ ਹਿੰਦੂ ਅਤੇ ਨਾ ਅਸੀਂ ਮੁਸਲਮਾਨ ਹਾਂ, ਅਸੀਂ ਤਾਂ ਇਕ ਅਕਾਲ ਪੁਰਖ ਵਾਹਿਗੁਰੂ ਨੂੰ ਧਿਆਂਵਦੇ ਹਾਂ, ਜੋ ਕਿ ਸਾਰਿਆਂ ਦਾ ਦਾਤਾ ਹੈ, ਸਭ ਇਕ ਹੀ ਬਣੇ। ਗੁਰੂ ਸਾਹਿਬ ਜੀ ਨੇ ਇਕ ਹੀ ਆਪਣੇ ਪ੍ਰਚਾਰ ਵਿੱਚ ਦੱਸਿਆ ਹੈ, ਕਿ ਅਸਾਡਾ ਮਜ਼੍ਹਬ ਸਮਦ੍ਰਿਸ਼ਟ (ਸਮਵੇਤਾ) ਹੈ।

ਗੁਰੂ ਨਾਨਕ ਦੇਵ ਜੀ ਨੇ ਸਭ ਜ਼ੁਲਮਾਂ ਨੂੰ ਦੂਰ ਕਰਨ ਵਾਸਤੇ ਇਕ ਅਜੇਹੀ ਨਵੀਂ ਰੋਸ਼ਨੀ ਫੈਲਾਈ ਜਿਸਦਾ ਨਾਮ ਖਾਲਸਾ ਰੱਖਿਆ ਅਰ ਸਭ ਅੰਧੇਰਿਆਂ ਨੂੰ ਦੂਰ ਕੀਤਾ।

ਕੁਝ ਸਿੰਘ ਜੋ ਕਿ ਗਿਣਤੀ ਵਿਚ ਚਾਰ ਪੰਜ ਹਜ਼ਾਰਸਨ ਓਹ ਬੀਕਾਨੇਰ, ਜੈਸਲਮੇਰ, ਜੋਧਪੁਰ, ਰਾਜਪੂਤ ਇਤ ਆਦਿਕ ਪਾਸਿਆਂ ਨੂੰ ਚਲੇ ਗਏ ਅਰ ਉਥੇ ਜਾ ਨੌਕਰ ਹੋਏ।

## ਸਿੰਘਾਂ ਨਾਲ ਜੋਰ ਅਤੇ ਜੁਲਮ ਹੋਣਾ

ਜਿਸ ਵੇਲੇ ਸੂਬੇ ਨੇ ਦੇਖਿਆ ਕਿ ਸਿੰਘਾਂ ਦੇ ਜੱਥੇ ਖਿੰਡਰ ਪੁੰਡਰ ਗਏ ਹਨ ਤਾਂ ਡੌਂਡੀ ਦੇਕੇ ਸਾਰੇ ਪੰਜਾਬ ਵਿਚ ਹਿੰਦੂ ਮੁਸਲਮਾਨਾਂ ਨੂੰ ਹੁਕਮ ਦੇ ਦਿਤਾ ਕਿ ਜਿਸ ਕਿਸੇ ਨੂੰ ਸਿੰਘਾਂ ਨੇ ਬੰਦੇ ਦੇ ਨਾਲ ਰਲਕੇ ਦੁਖ ਦਿੱਤਾ ਸੀ ਉਹ ਆਣਕੇ ਦੱਸੇ ਤਾਂ ਉਸਦਾ ਬਦਲਾ ਉਸਨੂੰ ਮਿਲ ਸਕਦਾ ਹੈ। ਤਾਂ ਸਾਰੇ ਹਿੰਦੂ ਮੁਸਲਮਾਨ ਆ ਉਲਟੇ, ਅਤੇ ਆ ਦਰਖਾਸਤ ਤੇ ਦਰਖਾ-ਸਤ ਪਹੁੰਚਣ ਲੱਗੀ, ਦੇਖੋ ਅੰਧੇਰ ਆ ਗਿਆ, ਜਿਨਾਂ ਬ੍ਰਾਹਮਣਾਂ ਵਾਸਤੇ ਅਰਥਾਤ ਹਿੰਦੂਆਂ ਵਾਸਤੇ ਸਿੱਖ ਏੱਨਾਂ ਦੁੱਖ ਉਠਾਉਂਦੇ ਸਨ ਓਹੋ ਹੀ ਹਿੰਦੂ ਆਕੇ ਉਨ੍ਹਾਂ ਦੇ ਉਤੇ ਦਰਖਾਸਤਾਂ ਦੇਂਦੇ ਸਨ। ਜਿਸ ਵੇਲੇ ਦੇਖਿਆ ਗਿਆ ਕਿ ਪੰਜਾਬ ਦੇ ਸਾਰੇ ਹਿੰਦੂ ਮੁਸਲਮਾਨਾਂ ਨੂੰ ਦੁਖ ਦਿੱਤਾ ਸੀ ਤਾਂ ਬਿਨ ਪੁਛੇ ਸਿੰਘਾਂ ਦੇ ਘਰ ਜਾਕੇ ਨੀਲਾਮ ਕਰ ਦਿੱਤੇ ਅਤੇ ਜਿਸਦੇ ਘਰੋਂ ਰੁਪਯਾ ਨਾਂ ਪੂਰਾ ਹੋਯਾ ਉਸਨੂੰ ਕੈਦ ਵਿੱਚ ਦੇ ਦਿਤਾ ਜਾਂ ਮੁਸਲਮਾਨ ਬਣਾ ਲੀਤਾ ॥

## ਰਾਜਪੂਤਾਨੇ ਦੇ ਸਿੰਘਾਂ ਨੇ ਤੁਰਕਾਂ ਤੋਂ ਆਕੇ ਬਦਲਾ ਲੈਣਾ

ਜਦ ਰਾਜਪੂਤਾਨੇ ਦੇ ਸਿੰਘਾਂ ਨੂੰ ਏਸ ਗੱਲ ਦਾ ਪਤਾ ਲੱਗਾ ਕਿ ਸਾਡੇ ਸਿੱਖ ਭਰਾਵਾਂ ਨੂੰ ਤੁਰਕ ਲੁੱਟ ਮਾਰ ਰਹੇ ਹਨ ਤਾਂ ਸਾਰਿਆਂ ਸਿੰਘਾਂ ਨੇ ਰਾਜਿਆਂ ਕੋਲੋਂ ਛੁੱਟੀ ਲੈ ਲਈ ਅਰ ਪੰਜ ਚਾਰ ਹਜ਼ਾਰ ਸਿੰਘ ਮਾਲਵੇ ਆ ਅਕੱਠਾ ਹੋਇਆ, ਰਾਜੇ ਆਲਾ ਸਿੰਘ ਨੇ ਅਤੇ ਮਲਵਈ ਸਿੰਘਾਂ ਨੇ ਭੀ

ਗੁਪਤ ਮੱਦਦ ਬੜੀ ਕੀਤੀ ਜਿਸ ਸਮੇਂ ਤੁਰਕਾਂ ਨੂੰ ਸਿੰਘਾਂ ਦੇ ਆਉਣ ਦੀ ਖਬਰ ਲਗੀ ਤਾਂ ਪੈ ਪਿੱਸੂ ਗਏ ਅਤੇ ਦਰਯਾ ਸਤਲੁਜ ਦੀਆਂ ਬੇੜੀਆਂ ਫੜਕੇ ਪੱਤਣ ਰੋਕ ਲਏ, ਪਰ ਠੀਕ ਹੈ ਕਿ ਜੇਹੜੇ ਸੁੱਥਣ ਪੈਹਨਣ ਵਾਲੇ ਹਨ ਉਹ ਨਾਲਾ ਖੋਲ੍ਹਣਾ ਅਤੇ ਬੰਨ੍ਹਣਾ ਭੀ ਜਾਣਦੇ ਹਨ। ਏਸ ਕਹਾਵਤ ਦੇ ਅਨੁ-ਸਾਰ ਸਿੰਘ ਤਾਂ ਅੱਗੇ ਏਹੋ ਜਿਹੀਆਂ ਗੱਲਾਂ ਜਾਣਦੇ ਹੀਸਨ ਦੋ ਦੋ ਤਿੰਨ ਤਿੰਨ ਸੌ ਦੇ ਜੱਥੇ ਬਣਾ ਬਣਾਕੇ ਪਾਰ ਲੰਘ ਆਏ ਅਤੇ ਬਘਿਆੜਾਂ ਵਾਂਗ ਰੁੱਖੇ ਹੋ ਗਏ। ਉਸ ਸਮੇਂ ਸੰਮਤ ਬਿਃ ੧੭੮੧ ਸੀ, ਉਸ ਵੇਲੇ ਤਾਂ ਅਨੇਕਾਂ ਹੀ ਧਾੜਵੀ ਆ ਗਏ, ਜਿਨ੍ਹਾਂ ਹਿੰਦੂਆਂ ਅਤੇ ਮੁਸਲਿਆਂ ਨੇ ਸਿੰਘਾਂ ਦੇ ਝੂਠੇ ਨਾਮ ਲਾਏ ਸਨ ਉਨ੍ਹਾਂ ਦੀਆਂ ਲੱਗੇ ਖਬਰਾਂ ਲੈਣ, ਤਾਂ ਉਨ੍ਹਾਂ ਨੂੰ ਉਨ੍ਹਾਂ ਦੇ ਕਰਮਾਂ ਦੇ ਫਲ ਦੇਕੇ ਛੱਡ ਦਿੱਤਾ। ਸਿੰਘਾਂ ਨੇ ਸਾਰਾ ਦੇਸ ਫਿਰ ਮਾਰਿਆ ਅਤੇ ਇੱਕ ਪ੍ਰਕਾਰ ਦਾ ਦੇਸ ਵਿੱਚ ਚੰਗਾ ਰੌਲਾ ਮਚਾ ਦਿੱਤਾ ਅਤੇ ਜੇਹਲਾਂ ਨੂੰ ਭੰਨਕੇ ਆਪਣੇ ਭਰਾਵਾਂ ਨੂੰ ਛੁਡਾ ਲਿਆ ਅਤੇ ਜੋ ਸਿੰਘ ਮੁਸਲਮਾਨ ਹੋਗਏ ਸਨ ਉਨ੍ਹਾਂ ਨੂੰ ਭੀ ਅੰਮ੍ਰਤ ਛਕਾਕੇ ਆਪਣੇ ਨਾਲ ਰਲਾਕੇ ਲੱਗੇ ਆਪਣੇ ਦੁਖਾਂ ਦੇ ਬਦਲੇ (ਅਰਥਾਤ ਜੋ ਦੁਖ ਸਿੰਘਾਂ ਨੂੰ ਮੁਸਲਮਾਨਾਂ ਕੋਲੋਂ ਮਿਲੇ ਸਨ) ਲੈਣ। ਸਿੰਘਾਂ ਦੇ ਸਾਹਮਣੇ ਕੋਈ ਫੌਜਦਾਰ ਭੀ ਨਹੀਂ ਹੁੰਦਾ ਸੀ ਅਤੇ ਸੂਬਾ ਅਬਦੁਲ ਸਮੁੰਦ ਖਾਂ ਡਰਦਾ ਮਾਰਾ ਲਾਹੌਰੋਂ ਬਾਹਰ ਭੀ ਨਾ ਨਿਕਲਿਆ ਕਰੇ "ਕਰਤੇ ਦਾ ਜਦ ਹੋਏ ਖਯਾਲ। ਵੈਰੀ ਕਾ ਹੋ ਹਾਲ ਬੇਹਾਲ। ਜਦ ਕੁਝ ਕੀਤਾ ਲੋੜੇ ਰੱਬ। ਪਲ ਵਿਚ ਬਣਦੇ ਕਈ ਸਬੱਬ।"

## ਜ਼ਿਕਰੀਆ ਖਾਂ ਨੇ ਸੂਬਾ ਬਣਨਾ

### ਵੱਡਾ ਵਜ਼ੀਰ ਹਸਨ ਖਾਂ ਅਤੇ ਫਰਖਸੀਅਰ ਖਾਂ ਬਾਦਸ਼ਾਹ

ਨਾਲ ਵਿਗੜ ਪਏ ਅਤੇ ਦਿੱਲੀ ਵਿੱਚ ਦੋ ਧੜੇ ਬਣ ਗਏ ਅਤੇ ਤਲਵਾਰ ਚੱਲ ਪਈ, ਏਸ ਬਾਦਸ਼ਾਹੀ ਰੌਲੇ ਵਿੱਚ ਸਿੰਘਾਂ ਦਾ ਦਾਉ ਭਰ ਗਿਆ ਅਤੇ ਉਨ੍ਹਾਂ ਨੇ ਮਨ ਭਾਉਂਦੇ ਦਾਮ ਚਲਾਏ, ਲਾਹੌਰੀ ਅਤੇ ਪੰਜਾਬੀ ਹਾਕਮਾਂ ਨੂੰ ਆਪਣੀ ਹਫੜਾ ਦਫੜੀ ਪਈ ਹੋਈ ਸੀ ਅਤੇ ਸਿੰਘਾਂ ਤੇ ਹਮਲਾ ਕੋਈ ਨਾਂ ਕਰ ਸੱਕਿਆ, ਤਦ ਅੰਤ ਨੂੰ ਏਸ ਰੌਲੇ ਨੂੰ ਬੰਦ ਕਰਕੇ ਸੂਬੇ ਅਬਦੁਲ ਸਮੁੰਦ ਖਾਂ ਨੂੰ ਲਾਹੌਰ ਭੇਜਕੇ ਉਸਦੇ ਵੱਡੇ ਪੁਤ੍ਰ ਜ਼ਿਕਰੀਆ ਖਾਂ ਨੂੰ ਸੂਬਾ ਬਣਾ ਦਿੱਤਾ, ਜੋ ਦਿੱਲੀ ਵਜੀਰ ਅਬਦੁਲ ਸਮੁੰਦ ਖਾਂ ਪਾਸ ਰਹਿੰਦਾ ਸੀ। ਤਾਂ ਸਿੰਘਾਂ ਨੇ ਦਿਵਾਨ ਲਾਣ ਵਾਸਤੇ ਸਿੰਘਾਂ ਨੂੰ ਬੁਲਾਇਆ ਅਤੇ ਫੇਰ ਜਦ ਦੀਪਮਾਲਾ ਕਰਕੇ ਬੰਦਈ ਸੰਗਤਾਂ ਭੀ ਬਹੁਤ ਆਈਆਂ ਤਾਂ ਜ਼ਿਕਰੀ ਖਾਂ ਨੇ ਕੁਝ ਹਿੰਦੂ ਜੋ ਸੈਹਜ-ਧਾਰੀ ਸਿੱਖ ਅਖਵਾਉਂਦੇ ਸਨ ਉਨ੍ਹਾਂ ਨੂੰ ਆਪਣਾ ਮੁਹਤਬਰ ਬਨਾਕੇ ਭੇਜ ਦਿੱਤਾ ਅਤੇ ਓਹ ਕਪਟੀ ਸੈਹਜਧਾਰੀ ਭੀ ਸਿੱਖ ਬਣਕੇ ਤੱਤ੍ਵ ਖਾਲਸੇ ਵਿੱਚ ਆ ਰਲੇ ਅਤੇ ਜਿਸਤਰਾਂ ਬੰਦਈ ਅਤੇ ਖਾਲਸੇ ਨਾਲ ਵਿਰੋਧ ਵਧਦਾ ਸੀ ਓਹ ਚਾਲਾਂ ਚਲ ਰਹੇ ਸਨ।

## ਤੱਤ ਖਾਲਸੇ ਦਾ ਤੇ ਬੰਦਈ ਸਿੰਘਾਂ ਦਾ ਪੂਜਾ ਦੇ ਵਾਸਤੇ ਝਗੜਾ ਤੇ ਜੰਗ ਹੋਣਾਂ

ਜਦ ਪੂਜਾ ਸ੍ਰੀ ਦਰਬਾਰ ਸਾਹਿਬ ਵਿੱਚ ਆਈ ਤਾਂ ਸਿੰਘ ਅਤੇ ਬੰਦਈ ਸਿੰਘ ਦੋਵੇਂ ਧੜੇ ਵੰਡਣ ਤੋਂ ਆਪਸ ਵਿੱਚ ਲੜ ਪਏ, ਉਸ ਪੂਜਾ ਵਾਲੇ ਰੁਪਯੇ ਦੀ ਗਿਣਤੀ ੧੩੦੦੦)ਸੀ,ਪੈਹਲੇ ਦਿਨ ਤਾਂ ਤਲਵਾਰ ਚੱਲੀ ਪਰ ਦੂਜੇ ਦਿਨ ਮਾਤਾ ਸੁੰਦ੍ਰੀ ਜੀ ਵੱਲੋਂ ਭਾਈ ਮਨੀ ਸਿੰਘ ਜੀ ਅਰ ਮੁਨਸ਼ੀ ਸਤੀ ਰਾਮ ਮਸੰਦ ਦਿੱਲੀਓਂ ਆਏ ਜੋ ਕਿ ਇਕ ਪ੍ਰਕਾਰ ਦੇ ਮੁਹਤਬਿਰ ਮਾਤਾ ਜੀ ਵੱਲੋਂ ਸਨ, ਉਨ੍ਹਾਂ ਨੇ ਆਕੇ ਕਿਹਾ ਕਿ ਤੁਸੀਂ ਖਾਲਸਾ ਹੋ, ਛੱਤ੍ਰੀ ਅਰ ਸ਼ਸਤ੍ਰ

ਧਾਰੀ ਹੋ, ਤੁਸੀਂ ਲੜੋ ਨਾਂ, ਕਿਉਂਕਿ ਏਹ ਤਾਂ ਮਾਲ ਗਰੀਬ ਫਕੀਰਾਂ ਲੋਕਾਂ ਦਾ ਹੁੰਦਾ ਹੈ ਅਰ ਜਾਂ ਏਹ ਹੱਕ ਮਾਤਾ ਜੀ ਦਾ ਹੈ, ਆਓ ਏਥੇ ਗੁਰੂ ਜੀ ਆਪੇ ਫੈਸਲਾ ਕਰ ਦੇਨਗੇ। ਏਸ ਗੱਲ ਤੇ ਦੋਵੇਂ ਧੜੇ (ਬੰਦਈ ਅਰ ਤੱਤ ਖਾਲਸਾ) ਦੋਵੇਂ ਪਾਸੇ ਖੁਸ਼ ਹੋ ਗਏ ਅਰ ਕਾਗਜ਼ ਲੈਕੇ ਉਸ ਉਪਰ ਇਕ ਬੰਨੇ ਵਾਹਿਗੁਰੂ ਜੀ ਕੀ ਫਤਹ ਅਰ ਦੂਸਰੇ ਪਾਸੇ ਦਰਸ਼ਣੀ ਫਤੇ ਲਿਖਕੇ ਕਿਹਾ ਕਿ ਏਹ ਚਿੱਠੀਆਂ ਸ੍ਰੋਵਰ ਵਿਚ ਪਾਈਆਂ ਜਾਣ, ਜੋ ਤਰ ਜਾਏ ਸੋ ਹੀ ਧਨ ਦਾ ਮਾਲਕ। ਏਸ ਇਨਸਾਫ ਤੇ ਦੋਵੇਂ ਪਾਸੇ ਖੁਸ਼ ਹੋ ਗਏ ਤਾਂ ਓਹ ਪੱਤ੍ਰਕਾ ਇੱਕ ਬਾਲਕ ਦੇ ਹੱਥ ਦੇਕੇ ਉਸਨੂੰ ਕਿਹਾ ਕਿ ਹਰਕੀ ਪੌੜੀ ਤੇ ਬੈਠਕੇ ਏਹ ਚਿੱਠੀਆਂ ਸ੍ਰੋਵਰ ਵਿੱਚ ਪਾ ਦੇਹ ਤਾਂ ਉਸਨੇ ਪਾ ਦਿੱਤੀਆਂ, ਜਿਸਵੇਲੇ ਪਾਈਆਂ ਤਾਂ ਵਾਹਿਗੁਰੂ ਦੀ ਫਤਹ ਵਾਲੀ ਚਿਠੀ ਤਰ ਪਈ ਤਾਂ ਤੱਤ੍ਰ ਖਾਲਸਾ ਰੁਪਯੇ ਦਾ ਮਾਲਕ ਬਨ ਗਿਆ। ਤਦ ਉਸ ਵੇਲੇ ਸਾਰੇ ਖਾਲਸੇ ਨੇ ਰਲਕੇ ਸਲਾਹ ਕਰਕੇ ਕੁਝ ਰੁਪਯਾ ਤਾਂ ਲੰਗਰ ਉੱਤੇ ਅਤੇ ਕੁਝ ਦਰਬਾਰ ਸਾਹਿਬ ਦੀ ਮੁਰੰਮਤ ਆਦਿਕ ਤੇ ਲਾਦਿਆ, ਬਾਕੀ ਜਿੰਨੇ ਰੁਪੈ ਵਧੇ ਓਹ ਭਾਈ ਮਨੀ ਸਿੰਘਜੀ ਨੇ ਮਾਤਾ ਸਾਹਿਬ ਕੌਰ ਵੱਲ ਦਿੱਲੀ ਭੇਜ ਦਿਤੇ। ਸ੍ਰੀ ਅੰਮ੍ਰਿਤਸਰ ਜੀ ਆਕੇ ਭਾਈ ਮਨੀ ਸਿੰਘ ਜੀ ਨੇ ਬੜੀ ਰੌਣਕ ਕੀਤੀ, ਅੰਮ੍ਰਿਤਸਰ ਦਿਆਂ ਸਿੱਖਾਂ ਵਿੱਚਲੜਾਈ ਕਰਾਦੇਣਦੇ ਕਾਰਣ ਜੋ ਸੂਬਾਜ਼ਿਕਰੀਆਂ ਖਾਂ ਸਾ ਓਹ ਖਾਨ ਬਹਾਦਰ ਦੇ ਖਤਾਬ ਤੇ ਪ੍ਰਸਿਧ ਹੋਗਿਆ।

## ਗਸ਼ਤੀ ਫੌਜਨੇ ਚੜ੍ਹਾਈ ਕਰਨੀ ਅਰ ਨੁਸ਼ੈ-ਹਰੇ ਦੇ ਚੌਧਰੀ ਨੇ ਭਾਈ ਭਾਗਸਿੰਘ ਤੇ ਜੁਲਮ ਕਰਨੇ ਅਰ ਭਾਈ ਤਾਰੂਸਿੰਘਜੀਦੀ ਸ਼ਹੀਦੀ

ਸੰਨ ੧੭੯੨ ਬਿ: ਨੂੰ ਖਾਨ ਬਹਾਦੁਰ ਨੇ ਲੱਖਪਤ ਦੀ ਪਾਨ

ਨੂੰ ਆਪਣਾ ਕਾਰਕੁਨ ਬਣਾਕੇ ਥਾਂ ਥਾਂ ਉਸਨੇ ਗਸ਼ਤੀ ਫੌਜ ਸਿੱਖਾਂ ਦੇ ਫੜਨ ਵਾਸਤੇ ਚਾੜ੍ਹ ਦਿੱਤੀ, ਨੁਸ਼ੈਹਰੇ ਪਿੰਡ ਵਿਖੇ ਜੋ ਕਿ ਤਸੀਲ ਤਰਨ ਤਾਰਨ ਵਿਖੇ ਹੈ ਉਸ ਵਿੱਚ ਚੌਧਰੀ ਸਾਹਿਬ ਰਾਇ ਰਿਹਾ ਕਰਦਾ ਸੀ, ਓਥੇ ਕੁਝ ਸਿੰਘ ਰਿਹਾ ਕਰਦੇ ਸਨ ਅਤੇ ਉਹ ਅਪਨਾ ਜਟਕਾ ਕੰਮ ਕਰਦੇ ਹੁੰਦੇ ਸਨ ਤਾਂ ਉਹ ਚੌਧਰੀ ਪੈਲੀਆਂ ਵਿੱਚ ਘੋੜੀ ਛੱਡ ਛੱਡਦਾ ਹੁੰਦਾ ਸੀ, ਜੇਕਰ ਕੋਈ ਸਿੰਘ ਕੱਢਣ ਲੱਗਦਾ ਤਾਂ ਉਸਨੂੰ ਫੜਾ ਦੇਣ ਦਾ ਡਰਾਵਾ ਦੇਂਦਾ ਸੀ ਤਾਂ ਉਹ ਸਿੰਘ ਬੜੇ ਔਖੇ ਹੋਏ ਅਤੇ ਭਾਈ ਅਮਰ ਸਿੰਘ ਤੇ ਬਘੇਲ ਸਿੰਘ ਘੋੜੀਆਂ ਕੱਢਕੇ ਰਾਜਾ ਆਲਾ ਸਿੰਘ ਪਾਸ ਵੇਚ ਆਏ ਅਰ ਉਹ ਰੁਪੈ ਭਾਈ ਤਾਰੂ ਸਿੰਘ ਜੀ ਦੇ ਲੰਗਰ ਵਿਖੇ ਰਸਦ ਵਾਸਤੇ ਪਾ ਦਿੱਤੇ ਅਰ ਉਹ ਸਿੰਘ ਭੀ ਭਾਈ ਜੀ ਦੇ ਪਾਸ ਹੀ ਰਹਿਣ ਲਗ ਪਏ ।

ਏਹ ਭਾਈ ਤਾਰੂ ਸਿੰਘ ਜੀ ਬੜੇ ਜੋਧੇ ਅਰ ਬੀਰ ਬਹਾਦ੍ਰ ਹੋਏ ਹਨ, ਏਹ ਭੀ ਭਾਈ ਵੀਰ ਸਿੰਘ ਜੀ ਨੌਰੰਗਾ ਬਾਦੀਏ ਵਾਂਗੂੰ ਬੜੇ ਸੂਰਮੇ ਬਹਾਦਰ ਸਨ, ਏਹ ਬੜੇ ਪਰਉਪਕਾਰੀ ਸਨ, ਏਹਨਾਂ ਦੇ ਕੋਲ ਪੰਜਾਹ ਸਿੰਘ ਧਾੜਾ ਮਾਰਨ ਵਾਲੇ ਰਿਹਾ ਕਰਦੇ ਸਨ, ਸੁੱਖੇ ਆਦਿਕ ਦੀ ਦੇਗ ਹਰ ਵੇਲੇ ਤਿਆਰ ਹੁੰਦੀ ਸੀ, ਕੋਈ ਆ ਜਾਏ ਸਭ ਨੂੰ ਗੱਫੇ ਛਕਾ ਦੇਂਦੇ ਸਨ ।

ਜਿਸ ਵੇਲੇ ਘੋੜਿਆਂ ਦਾ ਹਾਲ ਚੌਧਰੀ ਨੂੰ ਪ੍ਰਤੀਤ ਹੋਇਆ ਤਾਂ ਉਹ ਥਾਣੇਦਾਰ ਨੂੰ ਭਾਈ ਤਾਰਾ ਸਿੰਘ ਤੇ ਚੜ੍ਹਾਕੇ ਲੈ ਆਇਆ ਅਰ ਆਖਿਆ ਕਿ ਸਾਡਾ ਚੋਰ ਦੇ ਦਿਓ, ਪਰ ਭਾਈ ਜੀ ਨੇ ਆਖਿਆ ਕਿ ਏਥੇ ਤੁਹਾਡਾ ਕੋਈ ਚੋਰ ਨਹੀਂ ਹੈ । ਸਗਵਾਂ ਭਾਈ ਜੀ ਇਨ੍ਹਾਂ ਦੀ ਫੌਜ ਤੋਂ ਮਾਰ ਖਾਕੇ ਆਏ ਹਨ ਅਰ ਚੌਧਰੀ ਨੂੰ ਭਾਈ ਜੀ ਨੇ ਫੜਕੇ ਏਤਨੀਆਂ ਜੁੱਤੀਆਂ ਉਸਦੇ ਗੰਜ ਵਿੱਚ ਮਰਵਾਈਆਂ ਜਿਨਾਂ ਦਾ ਕੋਈ ਅੰਤ ਨਹੀਂ ਸੀ, ਅਰ ਆਖਿਆ

ਕਿ ਜੋ ਤੇਰਾ ਸਹਾਇਕ ਹੈ ਉਸਨੂੰ ਜਾਹ ਜਾਕੇ ਲੈ ਆ, ਅੱਗੇ ਤਾਂ ਭਾਈ ਜੀ ਕੋਲ ਬਾਈ ਸਿੰਘ ਸਨ ਫੇਰ ਦੋ ਢਾਈ ਸੌ ਸਿੰਘ ਹੋਰ ਆ ਗਏ ਤਾਂ ਚੌਧਰੀ ਅਰ ਥਾਣੇਦਾਰ ਦੋਹਾਂ ਨੇ ਜਾਕੇ ਓਸੇ ਵੇਲੇ ਤੁਰਤ ਹੀ ਮਿਰਜ਼ਾ ਜਾਫਰ ਬੇਗ ਸਨੇ ਪੰਜ ਸੌ ਅਸਵਾਰ ਦੇ ਭੇਜ ਦਿੱਤਾ ਤਾਂ ਉਹ ਭੀ ਹਿੰਮਤ ਹਾਰ ਗਏ ਅਰ ਜਾਫਰ ਬੇਗ ਕੰਥੋ ਕੀ ਮਾੜੀ ਜਾਕੇ ਰਹਿਣ ਲੱਗ ਪਿਆ।

ਜਦ ਮਿਰਜ਼ੇ ਜਾਫਰ ਬੇਗ ਨੇ ਕੰਥੋ ਕੀ ਮਾੜੀ ਜਾਕੇ ਆਪਣਾ ਹਾਲ (ਵਿਥਯਾ) ਲਾਹੌਰ ਦੇ ਸੂਬੇ ਨੂੰ ਲਿਖਿਆ ਤਾਂ ਉਸਨੇ ਮੋਮਨ ਖਾਂ ਪੰਜ ਹਜ਼ਾਰੀ ਨੂੰ ਚਾਰ ਹਜ਼ਾਰ ਅਸਵਾਰ ਦੇਕੇ ਭੇਜ ਦਿੱਤਾ, ਏਸ ਤੋਂ ਪੈਹਲੋਂ ਰੂਪ ਸਿੰਘ ਤਰਖਾਨ ਨੇ ਭਾਈ ਤਾਰਾ ਸਿੰਘ ਜੀ ਨੂੰ ਜਾਕੇ ਆਖਿਆ ਕਿ ਤੁਸੀਂ ਜੋਧੇ ਤੇ ਬਹਾਦਰ ਆਦਮੀ ਹੋ ਤੁਹਾਡੀ ਏਥੇ ਲੋੜ ਹੈ,ਏਸ ਲਈ ਤੁਸੀਂ ਬਾਹਰ ਜਾਕੇ ਲੁਕ ਰਹੋ। ਤਾਂ ਭਾਈ ਜੀ ਨੇ ਕਿਹਾ ਕਿ ਜਦ ਮਰਨਾ ਹੀ ਹੈ ਤਾਂ ਭਾਵੇਂ ਅੱਜ ਮਰ ਗਏ ਅਰ ਭਾਵੇਂ ਕੱਲ, ਏਹ ਭੀ ਵੇਲਾ ਤਾਂ ਧਰਮ ਦੀ ਖਾਤਰ ਧਰਮ ਬਚਾਨ ਵਾਸਤੇ ਹੈ, ਤਦ ਭਾਈ ਜੀ ਨੇ ਕਿਹਾ ਕਿ ਜਿਹਾ ਕਿ ਗੁਰੂ ਜੀ ਨੇ ਭੀ ਲਿਖਿਆ ਹੈ ਏਸ ਲਈ ਅਸਾਂ ਨਹੀਂ ਲੁਕਣਾ।ਯਥਾ—"ਜੌ ਕਹੂੰ ਕਾਲ ਤੇ ਭਾਜਕੇ ਬਾਚਤ ਤੌ ਕਹੁ ਕੁੰਟ ਕਿਤੈ ਭਜ ਜੱਯੈ। ਆਗੇ ਹੂੰ ਕਾਲ ਧਰੇ ਅਸ ਗਾਜਤ ਛਾਜਤ ਹੈ ਜਿਹ ਤੇ ਨਸ ਅੱਯੈ। ਐਸੋ ਨ ਕਹ ਗਯੋ ਕੋਊ ਸੁ ਦਾਵ ਰੇ ਜਾਹਿ ਉਪਾਵ ਸੋ ਘਾਟ ਬਚੱਯੈ।ਜਾਂਤੇ ਨਾ ਛੁਟੀਐ ਮੂਢ ਕਹੂੰ ਹਸ ਤਾਂਕੀ ਨਾ ਕਯੋ ਸਰਨਾਗਤ ਜੱਯੈ॥" ਅਰ ਫੇਰ ਅਸੀਂ ਸਿੰਘ ਸੂਰਮੇ ਹਾਂ ਸਾਡੇ ਭੱਜਣ ਤੋਂ ਕੌਮ ਨੂੰ ਲਾਜ ਲੱਗੇਗੀ, ਜੈਹਾਕੁ ਗੁਰੂ ਜੀ ਦਾ ਵਾਕ ਹੈ, "ਸੂਰਾ ਸੋ ਪਹਿਚਾਨੀਐ ਜੋ ਲਰੈ ਦੀਨ ਕੇ ਹੇਤ। ਪੁਰਜਾ ਪੁਰਜਾ ਕਟ ਮਰੈ ਕਬਹੂੰ ਨਾ ਛਾਡੇ ਖੇਤ" ਤਾਂਤੇ ਭਾਈ ਜੀ ਅਸੀਂ ਤਾਂ ਜੰਗ ਵਿੱਚੋਂ ਨਹੀਂ ਭੱਜਨਾ। ਉਸ ਵੇਲੇ

ਭਾਈ ਜੀ ਦੇ ਕੋਲ ਸਿਰਫ ਬਾਈ ਸਿੰਘ ਸਨ ਅਰ ਬਾਕੀ ਦੇ ਜੋ ਨਿਰਾ ਸੁੱਖਾ ਰਗੜਨ ਵਾਲੇ ਸਨ ਉਹ ਭੱਜ ਗਏ, ਤਾਂ ਮਾਲਵੇ ਤੋਂ ਤਿੰਨ ਸੌ ਸਿੰਘ ਲੜਨ ਲਈ ਆ ਗਏ, ਏਨੇਂ ਨੂੰ ਜ਼ਾਲਮਾਂ ਦੀ ਫੌਜ ਭੀ ਆ ਗਈ ਅਰ ਸਿੰਘ ਸ਼ਸਤ੍ਰ ਬਸਤ੍ਰ ਧਾਰਕੇ ਤਿਆਰ ਹੋ ਗਏ, ਸਿੰਘਾਂ ਨੇ ਬਹੁਤ ਬਹਾਦਰੀਵਖਾਈਅਤੇ ਭਾਈ ਜੀਅਤਘੰਤ ਤੁਰਕਾਂ ਨੂੰ ਮਾਰਕੇ ਪ੍ਰਲੋਕ ਗਮਨ ਅਰਥਾਤ ਸ਼ਹੀਦੀ ਪਾ ਗਏ। ਸ਼ਾਹੀ ਫੌਜ ਨੇ ਕੰਬੋ ਮਾੜੀ ਜਾਕੇ ਆਪਣੇ ਜ਼ਖਮੀ ਸੰਭਾਲੇ ਅਰ ਜਦ ਦੇਖਿਆ ਕਿ ਹੁਣ ਮੈਦਾਨ ਖਾਲੀ ਹੈ ਉਸ ਵੇਲੇ ਆਪਣਿਆਂ ਮੁਰਦਿਆਂ ਨੂੰ ਲੈਜਾਕੇ ਦਫਨ ਕੀਤਾ ਅਰ ਭਾਈ ਤਾਰੂ ਸਿੰਘ ਜੀ ਦਾ ਭੀ ਸਸਕਾਰ ਕੀਤਾ,ਜਿੱਥੇ ਉਨ੍ਹਾਂ ਦਾ ਸਸਕਾਰ ਕੀਤਾ ਸੀਉਥੇ ਹੁਣ ਸ਼ਹੀਦ ਗੰਜ ਹੈ ਅਰ ਲੰਗਰ ਚਲਦਾ ਹੈ ।

## ਮੁਰਤਾਜ਼ ਖਾਂ ਸੁਦਾਗਰ ਨੂੰ ਅਤੇ ਸਰਕਾਰੀ ਮਾਮਲੇ ਨੂੰ ਲੁਟਨਾਂ

ਜਦੋਂ ਗਸ਼ਤੀ ਫੌਜ ਸਿੰਘਾਂ ਦੇ ਗਦਰ ਨੂੰ ਮੇਟਨ ਵਾਸਤੇ ਫਿਰ ਰਹੀ ਸੀ ਤਾਂ ਸਿੰਘਾਂ ਨੂੰ ਜੇਕਰ ਕੋਈ ਛੇੜਦਾ ਸੀ ਤਾਂ ਸਿੰਘ ਉਨ੍ਹਾਂ ਨੂੰ ਚੰਗੀ ਤਰਾਂ ਰੱਫਾ ਦੇਕੇ ਘਲਦੇ ਸਨ। ਪੋਹ ਦੇ ਮਹੀਨੇ ਸੰਨ ੧੭੯੩ ਬਿ: ਨੂੰ ਚਵਿੰਡੇ ਦੀ ਤਾਸੀਲ ਦਾ ਮਾਮਲਾ ਦਿਨ ਦੀਵੇਂ ਉੱਘਰਕੇ ਜਾਂਦਾ ਸੀ ਤਾਂ ਖਾਲਸੇ ਨੇ ਦਿਨਦੀਵੀਂ ਹੀ ਲੁਟ ਲਿਆ, ਏਧਰੋਂ ਏਹਨਾਂ ਮਗਰ ਫੌਜ ਲੱਗੀ ਅਰ ਓਧਰ ਦਰਬਾਰਾ ਸਿੰਘ ਫਤੇ ਸਿੰਘ ਇਤ ਆਦਿਕਾਂ ਕਾਨ੍ਹੇ ਕਾਛੇ ਦਾ ਮਾਮਲਾ ਉਘਰਕੇ ਰਾਤ ਦੇ ਸਮੇਂ ਤੁਰਿਆ ਜਾਂਦਾ ਉੱਨ੍ਹਾਂ ਨੇ ਖੋਹ ਲਿਆ ਏਸ ਤਰਾਂ ਸਿੰਘਾਂ ਨੇ ਅਨੇਕਾਂ ਨੂੰ ਜਖਮੀ ਕਰਕੇ ਜਾਲਮਾਂ ਨੂੰ ਲੁੱਟਿਆ, ਏਸਤਰਾਂ ਲੁਟਦੇ ਲੁਟਾਂਦੇ ਸਾਂਦਲ ਬਾਰ ਦੇ ਜੰਗਲ ਵਿੱਚ ਜਾ ਵੜੇ, ਉਸ ਸਮੇਂ ਮੁਰਤਾਜ਼ ਖਾਂ ਨਾਮੇਂ ਸੌਦਾਗਰ ਜੋ

ਉਸ ਸਮੇਂ ਬੜਾ ਪ੍ਰਸਿੱਧ ਅਤੇ ਮਾਲਦਾਰ ਸੀ, ਉਸ ਨੂੰ ਜੰਡਿ-
ਆਲੇ ਦੇ ਕੋਲ ਜੋ ਕਿ ਅੰਮ੍ਰਿਤਸਰ ਦੇ ਜ਼ਿਲੇ ਵਿੱਚ ਹੈ, ਦਿੱਲੀ ਨੂੰ
ਘੋੜੇ ਲਈ ਜਾਂਦੇ ਨੂੰ ਘੇਰ ਲਿਆ, ਉਹ ਆਪ ਤਾਂ ਉਥੇ ਲੁਕਕੇ
ਬਚਿਆ ਅਤੇ ਘੋੜਿਆਂ ਨੂੰ ਸਿੰਘ ਭਜਾਕੇ ਲੈ ਗਏ, ਸਿੰਘ ਘੋੜੇ
ਭਜਾਕੇ ਬੁੰਡਾਲੇ ਦੀ ਬੀੜ ਵਿੱਚ ਲੈ ਗਏ । ਜਾਫਰ ਖਾਂ ਜੋ ਕਿ
ਬਾਦਸ਼ਾਹਦਾ ਸਾਲਾ ਸੀ ਉਹ ਆਪਣੇਕਬੀਲੇਸਮੇਤਕਾਬਲੋਂਦਿੱਲੀ
ਨੂੰ ਜਾ ਰਿਹਾ ਸੀ ਤਾਂ ਉਸ ਨੂੰ ਗੋਇੰਦਵਾਲ ਦੇ ਪੱਤਣ ਤੇ ਭਾਈ
ਬਾਘ ਸਿੰਘਜੀਹੱਲੋਵਾਲੀਏ ਨੇ ਮਾਰਿਆ ਸੀ। ਸਿੰਘ ਮੁਸਲਮਾਨਾਂ
ਤੋਂ ਬਿਨਾਂ ਹੋਰ ਕਿਸੇ ਨੂੰ ਨਹੀਂ ਮਾਰਦੇ ਸਨ, ਜੇਕਰ ਭੁਲਿਆਂ
ਚੁਕਿਆਂ ਕੋਈ ਹਿੰਦੂ ਲੁਟਿਆ ਭੀ ਜਾਂਦਾ ਸੀ ਤਾਂ ਉਸ ਨੂੰ
ਉਸ ਦਾ ਮਾਲ ਦੇ ਦੇਂਦੇ ਸਨ ।

ਏਸੇ ਤਰਾਂ ਇੱਕ ਵਾਰੀ ਦੀ ਵਾਰਤਾ ਹੈ ਕਿ ਪ੍ਰਤਾਪ ਚੰਦ
ਨਾਮੇਂ ਖੱਤਰੀ ਸ੍ਰੀ ਹਰਗੋਬਿੰਦ ਪੁਰ ਪਿੰਡ ਦੇ ਕੋਲ ਸਿਆਲਕੋਟੀਏ
ਦੀ ਊਠਾਂ ਦੀ ਕਤਾਰ ਜਾ ਰਹੀ ਸੀ ਤਾਂ ਸਿੰਘਾਂ ਲੁਟ ਲਈ, ਜਿਸ
ਸਮੇਂ ਪਤਾ ਲੱਗਾ ਕਿ ਏਹ ਫਲਾਣੇ ਫਲਾਣੇ ਹਿੰਦੂ ਦਾ ਮਾਲ ਹੈ
ਤਾਂ ਉਨ੍ਹਾਂ ਨੇ ਉਸੇ ਵੇਲੇ ਮਾਲ ਮੋੜ ਦਿੱਤਾ, ਸਿੰਘ ਸੌ ਸੌ,
ਦੋ ਦੋ ਸੌ ਦੇ ਝੁੰਡ ਬਣਾ ਬਣਾਕੇ ਰਾਤ ਦੇ ਸਮੇਂ
ਤਾਂ ਮੁਸਲਮਾਨਾਂ ਦੇ ਘਰ ਲੁਟਦੇ ਅਤੇ ਦਿਨ ਨੂੰ ਬਨਾਂ
ਵਿਖੇ ਜਾ ਬਿਸਰਾਮ ਕਰਦੇ ਅਤੇ ਮਲੀਦਾ ਆਦਿਕਾਂ ਦਾ
ਭੋਜਨ ਕਰਨਾਂ ਅਤੇ ਘੋੜਿਆਂ ਨੂੰ ਭੀ ਕਰਾਉਣਾ, ਏਸੇ ਕਾਰਨ
ਸਿੰਘਾਂ ਦੇ ਘੋੜੇ ਬੜੀ ਬੜੀ ਦੂਰ ਤੱਕ ਭੱਜ ਜਾਂਦੇ ਸਨ। ਏਸ
ਕਾਰਨ ਜੋ ਫੌਜ ਗਸ਼ਤੀ ਸਿੰਘਾਂ ਦੇ ਮਗਰ ਲੱਗੀ ਹੋਈ ਹੁੰਦੀ ਸੀ
ਜੇਕਰ ਉਹ ਕਿਤੇ ਆ ਜਾਂਦੀ ਤਾਂ ਘੋੜਿਆਂ ਤੇ ਚੜ੍ਹਕੇ ਅੱਡੀ ਲਾਕੇ
ਜੰਗਲਾਂ ਵਿੱਚ ਭੱਜ ਜਾਣਾ, ਅਰ ਗਸ਼ਤੀ ਫੌਜ ਨੇ ਮੂੰਹ ਵੇਖਦੇ
ਰਹਿਣਾਂ । ਕਿਉਂਕਿ ਖਾਲਸਾ ਜੰਗਲਾਂ ਦੇ ਰਾਹ ਜਾਣਦਾ ਸੀ, ਅਤੇ

ਸ਼ਾਹੀ ਫੌਜ ਨੂੰ ਜੰਗਲਾਂ ਦਾ ਰਸਤਾ ਨਹੀਂ ਸੀ ਆਉਂਦਾ। ਏਸ ਕਰਕੇ ਪਿੱਛੇ ਰਹਿ ਜਾਂਦੇ ਸਨ। ਜੇਕਰ ਕਿਸੇ ਵੇਲੇ ਗਸ਼ਤੀ ਫੌਜ ਆ ਘੇਰਦੀ ਤਾਂ ਚੰਗੀ ਸੇਵਾ ਕਰਵਾਕੇ ਜਾਂਦੀ।

## ਜੰਗ ਚਵਿੰਡੇ ਪਿੰਡ ਦਾ

੧੭੯੪ ਸੰ: ਦੇ ਸ਼ੁਰੂ ਨੂੰ ਬਹਾਦੁਰ ਸਿੰਘ ਨਾਮੇ ਜੱਥੇਦਾਰ ਦੇ ਪੁਤ੍ਰ ਦਾ ਵਿਵਾਹ ਸੀ, ਤਾਂ ਖਾਲਸਾ ਬਹੁਤ ਅਕੱਠਾ ਹੋਇਆ ਮਾੜੀ ਅਰ ਮੋਰੀ ਦੇ ਜੋ ਚੁਗਲ ਸਨ, ਉਹਨਾਂ ਜਾਕੇ ਗਸ਼ਤੀ ਫੌਜ ਚੜ੍ਹਵਾ ਦਿੱਤੀ, ਜਿਸ ਵੇਲੇ ਉਹ ਫੌਜ ਆਈ ਅਰ ਆਨਕੇ ਘੇਰਾ ਪਾਇਆ, ਤਾਂ ਭਲਾ ਸਿੰਘ ਐਡੇ ਸੂਰਮੇ ਏਹਨਾਂ ਦੇ ਘੇਰੇ ਵਿੱਚ ਕਿੱਥੇ ਰਹਿਣ ਲੱਗੇ ਸਨ? ਖਿੱਚ ਤਲਵਾਰਾਂ ਲਈਆਂ, ਅਰ ਲੱਗੇ "ਸਤਿ ਸ੍ਰੀ ਅਕਾਲ" ਦੇ ਨਾਹਰੇ ਗਜਾਕੇ ਵੈਰੀਆਂ ਦੇ ਗਾਟੇ ਲਾਹਨ, ਜਦ ਤੁਰਕ ਸਿੰਘਾਂ ਦੇ ਬੱਚੇ ਚੁਕਣ ਦੀ ਹਿੰਮਤ ਕਰਨ, ਤਾਂ ਸਿੰਘਣੀਆਂ ਜੋ ਜੱਥੇਦਾਰ ਦੇ ਘਰ ਵਿਵਾਹ ਤੇ ਆਈਆਂ ਸਨ ਉਹਨਾਂ ਨੇ ਚੰਗੀਤਰਾਂ ਆਪਣੀ ਹਿੰਮਤ ਦਿਖਲਾਈ, ਏਸ ਕਾਰਨਾਮੇ ਨੂੰ ਸੁਣਕੇ ਜੱਟੀਆਂ ਭੀ ਸਲੰਘਾਂ ਆਦਿਕ ਚੁਕਕੇ ਤੁਰਕਾਂ ਨੂੰ ਮਾਰਨ, ਏਸ ਤਰਾਂ ਹੋਰਨਾਂ ਪਿੰਡਾਂ ਵਿੱਚ ਭੀ ਆ ਜੰਗ ਹੁੰਦੇ ਰਹੇ।

## ਸਾਰੇ ਦੇਸ ਵਿੱਚ ਗ਼ਦਰ ਦਾ ਰਿਵਾਜ

ਏਸ ਤਰਾਂ ਬਹੁਤ ਸਾਰਾ ਚਿਰ ਏਸੇ ਤਰਾਂ ਦਾ ਰੌਲਾ ਪੈਂਦਾ ਰਿਹਾ ਪਰ ਗਸ਼ਤੀ ਫੌਜ ਕੋਲੋਂ ਕੁਝ ਨਾਂ ਬਣਿਆਂ, ਸਾਰੇ ਮੁਲਕ ਦੇ ਹਿੰਦੂ ਮੁਸਲਮਾਨ ਲੁਟੇਰਿਆਂ ਨੇ ਸਿੱਖਾਂ ਵੱਲ ਵੇਖਕੇ ਉਹਨਾਂ ਨੇ ਭੀ ਲੁੱਟ ਮਾਰ ਕਰਨੀ ਅਰੰਭ ਦਿੱਤੀ ਅਤੇ ਏਨਾਂ ਰੌਲਾ ਪਾਯਾ ਅਤੇ ਏਨਾਂ ਜ਼ੁਲਮ ਕਰਨ ਲੱਗੇ ਕਿ ਕਿਸੇ ਦਾ ਘੋੜਾ, ਕਿਸੇ ਦੀ ਖੇਤੀ ਬੈਲ੍ਹਦ, ਕੁੜੀ, ਮੁੰਡਾ, ਇਸਤ੍ਰੀ ਕੋਈ ਕਿਸੇ ਦਾ ਰਹਿਣ ਨਾਂ ਦੇਂਦੇ।

ਏਨਾਂ ਅੰਧਕਾਰ ਉਹਨਾਂ ਜ਼ਾਲਮਾਂ ਨੇ ਪਾ ਦਿੱਤਾ। ਛੋਟੇ ਛੋਟੇ ਪਿੰਡ ਕਈ ਲੁੱਟੇ ਗਏ । ਏਸ ਗੱਲ ਦੇ ਹਟਾਨ ਵਾਸਤੇ ਲੋਕਾਂ ਨੇ ਪਿੰਡਾਂ ਦੇ ਦੁਆਲੇ ਬੁਰਜ ਆਦਿ ਬਨਵਾ ਛੱਡੇ ਅਰ ਉਹਨਾਂ ਉਤੇ ਆਦਮੀ ਬਠਾ ਛੱਡਿਆ ਕਰਨ, ਜਦ ਕਦੇ ਕੋਈ ਜ਼ਾਲਮ ਆਉਂਦਾ ਤਾਂ ਉਹ ਹਾਲ ਪਾਹਰਿਆ ਕਰ ਦੇਂਦਾ ਅਰ ਸਾਰਾ ਪਿੰਡ ਅਕੱਠਾ ਹੋਕੇ ਉਸਨੂੰ ਮਾਰਦੇ । ਏਸਤਰਾਂ ਆਪਣੇ ਪਿੰਡ ਦੀ ਰੱਖਜਾ ਕਰਨ ਵਾਸਤੇ ਕਈ ਤਰਾਂ ਦੇ ਢੰਗ ਬਣਾ ਛੱਡੇ ਸਨ। ਕੋਈ ਹਾਕਮ ਕਿਸੇ ਤਰਾਂ ਦਾ ਬੰਦੋਬਸਤ ਨਹੀਂ ਕਰ ਸਕਦਾ ਸੀ, ਲੋਕ ਦਿਨ ਦੀਵੀਂ ਲੁਟੀ ਜਾਂਦੇ ਸਨ,ਉਸ ਵੇਲੇ ਜਾਂ ਤਾਂ ਜੇਹੜਾ ਏਕਾ ਰੱਖੇ ਉਹ ਬਚਦਾ ਸੀ, ਅਰ ਜਾਂ ਜੇਹੜਾ ਜੋਰ ਵਾਲਾ ਸੀ ਉਹ ਬਚਦਾ ਸੀ। ਲੋਕੀ ਦਿਨ ਦੇ ਸਮੇਂ ਹੀ ਵਾਗੀਆਂ ਦੀਆਂ ਮੁਸ਼ਕਾਂ ਆਦਿਕ ਤਾੜਕੇ ਸੁੱਟ ਜਾਂਦੇ ਅਰ ਮਾਲ ਹੱਕਕੇ ਲੈ ਜਾਂਦੇ ਸਨ, ਏਸੇ ਤਰਾਂ ਜੋ ਕੋਈ ਮੁੰਡਾ ਕੁੜੀ ਯਾਂ ਇਸਤ੍ਰੀ ਹੱਥ ਆਉਣੀਉਹ ਭੀ ਏਹਨਾਂ ਮੁਸਲਿਆਂ ਚੁੱਕਕੇ ਲੈ ਜਾਣੀਆਂ,ਏਸਤਰਾਂ ਦੇ ਡਾਕੇ ਬੜੇ ਵੱਜਦੇ ਰਹੇ ਅਰ ਏਸ ਤਰਾਂ ੧੭੮੨ ਸੰਨ ਬਿਕ੍ਰਮੀ ਤੱਕ ਬਹੁਤ ਧਾੜੇ ਆਦਿਕ ਵੱਜਦੇ ਰਹੇ, ਫੇਰ ਜਦ ਔਰੰਗ ਜ਼ੇਬ ਦਾ ਰਾਜ ਰਿਹਾ ਤਾਂ ਭੀ ਗ਼ਦਰ ਰਿਹਾ ਪਰ ਜਦ ਅੰਗ੍ਰੇਜ਼ੀ ਰਾਜ ਆਇਆ ਤਦੋਂ ਦਾ ਏਹ ਗ਼ਦਰ ਬੰਦ ਹੋਇਆ ਸੀ, ਨਹੀਂ ਤਾਂ ਜਦੋਂ ਮੁਸਲਮਾਨ ਬਹੁਤ ਜ਼ੁਲਮ ਕਰਨ ਲੱਗ ਪਏ ਸਨ ਏਸ ਤਰਾਂ ਅੱਜ ਤੱਕ ਰਾਜ ਰੌਲਾ ਵੱਧਦਾ ਹੀ ਰਿਹਾ।

## ਸਿੰਘਾਂ ਦੇ ਉੱਤੇ ਸੂਬੇ ਵੱਲੋਂ ਜ਼ੁਲਮ

ਜਿਸ ਵੇਲੇ ਸੂਬਾ ਅਤੇ ਹੋਰ ਅਫਸਰ ਨਵਾਬ ਆਦਿਕ ਅਰ ਗਸ਼ਤੀ ਫੌਜ ਭੀ ਬਹੁਤ ਜ਼ੋਰ ਲਾ ਰਹੇ ਪਰ ਕਿਸੇ ਕੋਲੋਂ ਕੁਝ ਨਾ ਬਣ ਸਕਿਆ ਤਾਂ ੧੭੯੬ ਸੰਮਤ ਬਿਕ੍ਰਮੀ ਨੂੰ ਲਾਹੌਰ ਵਿੱਚ

ਹੁਕਮ ਦੇ ਦਿੱਤਾ ਕਿ ਜੋ ਕੋਈ ਸਿੱਖ ਨੂੰ ਫੜਾਵੇ ਉਸਨੂੰ ੫੦) ਰੁਪੈ, ਜੋ ਸਿਰ ਵੱਢਕੇ ਦੇਵੇ ਉਸਨੂੰ ੮੦) ਰੁਪੈ, ਇਨਾਮ ਇਤਿ ਆਦਿਕ ਹੁਕਮ ਦੇ ਦਿੱਤਾ ਤਾਂ ਸਾਰੇ ਹਿੰਦੂ ਮੁਸਲਮਾਨ ਬੜਾ ਜ਼ੁਲਮ ਅਤੇ ਅੰਧਕਾਰ ਕੀਤਾ। ਕਈ ਮੁਸਲਮਾਨ ਹਿੰਦੂਆਂ ਦੀਆਂ ਧੀਆਂ ਭੈਣਾਂ ਦੇ ਸਿਰ ਕੱਟਕੇ ਕੇਸਾਂ ਤੋਂ ਫੜਕੇ ਲੈ ਜਾਂਦੇ ਸਨ ਅਰ ਆਖਣਾ ਕਿ ਏਹ ਸਿੰਘ ਦਾ ਮੁੰਡਾ ਹੈ, ਜਿਸ ਵੇਲੇ ਸੂਬੇ ਨੂੰ ਪਤਾ ਲੱਗਾ ਤਾਂ ਸੂਬੇ ਨੇ ਅਜੇਹੇ ਫਰੇਬੀਆਂ ਨੂੰ ਚੰਗਾ ਦੰਡ ਦਿੱਤਾ।

ਸਿੰਘਾਂ ਨੇ ਜ਼ਾਲਮਾਂ ਨੂੰ ਬੜਾ ਚੰਗੀ ਤਰਾਂ ਲਹੂ ਲੁਹਾਨ ਕੀਤਾ, ਪਰ ਸਿੰਘਾਂ ਨੇ ਬਦਲੇ ਲੈਕੇ ਵੀ ਅਪਨਾ ਸੁਭਾਵ ਨ ਛੱਡਿਆ।

## ਦਿੱਲੀ ਦੇ ਪ੍ਰਗਨਿਆਂ ਦੀ ਅਫੜਾ ਦਫੜੀ ਤੇ ਸਿੰਘਾਂ ਨੇ ਖਜ਼ਾਨਾ ਲੁੱਟਣਾ

ਜਿਸ ਵੇਲੇ ਪਰਜਾ ਦਾ ਹਾਲ ਮੰਦਾ ਹੋਣ ਲੱਗਾ ਤਾਂ ਸੂਬੇ ਨੇ ਟਕੇ ਤਿੰਨ ਬਰਸ ਤੱਕ ਨਾ ਭੇਜੇ, ਇਤਿ ਆਦਿਕ ਜਦ ਮੰਦਾ ਹਾਲ ਹੋਇਆ ਤਾਂ ਰਾਜੇ ਮੁਹੰਮਦ ਸ਼ਾਹ ਨੇ ਰੁਹੇਲੇ ਸਰਦਾਰਾਂ ਹੈਬਤ ਖਾਂ ਤੇ ਅਬਦੁਲ ਖਾਂ ਨੂੰ ੧੭੮੬ ਬਿਕ੍ਰਮੀ ਨੂੰ ਦੋ ਹਜ਼ਾਰ ਰੁਹੇਲਾ ਦੇਕੇ ਹੁਕਮ ਦਿੱਤਾ ਕਿ ਜਦੋਂ ਤਾਈਂ ਸੂਬਾ ਟਕੇ ਨਾ ਦੇਵੇ ਓਨੇਂ ਚਿਰ ਤਾਈਂ ਤੁਸੀਂ ਮੈਥੋਂ ੫੦੦੦) ਰੁਪੈ ਰੋਜ਼ ਦਸਤੀ ਲੈਕੇ ਰਸਦ ਪਾਣੀ ਕਰੋ, ਏਨੇ ਚਿਰ ਨੂੰ ਸੂਬੇ ਨੇ ਤੰਗ ਹੋਕੇ ਕੁਝ ਰੁਪੱਯਾ ਕਰਜ਼ ਅਰ ਕੁਝ ਅਪਨੇ ਕੋਲੋਂ ਪਾਕੇ ਗੱਡੀਆਂ ਭਰਕੇ ਘੱਲੀਆਂ। ਓਧਰੋਂ ਖਾਨ ਬਹਾਦਰ ਨੇ ਭਾਈ ਸੁਬੇਗ ਸਿੰਘ ਪਿੰਡ ਜੰਭਰਾਂ ਵਾਲਿਆਂ ਨੂੰ ਆਖਿਆ ਕਿ ਜੇਕਰ ਏਹ ਖਜ਼ਾਨਾ ਸਿੰਘ ਲੁੱਟ ਲੈਣ ਤਾਂ ਚੰਗਾ ਹੋਵੇ ਤਾਂ ਓਸੇ ਵੇਲੇ ਖਬਰ ਦੇਕੇ ਸਿੰਘਾਂ ਦੇ ਦੋ ਜੱਥੇ ਮੰਗਵਾ ਲਏ ਅਰ ਇਕ ਜੱਥੇ ਨੇ ਤਾਂ ਅੱਗੇ ਹੋਕੇ ਲੜਾਈ ਕੀਤੀ

ਅਰ ਦੂਜਿਆਂ ਪਿਛਲਿਆਂ ਨੂੰ ਮਾਰਕੇ ਖਜ਼ਾਨਾ ਲੁੱਟਕੇ ਸਭਨੀ ਨੂੰ ਇੱਕੋ ਜੇਹਾ ਵੰਡ ਦਿੱਤਾ, ਜੋ ਸਿੰਘ ਮਗਰੋਂ ਆਏ ਸਨ ਓਹਨਾਂ ਨੂੰ ਭੀ ਓਨਾਂ ਹੀ ਰੁਪੱਯਾ ਦੇਕੇ ਆਪਣੇ ਨਾਲ ਹੀ ਹਲਾ ਕਰਾ ਲਿਆ ਅਰ ਓਹਨਾਂ ਰੁਪੱਯਾਂ ਦੇ ਸ਼ਸਤ੍ਰ ਆਦਿਕ ਬਨਾਏ ਗਏ।

## ਛਾਪੇ ਮਾਰਕੇ ਸਿੰਘਾਂਨੇ ਫੌਜਨੂੰ ਤੰਗ ਕਰਨਾਂ ਅਰ ਦਿੱਲੀਓਂ ਸੂਬੇ ਨੇ ਫੌਜ ਮੰਗਾਣੀ

ਜਦੋਂ ਖਜਾਨਾ ਲੁੱਟਿਆ ਗਿਆ ਸੀ ਤਾਂ ਉਸ ਵੇਲੇ ਰੁਹੇਲੇ ਅਰ ਗਸ਼ਤੀ ਫੌਜ ਟੱਕਰਾਂ ਮਾਰਕੇ ਲਾਹੌਰ ਨੂੰ ਚਲੀ ਗਈ ਤਾਂ ਸੂਬੇ ਨੇ ਖਾਨ ਬਹਾਦਰ ਬਾਦਸ਼ਾਹ ਵੱਲ ਇਕ ਕਾਗਜ਼ ਅਰਥਾਤ ਪੱਤ੍ਰਕਾ ਲਿਖ ਭੇਜੀ ਅਰ ਉਸ ਵਿੱਚ ਲਿਖ ਭੇਜਿਆ ਕਿ ਮੈਂ ੮੦ ਗੱਡੀਆਂ ਰੁਪੈਯਾਂ ਦੀਆਂ ਘੱਲੀਆਂ ਸਨ ਅਰ ੪੦੦੦ ਫੌਜ ਭੀ ਨਾਲ ਘੱਲੀ ਸੀ ਪਰ ਸਿੱਖਾਂ ਨੇ ਉਨ੍ਹਾਂ ਨੂੰ ਭੀ ਮਾਰ ਦਿੱਤਾ ਅਤੇ ਖਜਾਨਾ ਭੀ ਲੁਟ ਲਿਆ। ਏਸ ਗੱਲ ਨੂੰ ਪੜ੍ਹਦਿਆਂ ਹੀ ਖਾਨ ਬਹਾਦਰ ਨੂੰ ਅੱਗ ਲੱਗ ਉਠੀ ਅਰ ਜਾਫਰ ਖਾਂ ਅਤੇ ਨਜ਼ੀਬ ਖਾਂ ਵਰਗਿਆਂ ਜਾਲਮਾਂ ਨੂੰ ਸਿੱਖਾਂ ਦਾ ਨਾਸ ਕਰਨ ਵਾਸਤੇ ਪੰਜਾਬ ਦੇ ਸੂਬੇ ਵੱਲ ਭੇਜਿਆ ਤਾਂ ਸੂਬੇ ਨੇ ਘਰ ਮਹੱਲੇ ਇਤਆਦਿਕ ਸਿੱਖਾਂ ਦੇ ਪਤੇ ਦੱਸੇ ਅਰ ਉਸ ਨੇ ਸਿੱਖਾਂ ਦੇ ਮਰਵਾਉਣ ਲਈ ਬੜੀ ਮੱਦਦ ਦਿਵਾਈ ਸੀ ਤਾਂ ਲਾਹੌਰ ਦੇ ਸੂਬੇ ਨੇ ਆਪਣੇ ਅੰਦਰ ਸੋਚਿਆ ਕਿ ਜੇ ਏਹ ਫੌਜ ਸਿੱਖਾਂਨੂੰ ਜਿੱਤ ਗਈ ਤਾਂ ਹਾਨੀ ਆਊ, ਏਸ ਲਈ ਉਸਨੇ ਸਿੱਖਾਂ ਨੂੰ ਹੁਕਮ ਦੇ ਦਿੱਤਾ ਕਿ ਖਾਲਸਾ ਦਿਲੀ ਦੀ ਫੌਜ ਨੂੰ ਚੰਗੀ ਤਰਾਂ ਮਜ਼ਾ ਚਖਾਵੇ। ਤਾਂ ਸਿੱਖਾਂ ਨੇ ਸਰਹੰਦ ਦੀ ਤਸੀਲ ਵਿੱਚ ਪਹੁੰਚਕੇ ਛਾਪੇ ਮਾਰਨ ਅਤੇ ਲੁੱਟ ਮਾਰ ਕਰਨੀ ਸ਼ੁਰੂ ਕਰ ਦਿੱਤੀ, ਸਿਖ ਤਾਂ ਰਾਹ ਜਾਣਦੇ ਹੀ ਸਨ ਅਰ ਸ਼ਾਹੀਫੌਜ

ਝਿੜੀਆਂ ਦੀ ਰਾਹੀਂ ਲੰਘਦੀ ਸੀ। ਜਲੰਧਰ ਦੇ ਹਾਕਮ ਦੀ ਫੌਜ ਭੀ ਲਸ਼ਕਰ ਨਾਲ ਰਲ ਗਈ ਅਰ ਉਨ੍ਹਾਂ ਨੇ ਦਰਯਾ ਦੇ ਅਰ ਜੰਗਲਾਂ ਦੇ ਝੱਲ ਦਸ ਛੱਡੇ, ਪਰ ਉਹ ਪਠਾਣ ਜੇਹੜੇ ਕਿ ਜਵਾਰ ਬਾਜਰੇ ਨੂੰ ਕਦੇ ਨਹੀਂ ਸੀ ਖਾਂਦੇ ਉਹ ਬੜੇ ਦੁਖੀ ਹੋਏ ਅਰ ਸ਼ਾਹੀ ਫੌਜ ਔਖੀ ਹੋਕੇ ਲਾਹੌਰ ਜਾ ਵੜੀ ਅਤ ਬਾਕੀ ਫੌਜ ਨੂੰ ਸਿੰਘਾਂਨੇ ਛਾਪੇ ਮਾਰਕੇ ਉਨ੍ਹਾਂ ਦੀ ਚੰਗੀ ਗਤ ਕੀਤੀ ਅਰ ਉਹ ਭੀ ਭੱਜ ਗਏ।

## ਸਿੰਘਾਂ ਨੇ ਦੇਸ ਤਾਈਂ ਛੱਡਣਾਂ

ਜਿਸ ਵੇਲੇ ਸ਼ਾਹੀ ਫੌਜ ਆਪਣੀ ਬਹਾਦਰੀ ਵਖਾਕੇ ਪਿਛਾਂਹ ਗਈ, ਤਾਂ ਸੂਬੇ ਦੇ ਦਿਲ ਵਿੱਚ ਏਹ ਬੁਰੀ ਸੋਚ ਉੱਠੀ ਕਿ ਜੇਕਰ ਸਿੰਘ ਏਥੇ ਰਹੇ ਤਾਂ ਮੈਂ ਬੜਾ ਦੁਖੀ ਹੋਵਾਂਗਾ, ਏਸ ਲਈ ਓਸਨੇ ਆਪਣੀ ਫੌਜ ਨੂੰ ਹੁਕਮ ਦੇ ਦਿੱਤਾ ਕਿ ਸਭਨਾਂ ਜੰਗਲਾਂ ਨੂੰ ਅੱਗ ਲਾ ਦਿਓ, ਤਾਂ ਸਿੰਘ ਬੜੇ ਔਖੇ ਹੋਏ ਅਰ ਕੋਈ ਕਿਧਰੇ ਭੱਜ ਗਿਆ ਕੋਈ ਕਿਧਰੇ, ਅਰ ਜੋ ਖੇਤੀ ਬਾੜੀ ਕਰਨ ਵਾਲੇ ਸਿੰਘ ਲੱਭੇ ਉਹਨਾਂ ਨੂੰ ਮੁਸਲਮਾਨ ਕਰ ਲਿਆ ਜੋ ਨਾਂ ਹੋਯਾ ਉਹ ਕਤਲ ਕਰ ਦਿੱਤਾ, ਏਸ ਤਰਾਂ ਸ਼ਾਹੀ ਫੌਜ ਸਿੱਖਾਂ ਨੂੰ ਮੁਕਾਕੇ ਫੇਰ ਦਿੱਲੀ ਪੁੱਜ ਗਈ।

## ਸਿੱਖਾਂ ਨੇ ਮੁੜਕੇ ਮੁਸਲਮਾਨਾਂ ਨੂੰ ਪਤਾ ਦੇਣਾ ਅਰ ਪਤਤਾਂ ਨੂੰ ਸ਼ੁੱਧ ਕਰਨਾਂ

ਜਿਸ ਵੇਲੇ ਪੰਜਾਬ ਵਿੱਚੋਂ ਸੂਬੇ ਦੀ ਫੌਜ ਸਿੰਘਾਂ ਨੂੰ ਮੁਕਾ ਗਈ ਸੀ, ਓਦੂੰ ਪਿੱਛੋਂ ਸੂਬਾ ਆਰਾਮ ਨਾਲ ਰਹਿਣ ਲੱਗ ਪਿਆ, ਤਾਂ ੧੭੯੭ ਸੰਮਤ ਬਿਕ੍ਰਮੀ ਨੂੰ ਸਿੰਘਾਂ ਨੇ ਸਿਰ ਆ

ਕੱਢੇ ਅਰ ਜੇਹੜੇ ਸਿੰਘ ਬਦੋਬਦੀ *ਮੁਹੰਮਦੀ ਬਨਾਏ ਗਏ ਸਨ ਉਹਨਾਂ ਨੂੰ ਆਕੇ ਸ਼ੁਧ ਕੀਤਾ ਅਰ ਮੁਸਲਮਾਨਾਂ ਨੂੰ ਚੰਗਾ ਪਤਾ ਦੱਸਿਆ, ਪਿਛਲਾ ਜਿਹਾ ਚੰਗਾ ਮੁਸਲਮਾਨਾਂ ਨੂੰ ਅਰਾਮ ਮਿਲਿਆ ਸੀ ਹਰਾਮ ਕਰ ਦਿੱਤਾ । ਕਈ ਵਾਰੀ ਸਿੰਘਾਂ ਦੀ ਫੌਜ ਲਾਹੌਰ ਦੇ ਬਜ਼ਾਰ ਲੁੱਟਕੇ ਸੂਬੇ ਨੂੰ ਫਤੇ ਜਾ ਬੁਲਾਉਂਦੀ।

## ਕਾਹਨੂੰਵਾਨ ਦਾ ਜੁੱਧ ਅਰ ਮੁਲਾਣਿਆਂ ਨੇ ਹੈਦਰੀ ਝੰਡੇ ਉੱਪਰ ਉਭਰਨਾ

ਜਦ ਏਸ ਤਰਾਂ ਸਿੰਘਾਂ ਨੇ ਮੁਸਲਮਾਨਾਂ ਤੇ ਖਲਦਲੂ ਮਚਾ ਦਿੱਤਾ ਤਾਂ ਸਾਰੇ ਮੁਲਾਣਿਆਂ ਨੇ ਕੱਠੇ ਹੋਕੇ ਸਲਾਹ ਕਰਕੇ ਖਾਨ ਬਹਾਦੁਰ ਜੋ ਉਸ ਵੇਲੇ ਵਕਤ ਦਾ ਹਾਕਮ (ਰਾਜਾ) ਸੀ ਉਸ ਪਾਸ ਜਾ ਆਖਿਆ ਕਿ ਤੂੰ ਤਾਂ ਏਸ ਤਰਾਂ ਡਰਦਾ ਮਾਰਾ ਅੰਦਰ ਵੜ ਰਿਹਾ ਹੈਂ ਅਰ ਅਸੀਂ ਮਰਨ ਲੱਗੇ ਹਾਂ। ਤੂੰ ਸਾਨੂੰ ਮੱਦਦ ਦੇਹ ਅਰ ਅਸੀਂ ਏਸ ਕੌਮ ਦਾ ਨਾਸ ਕਰੀਏ। ਤਾਂ ਰਾਜਾ ਏਸ ਗੱਲ ਨੂੰ ਮੰਨ ਗਿਆ ਅਰ ਹੈਦ੍ਰੀ ਝੰਡਾ ਗੱਡ ਕੇ ਹੁਕਮ ਦੇ ਦਿੱਤਾ ਕਿ ਜੋ ਮੁਸਲਮਾਨ ਦੀਨ ਨਾਲ ਪਿਆਰ ਰੱਖਦੇ ਹਨ ਉਹ ਏਸ ਝੰਡੇ ਹੇਠ ਆ ਜਾਣ। ਤਾਂ ਸਾਰੇ ਮੁਸਲਮਾਨ ਜੁਲਾਹੇ, ਨਾਈ, ਛੀਂਬੇ, ਸਭ ਉੱਠਕੇ ਆ ਕੱਠੇ ਹੋਏ । ਕੁਝ ਹੱਥਯਾਰ ਤਾਂ ਲੋਕਾਂ ਆਪਣਿਆਂ ਘਰਾਂ ਤੋਂ ਲਿਆਂਦੇ ਅਰ ਕੁਝ ਬਾਦਸ਼ਾਹ ਨੇ ਆਪਣੇ ਕੋਲੋਂ ਦਿੱਤੇ ਅਰ ਲੱਗੇ ਜੰਗ ਦੀਆਂ ਤਿਆਰੀਆਂ

---

*ਸ੍ਰੀ ਗੁਰੂ ਗੋਬਿੰਦ ਸਿੰਘ ਜੀ ਪੰਥ ਵਾਲੀ ਦੇ ਸਮੇਂ ੧੭੬੦ ਬਿਕ੍ਰਮੀ ਨੂੰ ਰਾਮ ਸਿੰਘ ਨਾਮੇ ਸਿਖ ਨੂੰ ਮੁਸਲਮਾਨਾਂ ਪਿੰਡੋਂ ਲਜਾਕੇ ਧਿੰਙੋ ਜੋਰੀ ਮੁਸਲਮਾਨ ਕਰ ਲਿਆ ਸੀ ਤਾਂ ਉਹ ਰਾਮ ਸਿੰਘ ਫੇਰ ਗੁਰਾਂ ਕੋਲ ਆਯਾ ਤਾਂ ਉਹਨਾਂ ਨੇ ਅੰਮ੍ਰਿਤ ਛਕਾਕੇ ਫੇਰ ਸਿੰਘ ਬਣਾ ਲਿਆ ਅਰ ਏਸ ਤਰਾਂ ਸਿੰਘਾਂ ਨੂੰ ਗੁਰਾਂ ਨੇ ਹੁਕਮ ਦੇ ਦਿੱਤਾ ਕਿ ਜੋ ਕੋਈ ਸਿੱਖ, ਹਿੰਦੂ, ਮੁਸਲਮਾਨ ਹੋ ਜਾਏ ਤਾਂ ਉਸਨੂੰ ਅੰਮ੍ਰਤ ਛਕਾਕੇ ਸਿੱਖੀ ਮਤ ਵਿੱਚ ਰਲਾ ਲੈਣਾਂ।

ਬਰਨ। ਅਰ *ਟੋਡਰ ਮਲ ਦਾ ਪੋਤ੍ਰਾ ਪਰਾੜਾ ਚੰਦ ਚੂਹਨੀਆਂ ਵਾਲਾ ਚੋਧਰੀ ਸਾਹਿਬ ਰਾਇ ਇਤ ਆਦਿਕ ਹਿੰਦੂ ਭੀ ਆ ਕੱਠੇ ਹੋਏ। ਏਧਰੋਂ ਸਿੰਘ ਭੀ ਤਿਆਰ ਬਰ ਤਿਆਰ ਹੋਕੇ †ਕਾਹਨੂੰਵਾਨ ਦੇ ਛੰਭ ਵਿਖੇ ਆ ਕੱਠੇ ਹੋਏ ਅਰ ਛੇਤੀ ੨ ਕੋਹੀਂ ਤੁਰਕਾਂ ਨੇ ਆ ਡੇਰੇ ਲਾਏ ਅਰ ਸਿੰਘ ਭੀ ਜਦ ਕਦੇ ਬਾਹਰ ਨਿਕਲਣ ਕਈਆਂ ਨੂੰ ਮਾਰ ਮਾਰ ਕੇ ਚਲੇ ਜਾਣ, ਏਸਤਰਾਂ ਓਹਨਾਂ ਦਾ ਬੜਾ ਨੁਕਸਾਨ ਹੋਇਆ ਤਾਂ ਲਖਪਤ ਰਾਇ ਨੇ ਫੌਜਾਂ ਦੀਆਂ ਬੰਦੂਕਾਂ ਭਰਵਾ ਕੇ ਛੰਭ ਦੇ ਦੁਆਲੇ ਆ ਖਲੋਤਾ ਅਰ ਜੰਗਲ ਨੂੰ ਅੱਗ ਲਵਾ ਦਿੱਤੀ ਤਾਂ ਸਿੰਘ ਬੜੇ ਔਖੇ ਹੋਏ ਅਰ ਸਿੰਘ ਭੀ ਤਲਵਾਰਾਂ ਬੰਦੂਕਾਂ ਕੱਸਕੇ ਸੱਤ ਅੱਠ ਕੋਹ ਤਾਈਂ ਕਈ ਜੱਥੇ ਬੰਨ੍ਹਕੇ ਲੜਦੇ ਗਏ ਅਰ ਫਤੇ ਪਾਈ। ਫੇਰ ਇਕ ਖਾਲਸੇ ਦਾ ਜੱਥਾ ਰਾਵੀ ਦਰਯਾ ਦੇ ਕੰਢੇ ਤੇ ਘੇਰ ਲਿਆ ਅਰ ਕੁਝ ਸਿੰਘ ਭੱਜ ਗਏ ਅਰ ਕੁਝ ਸ਼ਹੀਦੀ ਪਾ ਗਏ, ਏਸ ਗੱਲ ਤੋਂ ਓਹਨਾਂ ਮੁਲਾਣਿਆਂ ਆਦਿਕਾਂ ਦੀ ਜੋ ਫੌਜ ਭੱਜੀ ਹੋਈ ਸੀ ਉਸਨੇ ਲਾਹੌਰ ਵਿੱਚ ਜਾਕੇ ਰੌਲਾ ਪਾ ਦਿੱਤਾ ਕਿ ਅਸੀਂ ਜਿੱਤ ਗਏ ਹਾਂ।

---

*ਏਹ ਬਹੁਤ ਅਕਲਮੰਦ ਆਦਮੀ ਦੁਨੀਆਂ ਤੇ ਹੋ ਗੁਜ਼ਰਿਆ ਹੈ ਜਦ ਏਸ ਦਾ ਜਨਮ ਹੋਣਾ ਸੀ ਤਾਂ ਏਸ ਦੀ ਮਾਤਾ ਨੇ ਅਪਨੇ ਪਤੀ ਪਾਸੋਂ ਚੰਗੇ ੨ ਫਲ ਖਾਨ ਵਾਸਤੇ ਮੰਗੇ ਪਰ ਉਹ ਦੇ ਨਾਂ ਸਕਦਾ ਸੀ ਕਿਉਂਕਿ ਉਹ ਬੜਾ ਗਰੀਬ ਆਦਮੀ ਸੀ, ਏਸ ਲਈ ਉਸਨੇ ਆਖਿਆ ਕਿ ਮੈਂ ਕੋਸ਼ਿਸ਼ ਕਰਦਾ ਹਾਂ ਜੇਕਰ ਕਿਧਰੋਂ ਮਿਲ ਗਿਆ ਤਾਂ ਲਿਆ ਦਿਆਂਗਾ ਤਾਂ ਉਸ ਨੂੰ ਇਕ ਸੰਤਰਾ ਅਤੇ ਅਨਾਰ ਇਤਿ ਆਦਿਕ ਫਲ ਲੱਭੇ, ਓਹ ਭੀ ਇਕ ਸੁਦਾਗਰ ਕੋਲੋਂ ਇਸ ਸ਼ਰਤ ਤੇ ਕਿ ਜੇਕਰ ਤੇਰੇ ਘਰ ਅਕਲਮੰਦ ਪੁੱਤ੍ਰ ਜੰਮਿਆਂ ਤਾਂ ਮੈਨੂੰ ਚੰਗੇ ਉਹਦੇ ਤੇ ਲਗਵਾ ਦੇਵੇ ਤਾਂ ਉਸਨੇ ਕਿਹਾ ਚੰਗਾ ਜਦ ਉਸ ਆਦਮੀ ਨੇ ਆਪਣੀ ਇਸਤ੍ਰੀ ਨੂੰ ਫਲ ਲਿਆਕੇ ਦਿੱਤੇ ਅਰ ਉਸਨੇ ਖਾਧੇ ਤਾਂ ਉਸਦੇ ਘਰ ਇਕ ਐਸਾ ਆਦਮੀ ਜੰਮਿਆਂ ਜੋ ਕਿ ਬੜਾ ਅਕਲਮੰਦ ਸੀ ਅਰ ਉਸਨੂੰ ਬੜਾ ਔਹਦਾ ਮਿਲਿਆ ਅਰ ਸੁਦਾਗਰ ਨੂੰ ਭੀ ਬੜਾ ਔਹਦਾ ਦਿਵਾਇਆ।

†ਏਹ ਗੁਰਦਾਸ ਪੁਰ ਦੇ ਜ਼ਿਲੇ ਵਿੱਚ ਹੈ ਇਸਨੂੰ ਕਾਨ੍ਹੋ ਨਾਮੇ ਜੱਟੀ ਨੇ ਵਸਾਇਆ ਸੀ ਏਥੇ ਪਿਛਲੇ ਰਾਜੇ ਅਰ ਹੁਣਭੀ ਅੰਗ੍ਰੇਜ਼ ਸ਼ਿਕਾਰ ਖੇਡਣ ਆਉਂਦੇ ਹਨ।

# ਸਿੰਘਾਂ ਨੇ ਭੀਲੋਵਾਲ ਵਿਚ ਜਾਕੇ ਦੀਨੀ ਫੌਜ ਨੂੰ ਵੱਢਣਾ

ਜਦ ਦੀਨੀ ਬੇਖੌਫ਼, ਬੇਡਰ ਹੋਕੇ ਆਪਣੇ ਅਰਾਮ ਵਿਚ ਮਸਤ ਰਾਗ ਰੰਗ ਮਚਾ ਰਹੇ ਸਨ ਤਾਂ ਸਿੰਘਾਂ ਨੂੰ ਪਤਾ ਲੱਗਾ ਤਾਂ ਸਿੰਘਾਂ ਰਾਤੋ ਰਾਤ ਚੜ੍ਹਾਈ ਕਰਕੇ ਸਭਨਾਂ ਨੂੰ ਫੜ ਲਿਆ, ਕਈ ਸ਼ਰਾਬੀ ਬੇਹੋਸ਼, ਕੋਈ ਸੁੱਤਾ ਪਿਆ ਘੁਰਾੜੇ ਮਾਰੇ, ਕਈ ਵਜੂ ਕਰਦੇ ਅਰ ਨਿਮਾਜ਼ਾਂ ਪੜ੍ਹਦਿਆਂ ਨੂੰ ਵੱਖਰਿਆਂ ੨ ਨੂੰ ਮਾਰ ਘੱਤਿਆ ਅਰ ਉਹ ਕੱਠੇ ਨਾ ਹੋ ਸਕੇ, ਓਦੋਂ ਦੀ ਇਹ ਕਹਾਵਤ ਹੈ 'ਮਾਰਨ ਗਏ ਸੋ ਮਰ ਗਏ ਖੋਏ ਈਮਾਨ ਤੇ ਮਾਲ। ਨੰਗੋ ਨੰਗ ਚੁਤਾਵਲ ਸੋ ਡੇਰਾ ਭੀਲੋਵਾਲ' ਅਰ ਘਰ ੨ ਮੁਸਲਮਾਨਾਂ ਦੇ ਸਿਆਪੇ ਹੋਣ ਲੱਗ ਪਏ। ਉਸ ਵੇਲੇ ਰਾਜਾ ਖਾਨ ਬਹਾਦਰ ਸ਼ੋਕ ਦੇ ਸਮੁੰਦਰ ਵਿਚ ਡੁਬ ਗਿਆ।

# ਖਾਨ ਬਹਾਦਰ ਨੇ ਦਿੱਲੀ ਪੱਤ੍ਰਕਾ ਭੇਜਣੀ

ਜਿਸ ਵੇਲੇ ਇਹ ਹਾਲ ਖਾਨ ਬਹਾਦਰ ਤੋਂ ਠੱਲ੍ਹਿਆ ਨਾ ਗਿਆ ਤਾਂ ਉਸਨੇ ਮੁਹੰਮਦ ਸ਼ਾਹ ਰਾਜੇ ਵੱਲ ਇਹ ਪੱਤ੍ਰਕਾ ਲਿਖੀ ਕਿ "ਅਸੀਂ ਤਾਂ ਸਿੰਘਾਂ ਨੂੰ ਮਾਰਨ ਵਾਸਤੇ ਬਹੁਤ ਜ਼ੋਰ ਲਾ ਚੁਕੇ ਹਾਂ, ਪਰ ਇਹ ਬਹਾਦਰ ਕੌਮ ਅਜੇਹੀ ਹੈ ਕਿ ਜਿਸ ਤੋਂ ਅਸੀਂ ਹਾਰ ਗਏ ਹਾਂ। ਏਹਨਾਂ ਵਿਚ ਅਜੇਹੀ ਸ਼ਕਤੀ ਹੈ ਕਿ ਸੌ ਆਦਮੀ ਮਰਦਾ ਹੈ ਤਾਂ ੪੦੦ ਹੋਰ ਪੈਦਾ ਹੋ ਜਾਂਦਾ ਹੈ, ਕਈ ਆਖਦੇ ਹਨ ਕਿ ਏਹਨਾਂ ਦੇ ਗੁਰੂ ਏਹਨਾਂ ਨੂੰ ਆਬਹਯਾਤ (ਜੀਵਨ ਦਾ ਪਾਣੀ) ਬਨਾਣ ਦੀ ਜੁਗਤੀ ਦੱਸ ਗਏ ਹਨ, ਏਸ ਲਈ ਏਹ ਨਹੀਂ ਮਰਦੇ, ਇਤਿ ਆਦਿ। ਜਿੰਨੇ ਮੂੰਹ ਓਨੀਆਂ ਗੱਲਾਂ ਸੁਣੀ ਦੀਆਂ ਹਨ, ਏਸ ਲਈ ਇਸ ਕੌਮ ਨੂੰ ਆਪਣੇ ਹੇਠਾਂ ਰੱਖਣਾ ਚਾਹੀਦਾ ਹੈ" ਏਹ ਪੱਤ੍ਰਕਾ ਖਾਨ ਬਹਾਦਰ ਨੇ ਮੁਹੰਮਦ ਸ਼ਾਹ ਵੱਲ ਲਿਖੀ

ਤਾਂ ਉਸਨੇ ਅੱਗੋਂ ਆਖਿਆ ਕਿ ਏਹਨਾਂ (ਸਿੰਘਾਂ) ਦੀਆਂ ਨਕਲਾਂ ਭੰਡਾਂ ਤੋਂ ਦੇਖੀਆਂ ਜਾਣ।

# ਬਾਦਸ਼ਾਹ ਨੇ ਸਿੰਘਾਂ ਦੀ ਨਕਲ ਭੰਡਾਂ ਤੋਂ ਦੇਖਣੀ

ਰਚਿਤ—ਸ੍ਰੀ ਮਾਨ ਗਿਆਨੀ ਗਿਆਨ ਸਿੰਘ ਜੀ

ਦੋਹਿਰਾ

ਹੁਕਮ ਪਾਇ ਪਾਤਸ਼ਾਹ ਕਾ ਸਭ ਭਾਂਡਨ ਤਬ ਆਇ।
ਮੁਹਲਤ ਲੈ ਤ੍ਰੈ ਯਾਮ ਕੀ ਕਰ ਸਮਾਨ ਸਭ ਭਾਇ।

ਚੌਪਈ

ਮਿਲ ਬਹੁ ਭਾਂਡਨ ਰਚੀਆਂ ਨਕਲਾਂ।
ਲਗੇ ਸਜਨ ਤਬ ਸਿੰਘਨ ਸ਼ਕਲਾਂ॥
ਕੇਤਕ ਰਚੀਆਂ ਨੀਲ ਨਿਹੰਗਾਂ।
ਕੇਤਕ ਸਜੀਆਂ ਸ੍ਵੇਤ ਭੁਝੰਗਾਂ॥
ਛੁਟੇ ਦੁਮਾਲੇ ਯਾ ਬਿਧ ਝੂਲੇਂ।
ਮਨੋਂ ਲੰਗੂਰ ਸੁਕੇਰ ਰਹੂਲੇਂ॥
ਕਮਰ ਕਛੈਹਰੇ ਪੇਹਰੇ ਫਾਟੇ।
ਲਟਕਤ ਮਨੋਂ ਸੁਕੇ ਹਰ ਸਾਟੇ।
ਭੂਰੇ ਚਾਦਰ ਫਾਟੇ ਬਸਤਰ।
ਟੂਟੇ ਫੂਟੇ ਜ਼ਰਖਲ ਸ਼ਸਤਰ॥
ਸਿਰ ਪਰ ਚੱਕਰ ਖੰਡੇ ਤੋੜੇ।
ਸਜੇ ਨਾਂ ਔਰੇ ਸ਼ਸਤਰ ਥੋੜੇ॥
ਇਕ ਇਕ ਚੁਕਿਓ ਮਨ ਮਨ ਲੋਹਾ।
ਪਹੁੰਚੇ ਸ਼ਾਹ ਨਜੀਕ ਸਰੋਹਾ॥
ਫਤਹ ਅਕਾਲ ਅਕਾਲ ਗਜਾਈ।
ਧੂਮ ਕਚੇਹਰੀ ਬੀਚ ਮਚਾਈ॥

ਨਾਮ ਸੁਨਾਵਨ ਲਾਗੇ ਅਪਨੇ ।
ਸੁਨੇ ਨ ਕਬੀ ਜੱਥੇ ਉਨ ਸੁਪਨੇ ॥
ਅਘੋ ਬਖੜਾ ਸਿੰਘ ਦੁਤੇੜਾ ।
ਤਕੜਾ ਸਿੰਘ ਲਕੜਾ ਸਿੰਘ ਝੇੜਾ ॥
ਬਾਘੜ ਸਿੰਘ ਖਾਗੜ ਸਿੰਘ ਫੌੜਾ ।
ਅੱਘੜ ਝੱਗੜ ਸਿੰਘ ਭੱਗੜ ਭਗੌੜਾ ॥
ਧਰਤ ਧਕੇਲ ਸਿੰਘ ਪਾਹਾੜਾ ।
ਦਿੱਲੀ ਤੋੜ ਸਿੰਘ ਸਹਿਲਾੜਾ ॥
ਗੜ੍ਹ ਪਟ ਸਿੰਘ ਪਹਾੜ ਉਪਾੜਾ ।
ਮੁਗਲ ਮਾਰ ਸਿੰਘ ਕਾਜ਼ੀ ਸਾੜਾ ॥
ਖਾਨ ਮਾਰ ਸਿੰਘ ਸੱਯਦ ਗਾਰਾ ।
ਬਾੜ ਝਾੜ ਸਿੰਘ ਫਾੜ ਲਤਾਰਾ ॥
ਬੱਜਨ ਸਿੰਘ ਗੱਜਨ ਸਿੰਘ ਲੋਹਾ ।
ਡਾਢਾ ਸਿੰਘ ਖੁਦਾਇ ਅਛੋਹਾ ॥
ਸਿੰਘ ਕਲੇਸ਼ ਉਪੱਦ੍ਰਵ ਜੰਗੀ ।
ਧਾੜ ਮਾਰ ਸਿੰਘ ਤੇਗ ਕੁਢੰਗੀ ॥
ਤੁਰਕ ਮਾਰ ਸਿੰਘ ਨਾਮ ਇਤਿਆਦੀ ।
ਸਬਨ ਸੁਨਾਏ ਕਰਤਾ ਦਾਦੀ ॥
ਸੁਣਕੇ ਨਾਮ ਰਹੇ ਸਬ ਤੱਜਬ ।
ਕਹਿ ਨਾ ਸਕੇ ਕੁਛ ਠਾਨੇ ਗਜਬ ॥
ਪੈ ਸਰੂਪ ਪਿਖ ਬਾਤੈਂ ਸੁਨ ਸੁਨ ।
ਹਸ ਹਸ ਪਰਤ ਲੋਗ ਸਭ ਪੁਨ ਪੁਨ ॥
ਅਰਨ ਨੈਨ ਸਿੰਘ ਲੋਹਤ ਆਨਨ ।
ਨਰ ਸਰੂਪ ਜਨ ਬਚੇ ਪੰਚਾਨਨ ॥
ਰਚੇ ਸੁਚਾਲੇ ਬਹੁ ਲਖ ਬਾਹੇ ।

ਸੂਰਬੀਰ ਸਿੰਘ ਪਰਮ ਸਰਾਹੇ।
ਜੇਤਕ ਥੇ ਸਿੰਘਨ ਕੇ ਬੋਲੇ।
ਸਬੀ ਸੁਨਾਏ ਕਰਤ ਢਟੋਲੇ॥
ਕੈਹੈਂ ਮੁਸਲਾਂ ਦੀਏ ਮਾਏ।
ਤੇਰੇ ਸਿੰਘ ਜਵਾਈ ਆਏ॥
ਸੁਣ ਨੀ ਤੁਰਕਾਂ ਦੀਏ ਭੈਣੇ।
ਤੇਰੇ ਸਿੰਘਾਂ ਗਹਿਣੇ ਲੈਣੇ॥
ਸੁਣ ਨੀ ਸੱਯਦਾਨੀ ਮੁਗਲਾਨੀ।
ਤੈਥੋਂ ਚੱਕੀ ਸਿੰਘਾਂ ਪਿਹਾਨੀ॥
ਭਾਬੀ ਸ਼ੇਖਾਨੀ ਪਠਾਨੀ।
ਤੁਮ ਨੇ ਘੋੜਨ ਲੀਦ ਉਠਾਨੀ॥
ਤੁਮ ਸੇ ਸਿੰਘ ਅਨੰਦ ਪਢੈ ਹੈਂ।
ਪੈਹਲੇ ਅੰਮ੍ਰਤ ਸੂਰ ਛਕੈ ਹੈਂ॥
ਨੀ ਹਮ ਗੁਰ ਕੇ ਸਿੰਘ ਅਕਾਲੀ।
ਜਿਨਕੀ ਸਭ ਤੋਂ ਰੀਤ ਨਿਰਾਲੀ॥
ਤੋੜੇਂ ਸਤਰ ਕੁਫਰ ਕੇ ਜੰਦੇ।
ਰਾਖੇਂ ਤੁਰਕਨ ਕੇ ਕਰ ਬੰਦੇ॥
ਹਮ ਅਬ ਦਿੱਲੀ ਤਖਤ ਸੰਭਾਲੇਂ।
ਤੁਮ ਕੋ ਖੁੱਲੀ ਮੌਜ ਦਿਖਾਲੇਂ॥
ਹਮਰਾ ਨਿਹਕਲੰਕ ਹੈ ਪੰਥਾ।
ਮਾਨੇ ਸ਼ਰਾ ਨਾ ਕਿਸਕੀ ਸੰਥਾ॥
ਹਿੰਦੂ ਅੰਧੇ ਤੁਰਕੂ ਕਾਨੇ।
ਹਮ ਅਲੱਗ ਹੈਂ ਦੂਹੂ ਤ ਸਿਆਨੇ॥
ਅਬ ਹਮ ਸਾਤ ਵਲਾਇਤ ਲੈ ਹੈਂ।
ਹਿੰਦੂ ਤੁਰਕੈ ਸਿੰਘ ਸਜੇ ਹੈਂ॥

ਏਕੋ ਦੀਨ ਅਕਾਲ ਸਜੈਂ ਹੈਂ ।
ਦੂਜਾ ਕੋਊ ਨਾ ਰਹਿਣੇ ਪੈ ਹੈਂ ॥
ਅਬ ਨਾ ਕਰੋ ਖਾਲਸਾ ਢਿੱਲੀ ।
ਸੁੱਖੇ ਛਕੋ ਮਾਰ ਲੇਹੁ ਦਿੱਲੀ ॥
ਪਕੜ ਸਲੋਤਰ ਬੀਚ ਸੁਨੈਹਰੇ ।
ਰਗੜਿਓ ਸੁੱਖਾ ਸਿਖਰ ਦੁਪੈਹਰੇ ॥
ਛਾਨਿਓ ਮਾਰਿਉ ਤਕ ਤਕ ਨੁਗਦਾ ।
ਕਹੈਂ ਜਾਹੁ ਤੁਰਕਨ ਜੜ ਚੁਗਦਾ ॥
ਢੱਕੇ ਪੜਦੇ ਰਾਖੇ ਬਾਜੀ ।
ਨਿਘਰੇ ਮੁੱਲਾਂ ਉਜੜੇ ਕਾਜੀ ॥
ਮਾਰੇ ਮੁਗਲ ਚੁਗਲ ਭਏ ਭਾਜੀ ।
ਗੁਰੂ ਖਾਲਸਾ ਸਦਹੀ ਰਾਜੀ ॥

ਦੋਹਿਰਾ

ਰਾਜ ਕਰੇਗਾ ਖਾਲਸਾ ਆਕੀ ਰਹੇ ਨ ਕੋਇ ॥
ਖੁਆਰ ਹੋਇ ਸਭ ਮਿਲੇਂਗੇ ਬਚੇ ਸ਼ਰਨ ਜੋ ਹੋਇ ॥

ਚੌਪਈ

ਅਹੋ ਸੁੱਖਿਆ ਸੁਖ ਬਰਤਾਈਂ ।
ਅੰਧਾ ਕਾਣਾਂ ਨਜ਼ਰ ਲਿਆਈਂ ॥
ਲੈਣਾ ਸੂਝੇ ਦੇਣਾਂ ਨਾਹੀ ।
ਪਰਬਤ ਗਈ ਸਮੁੰਦਰ ਸ਼ਾਹੀ ॥
ਦੇਗ ਤਿਆਰ ਕਰ ਕਰੇਂ ਅਵਾਜੇ ।
ਜਿਨਕੋ ਸੁਣ ਸੁਣ ਤੁਰਕ ਸੁ ਲਾਜੇ ॥
ਮੈਦਾਨੀ ਕਾਬੇ ਹੁਵੈਂ ਆਬੀਏ ।
ਰਸਤ ਕਾਜੀਆਂ ਕੋ ਦੇ ਦੇਈਏ ॥
*ਭੁਗੋ ਬੇਗਮਾਂ ਮੌਜ ਸਬਾਈ ।

*ਅਫ਼ੀਮ ।

ਦੇਗ ਤੇਗ ਲੇਹੁ ਗੁਰੂ ਛਕਾਈ ॥
ਸੁਖ ਨਿਧਾਨ ਸਰ ਦੋਨੋਂ ਛਕੀਏ ।
ਖੇਲ ਚਪੋਲ ਕੋਲ ਨਾਂ ਬਕੀਏ ॥
ਛਿੱਤ੍ਰ ਪੋਲਾ ਮੁੱਲਾਂ ਤੈਂ ਹੈਂ ।
ਮੁਫਤੀ ਕਾਜ਼ੀ ਗਾਜ਼ੀ ਖੇ ਹੈਂ ॥
ਬਾਤਾਂ ਕਰੇਂ ਸੁਚੇਤੇ ਬੈਠੇ ।
ਤੁਰਕੀ ਸਰਦਾਰਨ ਕੋ ਅਠੇ ॥
ਜੂਤੇ ਝਾੜ ਤਲੇ ਫੜਕਾਵੇ ।
ਕਹੇਂ ਪਠਾਨਨ ਮੂੰਡ ਭਿੜਾਵੇ ॥
ਪਾਦ ਮਾਰ ਬਡ ਸ਼ਬਦ ਸੁਣਾਵਾ ।
ਮਾਰਿਓ ਮੁਗਲ ਸੁ ਭੈਣ ਜਹਾਵਾ ॥
ਖਤਰਾ ਪੜਾ ਸੁ ਮੁਗਲ ਬਤਯਇਆ ।
ਜਮ ਜਮ ਆਬ ਪੇਸ਼ਾਬ ਦਿਖਾਇਆ ॥
ਗੜ੍ਹ ਚਤੌੜ ਤੋੜੇਂ ਤਜ ਧਾਰਾ ।
ਕਹੈਂ ਪਰਤ ਤੁਰਕਨ ਮੁਖ ਸਾਰਾ ॥
ਰੁਪੇ ਭੰਨ ਕਹੇਂ ਸਿਰ ਮੁਗਲੈਂ ।
ਪੋਸਤ ਡੋਡੇ ਮਲਹੀ ਚੁਗਲੈਂ ॥
ਭਾਂਖੇ ਤੁਰਕਨ ਕੋ ਕਰ ਬੰਨੇ ।
ਲੇਹੁ ਪਾਤਸ਼ਾਹੀ ਹੰਨੇਂ ਹੰਨੇਂ ॥
ਅਗਿਓਂ ਖੇਂਚੇਂ ਪਿੱਛਿਓਂ ਧੱਕੇਂ ।
ਅਸ੍ਵ ਦਿਖਾਏ ਵਹੀ ਅਥੱਕੇਂ ॥
ਸਾਗ ਪਾਤ ਰਚ ਦੇਗ ਅਲੂਣੀ ।
ਰੁੱਖੀ ਮਿੱਸੀ ਘ੍ਰਿਤ ਵਿਹੂਣੀ ॥
ਅੰਮ੍ਰਿਤ ਸ੍ਵਾਦ ਬਨਿਓਂ ਕਹੇਂ ਭਾਈ ।
ਇੰਦ੍ਰਾਦਿਕ ਯਾ ਸਮ ਨਹੀਂ ਪਾਈ ॥

ਦੇਗ ਮਸਤ ਦਿਨ ਕਿਤਕ ਦਿਖਾਵੈਂ ।
ਚਨੈਂ ਬਦਾਮ ਰਬਾਏ ਬਤਾਵੈਂ ॥
ਮੀਰੀ ਪੀਰੀ ਸ਼ਾਹਤ ਹੰਨਾਂ ।
ਮਿਲੀ ਸੁਨਾਈ ਦਰਗਹ ਕੰਨਾਂ ॥
ਖੜੇ ਸੌਣ ਅਰ ਚਲਤੇ ਖਾਣਾਂ ।
ਸ਼ੁਕਰ ਇਬਾਦਤ ਸਤਿਗੁਰ ਭਾਣਾਂ ॥
ਚੱਕੀ ਪੀਸ ਫਿਰਨ ਅਸਵਾਰੀ ।
ਲਾਠੀ ਫਤੇ ਕੁਮੈਤ ਦਿਖਾਰੀ ॥
ਬੀਆ ਬਾਨ ਮੇਂ ਕੀਆ ਡੇਰਾ ।
ਟਾਂਗੂ ਬੈਠਾ ਕਰ ਇਮ ਟੇਰਾ ॥
ਹਿੰਦੂ ਮੁਸਲਾ ਜੋ ਚੜ੍ਹ ਆਈ ।
ਤਾਂਕੋ ਤੂੰ ਝੱਟ ਖਬਰ ਬਤਾਈ ॥
ਗਾਫਲਤਾ ਨਹਿ ਭਾਵ ਬਤਾਇਆ ।
ਕੂਹੀ ਬਾਜ਼ ਸ਼ਿਕਾਰ ਦਿਖਾਇਆ ॥
ਸਾਲੋਤਰ ਸੁਨੈਹਰੇ ਲੈਕੇ ।
ਸਿਰ ਤੁਰਕਨ ਰਗੜੈਂ ਭੰਗ ਕੈਹਕੇ ॥
ਮਾਲਸ਼ ਕਰਨ ਲਗੇ ਬਹੁ ਅਸ੍ਵਨ ।
ਬਾਤੇਂ ਕਰ ਕਰ ਤੁਰਕਨ ਹੱਸਨ ॥
ਬਾਤੇਂ ਕਰਤ ਲੰਗਰ ਭਾ ਤਿਆਰੇ ।
ਲਗੇ ਛਕਨ ਸਿੰਘ ਅਤ ਮੁਦ ਧਾਰੇ ॥
ਸਬਜ਼ ਪੁਲਾ ਤੋ ਸਾਗ ਦਿਖਾਇਆ ।
ਬਿਨਾਂ ਨਿਮਕ ਕੌਂਹ ਕੁਣਕਾ ਪਾਇਆ ॥
ਚਨੇ ਉਬਾਲੇ ਬੂੰਦੀ ਲੇਬੀ ।
ਟੀਂਡ ਲਡੂ ਜੰਡ ਫਲੀ ਜਲੇਬੀ ॥
ਪੀਂਬੂ ਪੀਲ ਬਿਦਾਨ ਮਠਾਈ ।

ਪੱਤ ਗਲੋਵਨ ਪੂਰੀ ਪਾਈ ॥
ਭਾਖੇ ਖ਼ੁਰ ਮੈਂ ਖਾਇ ਕੰਦੂਰੀ।
ਕੈਸੇ ਗਟੇ ਭਿਸ ਸੇਉ ਸਪੂਰੀ ॥
ਗੱਟੇ ਸਰ ਨਾਲੀ ਕੀ ਖਾਵੇਂ।
ਅੰਮ੍ਰਤ ਸ੍ਵਾਦ ਮਿਠਾਈ ਗਾਵੇਂ ॥
ਕਬੀ ਨ ਬੈਠਤ ਸੋਵਤ ਪੈਹੈਂ।
ਨਿਸ ਦਿਨ ਬਾਨੀ ਗੁਰੂ ਰਟੈਹੈਂ ॥
ਚਾਲ ਚਲਨ ਅਰ ਸੁਨ ਸੁਨ ਬਾਤੈਂ।
ਸਿੰਘਨ ਕੀ ਪਿਖ ਨਕਲ ਬਖਜਾਤੈਂ ॥
ਸ਼ਾਹ ਸਮੇਤ ਕਚੈਹਰੀ ਸਬ ਹੀ।
ਹਸ ਹਸ ਪਰਤ ਕੋਪ ਹੈ ਕਬਹੀ ॥
ਫਿਰ ਤੁਰਕਨ ਕੀ ਰਚੀਆਂ ਨਕਲਾਂ।
ਲਗੇ ਦਿਖਾਵਨ ਛੇਡਕਦ ਸ਼ਕਲਾਂ ॥
ਤੁਰਕਸਤਾਨੀ ਹਿੰਦੁਸਤਾਨੀ।
ਮੁਗ਼ਲ ਪਠਾਨ ਸਬ ਨੇ ਦੁਰਾਨੀ ॥
ਸੱਯਦ ਸੇਖ ਬਨੇ ਬਹੁ ਭਾਏ।
ਮੇਵੇ ਮਾਸ ਦਿਨੇ ਸਦ ਖਾਏ ॥
ਦੇਸ ਦੇਸ ਕੇ ਰਚੇ ਸਿਪਾਹੀ।
ਘੋੜਾ ਤਿਸ ਪੈ ਤਿਸ ਦਿਸ ਕਾਹੀ ॥
ਪਸ਼ਮੀਨੇ ਲੌ ਉਮਦੇ ਬਸਤਰ।
ਬਾਢ ਚੜ੍ਹੇ ਬਹੁ ਉਜਲੇ ਸ਼ਸਤ੍ਰ ॥
ਸੈਫ ਸੰਜੋਏ ਸਿਪਰ ਚਿਰਾਨੇ।
ਆਹਨ ਟੋਪ ਸੰਜਾ ਦਸਤਾਨੇ ॥
ਕਸੂ ਸਿਪਾਹੀ ਆਹਨ ਸੰਪਟ।
ਮਛੇ ਮਨੋਹਰ ਸਤੂਨ ਝੰਪਟ ॥

ਐਸੀ ਅਣੀ ਘਨੀ ਚੜ੍ਹ ਧਾਈ।
ਟਾਂਗੂ ਸਿੰਘਨ ਕਹਿਓ ਸੁਨਾਈ॥
ਉਡੀ ਗਰਦ ਕਹੈਂ ਤੁਰਕ ਸੁ ਆਏ।
ਸੁਨ ਸਿੰਘਨ ਕੇ ਮਨ ਹਰਖਾਏ॥
ਊਰਧ ਕੇਸ ਭਏ ਅਤ ਠਾਢੇ।
ਇਮ ਮਿਸ ਦਿਸਨ ਭਜਨ ਮਨ ਬਾਢੇ॥
ਚੜ੍ਹਿਓ ਬੀਰ ਰਸ ਜਸਦ ਅਪਾਰੀ।
ਭਜਾਨਕ ਰੂਪ ਭਏ ਸਭ ਭਾਰੀ॥
ਫੂਲ ਗਏ ਤਨ ਬੂਲ ਡਰਾਰੇ।
ਬਨੇ ਦੇਓ ਜਨ ਇੱਛਜਾ ਚਾਰੇ॥
ਚਿਤੈਂ ਉਤੈ ਚਖ ਲਾਲ ਕਰਾਲੈਂ।
ਜਨ ਗਜ ਗਨ ਦਿਸ ਸ਼ੇਰ ਬਿਸਾਲੈਂ॥
ਗਾਜ਼ੀ ਗਜੇ ਸ਼ੰਬ ਧਰ ਪਾਰੈਂ।
ਦੁਬਲੇ ਸੇ ਸਬਲੇ ਭਏ ਤਿਆਰੈਂ॥
ਚਾਢਯੋ ਰੰਗ ਸੁਣ ਜੰਗ ਤਦਾਏ।
ਸਿੰਘਨ ਝਟ ਪੱਟ ਪਾਖਰ ਪਾਏ॥
ਫਾਟੇ ਤੈਹਰੂ ਟੂਟੀ ਕਾਠੀ।
ਕਿਨਹੂ ਆਰ ਰੰਬੀ ਕੰਢ ਸਾਠੀ॥
ਠੌਰ ਲਗਾਸਨ ਦੀਨੀ ਖੱਬੀ।
ਜਗਾ ਰਕਾਬਨ ਰੱਸੀ ਫੱਬੀ।
ਸਾਖਤ ਪੂੰਜੀ ਤੰਗ ਫਿਰਾਕੀ।
ਟੂਟੇ ਫੂਟੇ ਸਾਜ਼ ਇਰਾਕੀ॥
ਫਾਟੇ ਚਾਦਰ ਹੂਰੇ ਗਜਤੀ।
ਸੋਊ ਲਪੇਟੇ ਸਿੰਘਨ ਜਲਤੀ॥
ਲੀਰ ਨ ਸੀਰਨ ਵੱਟੀ ਰੱਸੀ।

ਕਮਰ ਸਮਰ ਹਿਤ ਭੂਖਯੋ ਕੱਸੀ ॥
ਤਬ ਤਰਵਾਰੇਂ ਲਾਗੇ ਖੈਂਚਨ ।
ਰਕਤ ਭਰੀਨਾ ਸਾਕੇਂ ਐਂਚਨ ॥
ਦੂੰਹ ਚਹੂੰ ਮਿਲ ਬਲ ਕਰ ਨਿਕਸਾਈ ।
ਪਾਹਨ ਰੇਤੇ ਸੰਗ ਘਸਾਈ ॥
ਬਹੁ ਅਜਾਨ ਸਿਦਕੀ ਯਹ ਕੀਨਾ ।
ਗੋਰੀ ਡਾਰ ਬਰੂਦ ਭਰੀਨਾ ॥
ਜਾਨ ਕਾਰ ਲਖ ਤਿਨੈਂ ਅਲਾਇ ।
ਕੌਣ ਸਕੇ ਅਬ ਯਾਹਿ ਚਲਾਇ ॥
ਤਬ ਤਿਨ ਭਾਖਯੋ ਗੁਰੂ ਚਲਾਊ ।
ਉਲਟ ਮੁਹਰ ਸਮ ਸੁਲਟ ਕਰਾਊ ॥
ਦੁਹੂੰ ਦਲਨ ਕਾ ਪਰਯੋ ਮੁਕ਼ਾਬਲ ।
ਤੁਰਕਨ ਪਰ ਸਿੰਘ ਕੀਤੇ ਕਾਬਲ ॥
ਸਾਨ ਚੜ੍ਹੇ ਤੁਰਕਨ ਤਰਵਾਰੇਂ ।
ਸਕੇ ਨਾਂ ਸਿੰਘਨ ਕਾ ਕਟ ਬਾਰੇਂ ॥
ਜਯੋਂ ਜਯੋਂ ਘਾਵ ਚੀਰ ਸਮ ਲਾਗੇ ।
ਤਯੋਂ ਤਯੋਂ ਰੋਸ ਕੇਹਰੈ ਜਾਗੇ ॥
ਲਹੂ ਭਰੀ ਜਰੀ ਯੁਤ ਮਿਆਨੇ ।
ਮਾਰੀ ਉਛਰ ਉਛਰ ਸਿੰਘ ਜੁਆਨੇ ॥
ਸਹਿਤ ਸੰਜੋਏ ਤੁਰਕਨ ਕਟਕੇ ।
ਜੀਨ ਕਾਟ ਘੋਰਨ ਮਧ ਸਟਕੇ ॥
ਮੁਰਦੇ ਸੇਜ ਸਿੰਘਨ ਕੇ ਘੋੜੇ ।
ਦੌੜਤ ਨਾਹਿੰ ਜੰਗ ਮੇਂ ਥੋੜੇ ॥
ਕੂਦ ਕੂਦ ਤੁਰਕਨ ਪਰ ਚੜ੍ਹ ਹੀ ।
ਪੰਗੇਂ ਜਾਵੇ ਵੀਰਨ ਸਰ ਧਰ ਹੀ ॥

ਗੋਜ ਕੱਟਾ ਕੈਂਹ ਲੈ ਸਿੰਘ ਬਾਲੀ।
ਕਰੇ ਤੇਗ ਹਤ ਹੌਦੇ ਖਾਲੀ॥
ਤੁਰਕਨ ਬਾਹਰ ਜਾਏ ਜਬ ਛੇਟੇ।
ਮਾਰ ਗਰਾਵਤ ਸਿੰਘ ਜਟੇਟੇ॥
ਲਖ ਘਾਵ ਸਿੰਘਨ ਤਨ ਜੇਤੇ।
ਗੈਂਡੇ ਚਰਮ ਸਮਾਨ ਸੁ ਤੇਤੇ॥
ਬੂੰਦੇ ਨਿਕਸ ਲਹੂ ਕਿਛ ਜਮ ਹੈ।
ਗਿਰੇ ਸਿੰਘ ਨਹਿ ਮਾਨੈਂ ਗਮ ਹੈ॥
ਤੇਗਾਂ ਤੁਰਕਨ ਤਨ ਯੋਂ ਧੱਸ ਹੈਂ।
ਛੁਰੀ ਜੈਸ ਖਰ ਬੂਜ਼ੇ ਧੱਸ ਹੈਂ॥
ਧਾਰੇਂ ਛੂਟੇ ਖੂਨ ਪਨਾਰੇ।
ਗਿਰ ਗਰੂ ਜਿਉਂ ਝਰਤ ਅਪਾਰੇ॥
ਜਰਾ ਕੁ ਜ਼ਖਮ ਜਾਹਿੰ ਕੁਛ ਲਾਗੈ।
ਗਿਰਤ ਬੇਹੋਸ਼ ਹੋਸ਼ ਸਭ ਭਾਗੈ॥
ਦੱਸਕ ਤੀਰ ਸੰਭਾਰਨ ਕਰ ਹੈ।
ਦਿਲ ਦੇ ਦਲ਼ ਤੁਰਕੀ ਨਹਿ ਲਰ ਹੈ॥
ਜਿਉਂ ਬੰਦੂਕ ਕੱਸੀ ਥੀ ਉਲਟੀ।
ਤੁਰਕਨ ਪਰ ਚਾਲੀ ਹੈ ਸੁਲਟੀ॥
ਹਾਥ ਹੀਨ ਥੇ ਜੋ ਸਰਦੂਲਾ।
ਹਾਥ ਦਿਖਾਏ ਬਹੁ ਕਰ ਹੂਲਾ॥
ਅਵਰ ਹੀਨ ਥੇ ਜੇਤਕ ਪੈਰਾ।
ਸੱਤ੍ਰਨ ਦੀ ਹਿਤ ਭਏ ਸਪੈਰਾ॥
ਨਾਈ ਝੀਵਰ ਛੀਂਬੇ ਖਾਤੀ।
ਬ੍ਰਾਹਮਣ ਬਣੀਏਂ ਜੱਟ ਸੁਜਾਤੀ॥
ਸੈਣੀ ਸੂਦ ਸੁਨਾਰ ਕਮੀਨੇ।

ਸਜਾਰਨ ਸੇ ਬੇ ਮਿਰਗ ਪਤਿ ਚੀਨੇ ॥
ਗਾਲਬ ਸਿੰਘ ਤੁਰਕ ਮਗ਼ਲੂਬੇ ।
ਭਏ ਜਬੇ ਯੋਂ ਲੜ ਕਰ ਖੂਬੇ ॥
ਬਨ ਮੇਂ ਧਸੇ ਸਿੰਘ ਤਬ ਧਾਈ ।
ਕੈ ਹੈਂ ਸਤਿਗੁਰ ਫਤਹ ਦਿਲਾਈ ॥
ਪਿਖ ਪਾਤਸ਼ਾਹ ਲਗੇ ਚਿਟਪਾਟੀ ।
ਹੈਰਤ ਉਂਗਰੀ ਦਾਂਤਨ ਕਾਟੀ ॥
ਊਰਧ ਸ੍ਵਾਸ ਖੈਂਚ ਇਕ ਬਾਰਾ ।
ਕੀਨ ਵਜ਼ੀਰਨ ਤਰਫ਼ ਇਸ਼ਾਰਾ ॥
ਦੇਖੋ ਕੁਦਰਤ ਅਜਬ ਖੁਦਾ ਕੀ ।
ਕਹੀ ਨਾਂ ਜਾਤ ਬਾਤ ਕੁਝ ਤਾ ਕੀ ॥
ਚਿਰਯਨ ਤੇ ਕਰ ਬਾਜ ਦਿਖਾਵਤ ।
ਸੋ ਫਿਰ ਲਗਾਰਨ ਝਗਰਤ ਖਾਵਤ ॥
ਏਹ ਕੌਤਕ ਪਿਖ ਸੁਨ ਤੁਰਕਾਨੀ ।
ਲਰ ਜਾਨੀ ਮਨ ਅਧਕ ਗਿਲਾਨੀ ॥
ਜਨ ਸਬਕੇ ਸਿਰ ਪਰਯੋ ਪਾਣੀ ।
ਪੇਸ਼ ਨਾਂ ਲੇਖ ਬਿਸ਼ੇਸ਼ ਚਲਾਣੀ ॥
ਪਢਯੋ ਲਾਹੌਲ ਬਢਯੋ ਦਿਲ ਹੌਲਾ ।
ਕਹਯੋ ਸਮੇਟੋ ਇਨਕੋ ਮੌਲਾ ॥
ਬਾਦਸ਼ਾਹ ਚਿਤ ਚਕ੍ਰਤ ਭਯੋ ।
ਆਖਰ ਯਾ ਬਿਯੋਤ ਬਨੈਯੋ ॥

## ਸਿੰਘਾਂ ਨੂੰ ਜਾਗੀਰਾਂ ਅਤੇ ਭਾਈ ਕਪੂਰ ਸਿੰਘ ਜੀ ਨੂੰ ਨਵਾਬੀ ਮਿਲਨੀ

### ਜਦੋਂ ਏਹ ਨਕਲ ਸਿੱਖਾਂ ਦੀ ਬਾਦਸ਼ਾਹ ਨੇ ਭੰਡਾਂ ਤੋਂ ਦੇਖੀ

ਤੋਂ ਬਾਦਸ਼ਾਹ ਨੇ ੧੦੦੦੦੦) ਰੁਪੈ ਦੀ ਜਾਗੀਰ ਅਰ ਨਵਾਬੀ ਦੀ ਖਿਲਤ ਭਾਈ ਸਬੇਗ ਸਿੰਘ ਜੀ ਨੂੰ ਦਿੱਤੀ ਤਾਂ ਭਾਈ ਜੀ ਉਹ ਖਿਲਤ ਲੈਕੇ ਖਾਲਸੇ ਦੇ ਦੀਵਾਨ ਵਿੱਚ ਗਏ ਅਰ ਬੇਨਤੀ ਕੀਤੀ ਕਿ ਏਹ ਲੈ ਲਓ, ਤਾਂ ਸਿੰਘਾਂ ਨੇ ਆਖਿਆ ਕਿ ਅਸੀਂ ਏਹ ਖਿਲਤ ਨਹੀਂ ਲੈਣੀ ਤਾਂ ਮੰਨਣ ਮਨਾਣ ਤੋਂ ਖਿਲਤ ਭਾਈ ਨਵਾਬ ਸਿੰਘ ਜੀ ਨੂੰ ਦਿੱਤੀ ਗਈ। ਅਰ *ਭਾਈ ਹਰੀ ਸਿੰਘ ਜੀ ਇਤਿ ਆਦਿਕ ਬੜੇ ਜ਼ੋਰ ਨਾਲ ਮੰਨੇ। ਏਹ ਆਖਦੇ ਸਨ ਕਿ ਅਸੀਂ ਗੁਰੂ ਜੀ ਦੇ ਬਚਨ ਦੇ ਅਨੁਸਾਰ †ਹੰਨੇ ਹੰਨੇ ਤੇ ਰਾਜ ਕਰਨਾ ਹੈ।

## ਖਾਲਸੇ ਦਾ ਵਰਤਾਓ

ਜਿਸ ਵੇਲੇ ਖਾਲਸੇ ਨੇ ਆਪਣਾਂ ਨਵਾਬ ਕਪੂਰ ਸਿੰਘ ਨੂੰ ਥਾਪ ਲਿਆ ਤਦ ਖਾਲਸਾ ਸ੍ਰੀ ਅੰਮ੍ਰਿਤਸਰ ਵਿੱਚ ਰਹਿਣ ਲੱਗ ਪਿਆ, ਅਰ ਦਿਪਾਲ ਪੁਰ, ਕੰਗਨ ਪੁਰ, ਝੁਬਾਲ ਏਹਨਾਂ ਤੈਹਸੀਲਾਂ ਵਿੱਚ ਜੋ ਜਾਗੀਰ ਮਿਲੀ ਹੋਈ ਸੀ, ਉਸ ਜਾਗੀਰ ਵਿੱਚੋਂ ਜੋ ਆਮਦਨ ਹੁੰਦੀ ਸੀ, ਉਹ ਭੀ ਲੰਗਰ ਵਿੱਚ ਆਉਂਦੀ ਸੀ। ਉਸ ਸਮੇਂ ਖਾਲਸੇ ਦਾ ਆਪਸ ਵਿੱਚ ਬੜਾ ਏਕਾ ਸੀ ਅਰ ਜੋ ਕੋਈ ਕਿਧਰੋਂ ਕੁਝ ਰੁਪੈਯਾ ਖੱਟਕੇ ਲਿਆਉਂਦਾ ਸੀ ਉਹ ਭੀ ਲਿਆਕੇ ਖਾਲਸੇ ਅੱਗੇ ਰੱਖ ਦੇਂਦਾ ਸੀ ਅਰ ਰਲਕੇ ਵਰਤਦੇ ਸੀ, ਕਿਸੇ ਨੂੰ ਵਾਧੇ ਘਾਟੇ ਦਾ ਖਿਆਲ ਨਹੀਂ ਸੀ। ਜਿੰਨਾਂ ਕਿਸੇ ਨੂੰ ਮਿਲ ਗਿਆ, ਓਨੇਂ ਤੇ ਹੀ ਸਬਰ ਕਰ ਛੱਡਦੇ ਸਨ। ਜੇਕਰ ਕਿਸੇ

---

*ਚੂੰਕਿ ਭਾਈ ਹਰੀ ਸਿੰਘ ਜੀ ਦੇ ਪੈਰੀਂ ਵੱਡਾ ਪਦਮ ਸੀ ਏਸ ਕਰਕੇ ਏਹ ਲੰਗਰ ਦੇ ਵਰਤਾਵੇ ਬਣਾਏ ਗਏ ਸਨ।

†ਹੰਨੇ ਹੰਨੇ ਤੋਂ ਭਾਵ ਹੈ ਕਿ ਕਾਠੀ ੨ ਤੇ ਸਿੰਘਾਂ ਦੀ ਬਾਦਸ਼ਾਹੀ ਹੋਵੇਗੀ, ਸੋ ਹੋ ਰਹੀ ਹੈ ਮੈਣਦੁਆਬ ਦੇਸ ਵਿੱਚ ਪ੍ਰਤੱਖ ਮਸ਼ਹੂਰ ਹੈ, ਚੂਹੜੇ ਚਮਿਆਰ ਨਾਈ, ਧੋਬੀ, ਛੀਂਬੇ, ਕੰਬੋ, ਕਲਾਲ, ਜੱਟ ਸੁਤੰਤ੍ਰਤਾ ਨਾਲ ਸੰਨ ੧੮੨੦ ਬਿਕ੍ਰਮੀ ਤੋਂ ੧੮੬੬ ਬਿਕ੍ਰਮੀ ਤੱਕ ਰਾਜ ਕਰਦੇ ਰਹੇ।

ਕੋਲੋਂ ਕੁਝ ਮਾੜਾ ਕੰਮ ਹੋ ਜਾਂਦਾ ਸੀ ਤਾਂ ਉਸਨੂੰ ਜੋ ਕੁਝ ਤਨਖਾਹ ਭਾਈ ਮਨੀ ਸਿੰਘ ਜੀ ਲਾਉਂਦੇ ਸਨ ਉਹ ਤਨਖਾਹ ਉਹ ਪ੍ਰਸੰਨ ਮੰਨ ਲੈਂਦਾ ਸੀ।

## ਮੁਖੀਏ ਅਰ ਹਜ਼ੂਰੀਏ ਸਿੰਘਾਂ ਦੀ ਗਿਣਤੀ

ਨਿਮਨ ਲਿਖਤ ਸਿੰਘ ਉਸ ਸਮੇਂ ਮੁਖੀਏ ਅਰ ਹਜ਼ੂਰੀਏ ਹੁੰਦੇ ਸਨ:-

ਦਰਬਾਰਾ ਸਿੰਘ ਦੀਵਾਨ, ਸੰਗਤ ਸਿੰਘ ਖਜ਼ਾਨਚੀ, ਹਰੀ ਸਿੰਘ ਲਾਂਗਰੀ, ਭਗਤ ਸਿੰਘ ਮੋਦੀ, ਬੁੱਢਾ ਸਿੰਘ ਦੇਸੀ, ਹਰਦਿੱਤ ਸਿੰਘ, ਮਰਜਾ ਸਿੰਘ, ਸੱਜਨ ਸਿੰਘ, ਈਸ਼ਰ ਸਿੰਘ, ਗਿਆਨ ਸਿੰਘ, ਸਾਧੂ ਸਿੰਘ, ਦੇਵਾ ਸਿੰਘ, ਨਵਾਬ ਕਪੂਰ ਸਿੰਘ, ਹਰੀ ਸਿੰਘ ਸੁਖਈ, ਦੀਪ ਸਿੰਘ, ਗੁਰਬਖਸ਼ ਸਿੰਘ ਸ਼ਹੀਦ, ਰਾਜ ਸਿੰਘ, ਜੱਸਾ ਸਿੰਘ, ਕਰਮ ਸਿੰਘ, ਭੌਗਾ ਸਿੰਘ, ਅਤਰਸਿੰਘ, ਸ਼ੀਹਾਂ ਸਿੰਘ, ਬਦਨ ਸਿੰਘ, ਕੇਹਰ ਸਿੰਘ, ਬੱਜੂ ਸਿੰਘ, ਘਨਘੋਰ ਸਿੰਘ, ਅਮਰ ਸਿੰਘ ਇਤਿਆਦਿਕ ਸਿੰਘ ਪੰਥ ਵਿੱਚ ਕਾਮੇ ਅਰ ਮੰਨੇ ਪ੍ਰਮੰਨੇ ਸਨ।

## ਦੋ ਦਲ ਬਣਨੇ

ਸੰਮਤ ੧੭੯੧ ਬਿਕ੍ਰਮੀ ਨੂੰ ਜਦੋਂ ਦੀਵਾਨ ਦਰਬਾਰਾ ਸਿੰਘ ਜੀ ਸੁਰਗਵਾਸ ਹੋ ਗਏ ਤਾਂ ਲੰਗਰ ਦਾ ਅੰਨ ਦਾਣਾ ਵਰਤਾਨ ਵਾਸਤੇ ਸਿੰਘ ਝਗੜ ਪਏ ਤੇ ਏਸ ਗੱਲ ਨੂੰ ਪੂਰਾ ਕਰਨ ਵਾਸਤੇ ਕਿ ਖਾਲਸੇ ਦਾ ਨਿਰਬਾਹ ਇੱਕ ਥਾਂ ਨਹੀਂ ਹੁੰਦਾ, ਤਦ ਮੁਖੀਏ ਸਿੰਘਾਂ ਨੇ ਜਵਾਨ ੨ ਸਿੰਘਾਂ ਨੂੰ ਇਕ ਥੰਨੇ ਕਰਕੇ ਉਸ ਦਾ ਨਾਮ ਤਰਨਾ ਦਲ ਰੱਖ ਦਿੱਤਾ। ਅਰ ਬਾਕੀ ਜੋ ਬ੍ਰਿਧ ੨ ਅਰ ਮੁਖੀਏ ਸਿੰਘ ਸਨ ਉਹਨਾਂ ਦੇ ਜੱਥੇ ਦਾ ਨਾਮ ਬੁੱਢਾ ਦਲ ਰੱਖ ਦਿੱਤਾ, ਅਰ ਮੁਖੀਏ ਸਿੰਘਾਂ ਨੇ ਸਭ ਕੁਝ ਬ੍ਰਾਬਰ ੨ ਵੰਡ ਦਿੱਤਾ।

# ਤਰਨੇ ਦਲ ਦੇ ਪੰਜ ਜੱਥੇ ਹੋਣੇ

ਏਸ ਘਾਟੇ ਨੂੰ ਅਜੇ ਸਾਲ ਭੀ ਨਹੀਂ ਹੋਯਾ ਸੀ ਕਿ ਤਰਨੇ ਦਲ ਵਿਚ ਬੇਇਤਫਾਕੀ (ਫੁਟ) ਪੈ ਗਈ, ਤਾਂ ਏਸ ਗੱਲ ਨੂੰ ਵੇਖਕੇ ਬੁੱਢੇ ਦਲ ਦਿਆਂ ਮੁਖੀਆਂ ਨੇ ਅਰਦਾਸਾ ਸੋਧਕੇ ਪੰਥ ਵਿਚ ਫੁਟ ਨਾ ਪੈਣ ਵਾਸਤੇ ਉਸ ਦਲ ਦੇ ਪੰਜ ਜੱਥੇ ਬਣਾ ਦਿੱਤੇ, ਜਿਨ੍ਹਾਂ ਦਾ ਵੇਰਵਾ ਨਿਮਨ ਲਿਖਤ ਅਨੁਸਾਰ ਹੈ, ਅਰ ਨਾਲ ਹੀ ਬੁੱਢੇ ਦਲ ਦਿਆਂ ਮੁਖੀਆਂ ਨੇ ਏਹ ਗੁਰਮਤਾ ਪਕਾਇਆ ਕਿ ਜੋ ਕੋਈ ਸਿੰਘ ਕਿਸੇ ਜੱਥੇ ਵਿਚੋਂ ਹਟਕੇ ਦੂਸਰੇ ਜੱਥੇ ਵਿੱਚ ਹੋਣਾ ਚਾਹੇ ਤਾਂ ਹੋ ਸਕਦਾ ਹੈ, ਅਰ ਜੇਕਰ ਕੋਈ ਕਿਸੇ ਦੇ ਨਾਮ ਐਵੇਂ ਹੀ ਬੁਰਿਆਈ ਦੇਵੇਗਾ ਉਸਨੂੰ ਤਨਖਾਹ ਲਾਕੇ ਪੰਥ ਵਿੱਚੋਂ ਕੱਢਿਆ ਜਾਵੇਗਾ।

(੧) ਪੈਹਲਾ ਜੱਥਾ ਸ਼ਹੀਦਾਂ ਦਾ, ਜਿਸਦੇ ਵਿਚ ਦੀਪ ਸਿੰਘ, ਨੱਥਾ ਸਿੰਘ, ਗੁਰਬਖਸ਼ ਸਿੰਘ, ਪ੍ਰੇਮ ਸਿੰਘ ਇਤਿ ਆਦਿਕ ਸ੍ਰਦਾਰਾਂ ਨੂੰ ਸ਼ਹੀਦਾਂ ਦੇ ਜੱਥੇ ਦੇ ਨਾਮ ਤੇ ਪੁਕਾਰਦੇ ਸਨ।

(੨) ਦੂਜਾ ਜੱਥਾ ਅੰਮ੍ਰਿਤਸਰੀਆਂ ਦਾ, ਏਸ ਵਿੱਚ ਧਰਮ ਸਿੰਘ ਖਤ੍ਰੀ ਅਰ ਪ੍ਰੇਮ ਸਿੰਘ ਅੰਮ੍ਰਿਤਸਰ ਨਿਵਾਸੀ ਸਨ, (ਏਹਨਾਂਦੀ ਸੰਤਾਨ ਖਰੜ ਜੋ ਕਿ ਅੰਬਾਲੇ ਦੇ ਜ਼ਿਲੇ ਵਿੱਚ ਹੈ ਅਰ ਦ੍ਰਾਬੇ ਵਿੱਚ ਬਸੀ ਆਦਿਕ ਪਿੰਡਾਂ ਦੇ ਜਗੀਰਦਾਰ ਹਨ)।

(੩) ਏਹ ਜੱਥਾ ਡੱਲੇ ਵਾਲੀਆਂ ਦਾ ਸੀ ਏਸ ਵਿੱਚ ਦਸੌਂਧਾ ਸਿੰਘ ਗਿੱਲ, ਭਗਤੂ ਦਾ ਫਤੇ ਸਿੰਘ, ਕਰਮ ਸਿੰਘ, ਗੁਰਦਿਆਲ ਸਿੰਘ, ਹਰਦਿਆਲ ਸਿੰਘ, ਖੱਤ੍ਰੀ ਏਹਨਾਂ ਦਾ ਪਿੰਡ ਵੀ ਡੱਲੇ ਸੀ।

(੪) ਏਹ ਜੱਥਾ ਗੁਰ ਅੰਸ ਦਾ ਸੀ ਜਿਸ ਵਿੱਚ ਬਾਵਾ ਕਾਹਨ ਸਿੰਘ, ਬਿਨੋਦ ਸਿੰਘ, ਮੀਰੀ ਸਿੰਘ, ਭੱਲੇ ਤੇ ਢਿੱਲੋਂ ਹਰੀ ਸਿੰਘ ਹੱਲੋਵਾਲੀਆ ਬਾਘ ਸਿੰਘ ਸਨ।

(੫) ਬੀਰ ਸਿੰਘ, ਜੀਵਨ ਸਿੰਘ, ਮਦਨ ਸਿੰਘ, ਅਮ੍ਰ ਸਿੰਘ, ਕਰਮ ਸਿੰਘ ਇਤਿ ਆਦਿਕ ਏਹ ਰਮਦਾਸੀਆਂ ਦਾ ਜੱਥਾ ਅਖਵਾਉਂਦਾ ਸੀ, ਏਹਨਾਂ ਵਿੱਚ ਸਰਦਾਰ ਬਹੁਤ ਸਨ। ਬਾਕੀ ਜੋ ਭਾਰੇ ਭਾਰੇ ਪੁਰਸ਼ ਗੁਰਦਵਾਰਿਆਂ ਦੇ ਮਾਲਕ ਸਨ ਓਹਨਾਂ ਦੇ ਦਲ ਦਾ ਨਾਮ ਬੁੱਢਾ ਦਲ ਸੀ। ਅਰ ਏਹਨਾਂ ਪੰਜਾਂ ਦਾ ਨਾਮ ਤਰਨਾਂ ਦਲ ਸੀ।

ਜਦ ਲੰਗਰ ਦਾ ਨਿਰਬਾਹ ਭੇਟਾ, ਨਜ਼ਰਾਨਿਆਂ ਆਦਿਕਾਂ ਨਾਲ ਨਾ ਹੋ ਸਕਿਆ ਤਦ ਸਿੰਘ ਆਪੋ ਆਪਣੇ ਘਰ ਚਲੇ ਗਏ ਅਰ ਤਰਨਾ ਦਲ ਹਾਂਸੀ ਹਸਾਰ ਵੱਲ ਚਲਾ ਗਿਆ।

## ਜ਼ਿਕਰੀਏ ਖਾਂ ਨੇ ਜਾਗੀਰ ਬੰਦ ਕਰਨੀ ਅਰ ਲੜਾਈ ਸ਼ੁਰੂ ਹੋਣੀ

ਜ਼ਿਕਰੀਆ ਖਾਂ ਜੋ ਕਿ ਬੜਾ ਮਸ਼ਹੂਰ ਬਹਾਦਰ ਸੀ ਸਿੱਖਾਂ ਨੂੰ ਆਪਣੀ ਤਾਬਿਆ ਹੇਠਾਂ ਜਾਣਕੇ ਦਗਾ ਕਮਾਉਣ ਲੱਗਾ। ਭਾਈ ਕਪੂਰ ਸਿੰਘ ਜੀ ਨਵਾਬ ਨੇ ਬੁਢਾ ਦਲ ਨੂੰ ਲਿਖ ਭੇਜਿਆ ਕਿ ਜੋ ਸਿੰਘਾਂ ਨੇ ਨੌਕਰੀ ਕਰਨੀ ਹੈ ਤਾਂ ਕਰ ਲਓ ਜ਼ਮੀਨ ਨਹੀਂ ਮਿਲਨੀ। ਸਿੰਘਾਂ ਨੇ ਉਤਰ ਦਿੱਤਾ ਕਿ ਅਸੀਂ ਤੁਹਾਡੀ ਤਾਬਿਆ-ਦਾਰੀ ਵਿੱਚ ਨਹੀਂ ਰਹਿਣਾ ਚਾਹੁੰਦੇ, ਪ੍ਰੰਤੂ ਤੁਹਾਡੀ ਸਹਾਇਤਾ ਭਾਵੇਂ ਕਰੀਏ। ਓੜਕ ਨੂੰ ਬਹੁਤ ਚਾਰਾ ਲਾਉਣ ਤੋਂ ਸਿੰਘ ਉਸ ਸੂਬੇ ਦਾ ਹੇਠ ਨਾਂ ਆਏ ਕਿਉਂ ਜੋ ਸਿੰਘ ਉਹਨਾਂ ਦੇ ਸਿਰ ਸਨ। ਸੂਬੇ ਨੇ ਜਾਗੀਰ ਬੰਦ ਕਰ ਲਈ ਅਰ ਸਿੰਘਾਂ ਨੇ ਅੱਗੇ ਨਾਲੋਂ ਭੀ ਜ਼ਿਆਦਾ ਲੜਾਈ ਸ਼ੁਰੂ ਕਰ ਦਿੱਤੀ।

## ਸਿੰਘਾਂ ਦੇ ਫੜਨ ਸੰਬੰਧੀ ਫੌਜ

ਜ਼ਿਕਰੀਏ ਨੇ ਬਹੁਤ ਸਾਰੀ ਫੌਜ ਮੁਖਲਸ ਖਾਂ ਅਤੇ ਲਖਪਤਿ ਰਾਇ ਨੂੰ ਦਿਤੀ ਅਰ ਹੁਕਮ ਹੋਇਆ ਕਿ ਜੋ ਸਿੰਘ ਨੂੰ ਫੜਕੇ

ਲਿਆਵੇਗਾ ਉਹ ਬਹੁਤ ਇਨਾਮ ਪਾਵੇਗਾ। ਲੋਭੀ ਤਾਂ ਬਹੁਤ ਮਗਰ ਲੱਗੇ ਪ੍ਰੰਤੂ ਡਰਕੇ ਪਿਛਾਂਹ ਹਟ ਗਏ। ਏਹਨਾਂ ਨੇ ਬਹੁਤ ਸਾਰੇ ਹੱਲੇ ਕੀਤੇ ਪਰ ਅੰਤ ਨੂੰ ਸਾਰੇ ਹੀ ਸਿੱਖਾਂ ਦੇ ਹੱਥੋਂ ਮਰੇ।

## ਚੂਹਣੀਆਂ ਦੀ ਫਤਹ

ਚੂਹਣੀਆਂ ਦੇ ਕਸਬੇ ਵਿਖੇ ਸਿੰਘਾਂ ਅਰ ਤੁਰਕਾਂ ਦਾ ਜੰਗ ਬੜੇ ਜ਼ੋਰ ਸ਼ੋਰ ਨਾਲ ਹੋਇਆ, ਦੋਹਾਂ ਪਾਸਿਆਂ ਦੀਆਂ ਜਾਨਾਂ ਘਾਇਲ ਹੋਈਆਂ, ਸਿੰਘ ਮਾਰਕੇ ਜੰਗਲਾਂ ਵਿੱਚ ਚਲੇ ਜਾਂਦੇ ਸਨ ਅਰ ਉਹ ਓਥੇ ਹੀ ਖਲੋਤੇ ਮੂੰਹ ਵੇਖਦੇ ਰਹਿੰਦੇ ਸਨ,ਏਸ ਲੜਾਈ ਨਾਲ ਬਹੁਤ ਸਾਰੇ ਸਿਪਾਹੀ ਮੁਖਲਸ ਖਾਂ ਆਦਿਕ ਮਾਰੇ ਗਏ ਅਰ ਬਿਜੈ ਸਿੰਘਾਂ ਦੀ ਹੋਈ।

## ਮੰਜਕੀ ਲੁੱਟਣਾ

ਮੰਜਕੀ ਮੰਝ ਰਾਜਪੂਤਾਂ ਦੀ ਚੌਧਰੀਤ ੩੦੪ ਪਿੰਡਾਂ ਵਿਖੇ ਹੈ, ਜਦੋਂ ਤਰਨੇ ਦਲ ਨੂੰ ਪੰਜਾਬ ਵਿੱਚ ਚੂਹਣੀਆਂ ਦੇ ਜੰਗ ਦਾ ਪਤਾ ਲੱਗਾ ਤਾਂ ਸ਼ਤਦ੍ਰਵ (ਸਤਲੁਜ) ਲੰਘਕੇ ਮੰਜਕੀ ਮੰਝ ਰਾਜਪੂਤਾਂ ਦੇ ਪਿੰਡ ਤੇ ਆ ਹੱਲਾ ਬੋਲਿਆ ਅਰ ਚੰਗੇ ਚਣੇ ਚਬਾਏ। ਓਧਰੋਂ ਬੁੱਢਾ ਦਲ ਭੀ ਚੂਹਣੀਆਂ ਨੂੰ ਲੁਟਕੇ ਠੀਕਰੀ ਵਾਲੇ ਪਿੰਡ ਵਿੱਚ ਆ ਪਹੁੰਚਾ।

## ਬਾਬੇ ਆਲਾ ਸਿੰਘ ਨੇ ਸਿੰਘ ਸਜਕੇ ਅੰਮ੍ਰਿਤਸਰ ਆਉਣਾ

ਬਾਬੇ ਆਲਾ ਸਿੰਘ ਨੇ ਅਪਨੀ ਬਾਦਸ਼ਾਹੀਅਤ ਪਿੰਡ ਬਰਨਾਲੇ ਵਿਖੇ ਨਿਰਮਲ ਨਿੱਕਾ ਸਿੰਘ ਪਾਸੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਭੋਗ ਪੁਵਾਇਆ, ਅਰ ਬੁਢੇ ਦਲ ਨੂੰ ਸੱਦਕੇ ਸ੍ਰਦਾਰ ਕਪੂਰ ਸਿੰਘ ਨਵਾਬ ਪਾਸੋਂ ਖੰਡੇ ਦਾ ਅੰਮ੍ਰਿਤ [illegible]

ਅਰ ਆਪਣੇ ਪੁੱਤ੍ਰਾਂ ਨੂੰ ਭੀ ਛਕਾਇਆ, ਸਿੰਘਾਂ ਨੂੰ ਖੇਸ ਡੱਬੇ, ਲਾਚੇ, ਲੂੰਗੀਆਂ ਇਤ ਆਦਿਕ ਬਸਤ੍ਰ ਦਿੱਤੇ, ਓਥੋਂ ਚੱਲ ਸਿੰਘਾਂ ਨੇ ਸ੍ਰੀ ਅੰਮ੍ਰਿਤਸਰ ਜੀ ਦੀਵਾਲੀ ਲਾਈ, ਅਰ ਆਪ ਨੇ ਡੇਰਾ ਝਾਮਰਕੀ ਲਾਇਆ ਤਾਂ ਖਾਨ ਬਹਾਦਰ ਨੇ ਫੌਜ ਭੇਜੀ ਤਾਂ ਸਿੰਘ ਭਜ ਗਏ ਪਰ ਸ਼ਾਹੀ ਫੌਜ ਖੇਮਕਰਨ ਤੱਕ ਗਈ।

## ਭਾਈ ਮਨੀ ਸਿੰਘ ਜੀ ਦੇ ਭਤੀਜਿਆਂ ਦਾ ਹਾਲ

ਜਦ ਸਿੰਘਾਂ ਦੀ ਹੁਸ਼ਿਆਰੀ ਚਾਲਾਕੀ ਹੋ ਗਈ ਤਦ ਉਸ ਵੇਲੇ ਮੁਸਲਮਾਨਾਂ ਨੇ ਨਜੂਮੀ ਆਦਿਕਾਂ ਨੂੰ ਪੁਛਿਆ ਕਿ ਕੀ ਕਰੀਏ, ਤਦ ਓਹਨਾਂ ਨੇ ਏਹ ਗੱਲ ਘੜ ਮਾਰੀ ਕਿ ਸਿੰਘਾਂ ਦੇ ਗੁਰੂ ਨੇ ਇੱਕ ਆਬੇਹਯਾਤ (ਜੀਵਨ ਦਾ ਅੰਮ੍ਰਤ) ਬਣਾਇਆ ਹੋਇਆ ਹੈ ਉਹ ਪੀ ਆਉਂਦੇ ਹਨ, ਤਦ ਓਥੇ ਮੁਸਲਮਾਨਾਂ ਦੇ ਪੈਹਰੇ ਲਵਾ ਦਿੱਤੇ ਅਰ ਐਲਾਨ ਕਰ ਦਿੱਤਾ ਕਿ ਜੋ ਕੋਈ ਸਿੱਖ ਏਥੋਂ ਅੰਮ੍ਰਤ ਦੀ ਬੂੰਦ ਲੈ ਜਾਵੇ ਤਾਂ ਉਸਨੂੰ ਸਿੰਘ ਜਾਣਾਂਗੇ ਨਹੀਂ ਤਾਂ ਗਿੱਦੜ (ਡਰਾਕਲ) ਤਦ ਭਾਈ ਮਨੀ ਸਿੰਘ ਜੀ ਦੇ ਭਤੀਜਿਆਂ ਨੇ ਅਜੇਹੀ ਬਹਾਦਰੀ ਦਿਖਾਈ ਕਿ ਘੋੜਿਆਂ ਨੂੰ ਨੁਹਾਕੇ ਅਸ਼ਨਾਨ ਪਾਣੀ ਕਰਕੇ ਸਤਿ ਸ੍ਰੀ ਅਕਾਲ ਦੇ ਨਾਹਰੇ ਗਜਾਉਂਦੇ ਚਲੇ ਗਏ।

## ਭਾਈ ਮਨੀ ਸਿੰਘ ਜੀ ਦੀ ਮਿੱਠਤ

ਭਾਈ ਮਨੀ ਸਿੰਘ ਜੀ ਜੋ ਕਿ ਬੜੇ ਦਾਨਾ ਧਰਮਾਤਮਾ ਪੁਰਸ਼ ਸਨ, ਓਹਨਾਂ ਤੋਂ ਸਿਵਾਇ ਹੋਰ ਕੋਈ ਸਿੰਘ ਓਥੇ ਨਹੀਂ ਰਹਿੰਦਾ ਸੀ, ਭਾਈ ਜੀ ਗੁਰਬਾਨੀ ਦੀ ਕਥਾ ਇਸ ਪ੍ਰਕਾਰ ਕਰਦੇ ਸਨ ਕਿ ਏਹ ਨਾਂ ਮਾਲੂਮ ਹੋਵੇ ਕਿ ਏਹ ਸਿੱਖਾਂ ਦੇ ਪੱਖ ਦਾ ਹੈ। ਭਾਈ ਜੀ

ਨੇ ਗੁਰ ਵਾਕ ਅਨੁਸਾਰ ਜਿਹਾ ਕੁ "ਮਿਠਤ ਨੀਵੀ ਨਾਨਕਾ ਗੁਣ ਚੰਗਿਆਈਆ ਤਤ" ਏਹਨਾਂ ਵਿੱਚ ਬੜੀ ਹੀ ਮਿਠਤ ਸੀ ਇਸ ਤੋਂ ਜੋ ਭੀ ਮੁਸਲਮਾਨ ਸਿੱਖਾਂ ਦੇ ਨੁਕਸਾਨ ਲਈ ਆਉਂਦਾ ਉਸਦੇ ਮਨ ਵਿੱਚ ਅਜੇਹਾ ਮਿੱਠਤ ਦਾ ਅਸਰ ਹੁੰਦਾ ਕਿ ਕੁਛ ਨਾ ਕੁਛ ਸੇਵਾ ਕਰ ਜਾਂਦਾ।

## ਭਾਈ ਮਨੀ ਸਿੰਘ ਜੀ ਦੀ ਸ਼ਹੀਦੀ

ਦਿਵਾਲੀ ਦਾ ਮੇਲਾ ਭਾਈ ਜੀ ਨੇ ੫੦੦੦) ਰੁਪੱਯਾ ਠੇਕਾ ਦੇਣਾ ਕਰਕੇ ਲਵਾਇਆ ਅਰ ਸਿੰਘਾਂ ਨੂੰ ਚਿਠੀਆਂ ਪਾ ਦਿੱਤੀਆਂ ਕਿ ਮੇਲੇ ਪਰ ਆਓ। ਸਿੰਘ ਤਾਂ ਅੱਗੇ ਹੀ ਦਰਸ਼ਨ ਦੇ ਭੁੱਖੇ ਸਨ, ਝੱਟ ਤੁਰਪਏ। ਓਧਰੋਂ ਬਾਦਸ਼ਾਹ ਦੀ ਨਿਯਤ ਬਦਲ ਗਈ ਅਰ ਫੜਨ ਦੇ ਪੱਜ ਆਖਿਆ ਕਿ ਰਾਖੀ ਕਰਦੇ ਹਾਂ। ਸਿੰਘ ਤਾਂ ਅੱਗੇ ਹੀ ਏਹਨਾਂ ਦੇ ਜਾਣੂ ਸਨ, ਏਹਨਾਂ ਦੇ ਹੱਥ ਕਦ ਆਉਂਦੇ ਸਨ, ਸਭ ਚਲੇ ਗਏ ਪ੍ਰੰਤੂ ਨਿਰਮਲਿਆਂ ਦੀ ਟੋਲੀ ਰਹਿ ਗਈ, ਤੁਰਕਾਂ ਨੇ ਭਾਈ ਜੀ ਨੂੰ ਫੜ ਲਿਆ ਕਿ ਜਾਂ ਰੁਪੱਯਾ ਦਿਓ, ਜਾਂ ਦੀਨ ਮੰਨੋ, ਜਾਂ ਕਤਲ ਹੋਵੋ।

ਭਾਈ ਜੀ ਨੇ ਉੱਤਰ ਦਿੱਤਾ ਕਿ ਮੇਲਾ ਤਾਂ ਤੁਸੀਂ ਲੱਗਣ ਨਹੀਂ ਦਿੱਤਾ ਤੁਹਾਨੂੰ ਰੁਪੱਯਾ ਕਿੱਥੋਂ ਦਿਆਂ, ਜਦ ਸਭ ਸੱਚ ਗੱਲਾਂ ਸੁਣਾਈਆਂ ਤਦ ਹੁਕਮ ਹੋਇਆ ਕਿ ਜਾਂ ਦੀਨ ਮੰਨ, ਜਾਂ ਕਤਲ ਹੋ ਜਾਹ, ਓਧਰੋਂ ਸਿੰਘਾਂ ਨੇ ੫੦੦੦) ਅਕੱਠਾ ਕਰਕੇ ਭਾਈ ਜੀ ਨੂੰ ਛੁਡਾਉਣ ਵਾਸਤੇ ਆਖਿਆ, ਭਾਈ ਜੀ ਨੇ ਆਖਿਆ ਕਿ ਦੇਖੋ ਹੁਣ ਏਹਨਾਂ ਦੀ ਨਿਯਤ ਬਦ ਹੋ ਗਈ ਹੈ ਅੱਜ ਵੀ ਮਰਨਾ ਅਤੇ ਫੇਰ ਵੀ ਮਰਨਾ ਹੈ, ਗੁਰੂ ਸਾਹਿਬ ਜੀ ਨੇ ਆਖਿਆ ਹੈ:—

ਸਾਧੋ ਮਨ ਕਾ ਮਾਨ ਤਿਆਗੋ। ਕਾਮ ਕ੍ਰੋਧ ਸੰਗਤ ਦੁਰਜਨ ਕੀ ਤਾਤੇ ਅਹਿਨਸ ਭਾਗੋ ॥ ਰਹਾਉ ॥ ਸੁਖ

ਦੁਖ ਦੋਨੋ ਸਮ ਕਰ ਜਾਨੈ ਅਉਰ ਮਾਨ ਅਪਮਾਨਾ।ਹਰਖ
ਸੋਗ ਤੇ ਰਹੇ ਅਤੀਤਾ ਤਿਨ ਜਗ ਤਤ ਪਛਾਨਾ।
ਉਸਤਤ ਨਿੰਦਾ ਦੋਊ ਤਿਆਗੈ ਖੋਜੈ ਪਦ ਨਿਰਬਾਨਾ।
ਜਨ ਨਾਨਕ ਏਹ ਖੇਲ ਕਠਨ ਹੈ ਕਿਨਹੂੰ ਗੁਰਮੁਖ ਜਾਨਾ॥

ਤਾਂਤੇ ਐ ਮੇਰੇ ਸਿੱਖ ਭਰਾਵੋ! ਹੁਣ ਤੁਸੀਂ ਮੈਨੂੰ ਛੁਡਾਉਣ ਵਾਸਤੇ ਨਾ ਜਤਨ ਲਾਓ, ਕਿਉਂਕਿ ਮਹਾਂ ਵਾਕ ਹੈ:—

"ਸਿਰ ਦੀਜੈ ਕਾਣ ਨਾ ਕੀਜੈ"

ਤਾਂਤੇ ਹੁਣ ਮੈਂ ਸਿਰ ਦੇਵਾਂਗਾ ਅਰ ਪ੍ਰਲੋਕ ਸਧਾਰਾਂਗਾ ਤੁਸੀਂ ਬਹੁਤ ਜ਼ੋਰ ਨ ਲਾਓ, ਏਹਨਾਂ ਨੂੰ ਤੀਜਾ ਹੁਕਮ ਆ ਜਾਂਦਾ ਹੈ ਅਰ ਭਾਈ ਜੀ ਆਪ ਹੀ ਜਲਾਦਾਂ ਦੇ ਥੜੇ ਤੇ ਜਾ ਬੈਠਦੇ ਹਨ, ਕਾਜ਼ੀ ਨੇ ਬੰਦ ਬੰਦ ਕੱਟਣ ਦਾ ਹੁਕਮ ਦੇ ਦਿੱਤਾ ਹੈ,ਭਾਈ ਜੀ ਦੇ ਹੁਕਮ ਅਨੁਸਾਰ ਬੰਦ ਬੰਦ ਕੱਟਣ ਲੱਗ ਪਏ ਹਨ ਅਰ ਭਾਈ ਜੀ ਵਾਹਿਗੁਰੂ ਜੀ ਕੀ ਫਤਹ ਬੁਲਾਕੇ ਸ਼ਹੀਦੀ ਪਾ ਗਏ।

## ਜ਼ਾਲਮਾਂ ਪਾਸੋਂ ਵੈਰ ਲੈਣਾ

ਤਦ ਭਾਈ ਜੀ ਦਿਆਂ ਭਤੀਜਿਆਂ ਨੇ ਵੈਰ ਲੈਣ ਦੀ ਸਲਾਹ ਕੀਤੀ, ਭਲਾ ਸਿੰਘ ਐਡਾ ਜ਼ੁਲਮ ਸੁਣਕੇ ਕਿੱਥੇ ਚੁੱਪ ਕਰਦੇ, ਹੱਲਾ ਬੋਲ ਦਿੱਤਾ,ਜਿਸਤੋਂ ਪੈਹਲਾਂ ਕਾਜ਼ੀ ਨੂੰ ਮਾਰਿਆ ਅਰ ਕਈ ਤੁਰਕ ਮਾਰੇ, ਓਸ ਵੇਲੇ ਕਈਆਂ ਦੇ ਘਰ ਬਾਰ ਲੁੱਟੇ ਜੋ ਸਾਹਮਣੇ ਆਇਆ ਤਲਵਾਰ ਦੀ ਭੇਟਾ ਚੜ੍ਹਾਇਆ ਗਿਆ।

## ਸਿੰਘਾਂ ਨੂੰ ਫੜਨਾ

ਜਦ ਬਹੁਤ ਰੌਲਾ ਸਿੰਘਾਂ ਨੇ ਪਾ ਦਿੱਤਾ ਤਦ ਸੂਬੇ ਨੇ ਹਰ ਇਕ ਪਿੰਡ ਦੇ ਨੰਬਰਦਾਰ ਵਗੈਰਾ ਸੱਦਕੇ ਲਿਖਤਾਂ ਪਵਾ ਲਈਆਂ ਕਿ ਜੇ ਕੋਈ ਤੁਹਾਡੇ ਪਿੰਡ ਵਿੱਚ ਸਿੱਖ ਫਿਰਦਾ ਫੜਿਆ ਗਿਆ ਤਾਂ ਸੌ ਰੁਪੈ ਹਰਜਾਨਾ ਹੋਵੇਗਾ, ਜੋ ਫੜਾਵੇਗਾ ਉਸਨੂੰ ਬਹੁਤ

ਸਾਰਾ ਇਨਾਮ ਮਿਲੇਗਾ, ਤਦ ਸਿੰਘਾਂ ਨੇ ਮਾਲਵੇ ਵਿੱਚ ਪਾਸਾ ਸਰਕ ਲਿਆ।

## ਚਰਖ ਦਾਦਰੀ ਦੀ ਲੁੱਟ

ਜਦੋਂ ਆਲਾ ਸਿੰਘ ਰਾਜੇ ਦੇ ਪੁੱਤ੍ਰ ਕੌਰ ਲਾਲ ਸਿੰਘ ਨੇ ਜ਼ਮੀਨ ਮੰਗੀ ਤਦ ਉਸਨੇ ਨਾਂਹ ਕੀਤੀ, ਆਖਿਆ ਕਿ ਮੈਂ ਆਪਣੀ ਹਿੰਮਤ ਨਾਲ ਲਈ ਹੈ ਤੂੰ ਭੀ ਆਪਣੀ ਹਿੰਮਤ ਨਾਲ ਲੈ ਲੈ, ਤਾਂ ਉਸਨੇ ਆਪਣੇ ਸਾਥੀਆਂ ਨੂੰ ਨਾਲ ਲੈਕੇ ਚਰਖੀ ਪਿੰਡ ਵਿਚ ਜਾਕੇ ਲੁੱਟ ਮਾਰ ਕੀਤੀ, ਪਰ ਕਾਮਯਾਬੀ ਨਾ ਹੋਈ।

ਜਦ ਸਿੰਘਾਂ ਨੇ ਬਹੁਤ ਥਾਈਂ ਵਹੀਰ ਪਾਈ ਤਦ ਸਿੰਘਾਂ ਦੇ ਮਗਰ ਕੋਈ ਨਾ ਲੱਗਿਆ, ਸਿੰਘਾਂ ਨੇ ਚਾਮ ਦੇ ਦਾਮ ਬੜੀ ਚੰਗੀ ਤਰਾਂ ਚਲਾਏ, ਬਹੁਤ ਸਾਰੇ ਨੱਗਰ, ਸ਼ਹਿਰ ਲੁਟੇ ਅਰ ਆਉਂਦੀ ਬਾਕੀ ਮੁਨਕ ਦਾ ਖ਼ਜ਼ਾਨਾ ਲੁਟ ਕੇ ਲੈ ਦਿੱਤਾ, ਉਹ ਹੁਣ ਰਿਆਸਤ ਪਟਿਆਲੇ ਦੇ ਅਧੀਨ ਹੈ।

## ਪ੍ਰਸੰਗ ਭਾਈ ਬੋਤਾ ਸਿੰਘ

ਜਦ ਅਨੇਕਾਂ ਸਿੰਘ ਮਾਰੇ ਗਏ ਤਾਂ ਭਾਈ ਬੋਤਾ ਸਿੰਘ ਜੀ ਸਰਾਂਇ ਵਿਚ ਲੁਕ ਰਹੇ, ਜਦ ਜੱਟਾਂ ਨੇ ਦੇਖਿਆ ਤਾਂ ਆਖਿਆ ਵੇਖ ਓਏ ਆਹ ਸ਼ੇਰ ਨਹੀਂ ਏਹ ਗਿੱਦੜ ਨੇ। ਤਦ ਭਾਈ ਜੀ ਨੂੰ ਬੋਲੀ ਬੜੀ ਭੈੜੀ ਲੱਗੀ, ਅਰ ਦਿਲੀ ਦੀ ਸੜਕ ਤੇ ਇਕ ਸੋਟਾ ਸਰਦਾਈ ਰਗੜਨ ਵਾਲਾ ਲੈ ਲਿਆ, ਅਰ ਆਨਾ ਗੱਡੇ ਦਾ ਜ਼ਗੋਤਾ ਅਰ ਪੈਸਾ ਖੋਤੇ ਦਾ ਲਾ ਦਿੱਤਾ, ਅਰ ਜੋ ਲੰਘੇ ਉਸਨੂੰ ਦੇਣਾ ਪਏ, ਪਰ ਕਿਸੇ ਨਾ ਪੁਛਿਆ ਕਿ ਤੂੰ ਕਿਸ ਦੇ ਹੁਕਮ ਨਾਲ ਬੈਠਾ ਹੈਂ? ਭਾਈ ਜੀ ਨੇ ਬਾਦਸ਼ਾਹ ਨੂੰ ਚਿੱਠੀ

ਏਸ ਪ੍ਰਕਾਰ ਲਿਖੀ, ਸੂਰਜ ਪ੍ਰਕਾਸ਼ ਵਿਚ ਲਿਖਿਆ ਹੈ—

ਚੌਪਈ

"ਚਿੱਠੀ ਲਿਖੈ ਸਿੰਘ ਬੋਤਾ ਹੱਥ ਹੈ ਸੋਟਾ।
ਆਨਾ ਲਾਯਾ ਗੱਡੇ ਨੂੰ ਤੇ ਪੈਸਾ ਲਾਯਾ ਖੋਤਾ।
ਆਖੋ ਭਾਈ ਖਾਨੋ ਨੂੰ ਯੋਂ ਆਖੈ ਸਿੰਘ ਬੋਤਾ।

ਜਦ ਏਸ ਚਿੱਠੀ ਦਾ ਖਾਨ ਬਹਾਦਰ ਨੂੰ ਪਤਾ ਲੱਗਾ ਤਾਂ ਸੜ ਬਲ ਕੇ ਕੋਲਾ ਹੋ ਗਿਆ, ਤਾਂ ਬਾਦਸ਼ਾਹ ਨੇ ਸੌ ਸਵਾਰ ਫੌਜਦਾਰ ਜਲਾਲ ਦੀਨ ਨੂੰ ਦੇਕੇ ਆਖਿਆ ਕਿ ਉਸ ਨੂੰ ਫੜ ਲਿਆਓ, ਜਦ ਆਏ ਤਾਂ ਭਾਈ ਜੀ ਨੇ ਅਜੇਹੀ ਸੂਰਮਤਾਈ ਨਾਲ ਲੜਾਈ ਕੀਤੀ ਕਿ ਸਾਰਿਆਂ ਨੂੰ ਮਾਰਕੇ ਆਪ ਭੀ ਸ਼ਹੀਦ ਹੋ ਗਏ।

## ਮਾਲਵੇ ਦਿਆਂ ਨੇ ਲੁੱਟ ਮਾਰਨੀ

ਸਿਆਲਕੋਟ ਦਾ ਤਾਹਰੀਅਲ ਸੂਬੇਦਾਰ ਆਪਣੇ ਸਰਹੰਦ ਵਿਖੇ ਵਿਆਹ ਵਾਸਤੇ ਘਰ ਨੂੰ ਚੱਲਿਆ ਤਾਂ ਹੈਬਤ ਖਾਂ ਨੂੰ ਰਾਖਾ ਛੱਡ ਗਿਆ, ਮਲਵਈ ਸਿੰਘਾ ਸ੍ਰੀ ਅੰਮ੍ਰਿਤਸਰ ਨੂੰ ਜਾਂਦੇ ਟੱਕਰ ਪਏ ਅਰ ਰੁਹੇਲਿਆਂ ਨੂੰ ਘੇਰਕੇ ਉਹਨਾਂ ਖੂਬ ਹੱਥ ਵਖਾਏ, ਹਬਤ ਖਾਂ ਨੂੰ ਮਾਰ ਦਿੱਤਾ, ਬਾਕੀ ਦੇ ਜੇਹੜੇ ਬਚੇ ਸਭ ਭੱਜ ਗਏ, ਅਖਾਉਤ ਹੈ ਕਿ "ਰੱਬ ਨੇ ਦਿੱਤੀਆਂ ਗਾਜਰਾਂ ਵਿਚੇ ਰੰਬਾ ਰੱਖ" ਸਿੰਘਾਂ ਨੇ ਖੂਬ ਆਹੂ ਲਾਹੇ ਅਰ ਲੁਟ ਮਾਰ ਕੀਤੀ।

## ਕਰਤਾਰ ਪੁਰ ਥੰਮ੍ਹ ਸਾਹਿਬ ਦੇ ਸੜਨ ਦਾ ਬਦਲਾ ਲੈਣਾ

ਕੁਤਬ ਦੀਨ ਨੇ ਜਲੰਧਰ ਵਾਲੇ ਹਾਕਮਾਂ ਨੂੰ ਆਖਿਆ ਕਿ ਸੋਢੀ ਵਡਭਾਗ ਸਿੰਘ ਸਿੰਘਾਂ ਨੂੰ ਲੁਕਾ ਰੱਖਦਾ ਹੈ ਉਸ ਨੂੰ ਮਾਰੋ, ਕੁਤਬ ਦੀਨ ਨੇ ਫੌਜ ਚੜ੍ਹਾ ਦਿੱਤੀ, ਸੋਢੀ ਸਾਹਿਬ ਪਹਾੜ ਵਿਖੇ

ਚਲੇ ਗਏ ਅਰ ਕੁਤਬ ਦੀਨ ਨੇ ਥੰਮ੍ਹ ਸਾਹਿਬ ਨੂੰ ਅੱਗ ਲਾ ਦਿੱਤੀ ਤੇ ਗਊ ਹੱਤਿਆ ਕੀਤੀ, ਬਹੁਤ ਸਾਰੀਆਂ ਹਿੰਦਣੀਆਂ ਮੁਸਲਮਾਨਾਂ ਨੂੰ ਕਰਾ ਦਿੱਤੀਆਂ, ਏਸ ਹੱਤਕ ਨੂੰ ਸਰਦਾਰ ਬਾਘ ਸਿੰਘ ਜੀ ਸਹਾਰ ਨਾ ਸਕੇ, ਅਰ ਉਹ ਜੰਗਲ ਵਿਚ ਰੈਂਹਦੇ ਸਨ, ਘੋੜੇਤੇ ਚੜ੍ਹਕੇ ਨਾਲ ਸਿੰਘਾਂਨੂੰ ਲੈਕੇ ਸ਼ਿਕਾਰ ਖੇਡਦੇ ਪਏਸੀ ਕਿ ਕੁਤਬ ਦੀਨ ਭੱਜ ਚੱਲਿਆ, ਪ੍ਰੰਤੂ ਸ਼ੇਰ ਗਿੱਦੜ ਨੂੰ ਕਿੱਥੇ ਜਾਣ ਦੇਂਦਾ ਸੀ, ਭੱਜਕੇ ਉਸਦੇ ਘੋੜੇ ਦੀ ਖੁੱਚ ਵੱਢ ਘੱਤੀ ਅਰ ਉਤਰ ਕੇ ਉਸਦੀਆਂ ਮੁਸ਼ਕਾਂ ਤਾੜਕੇ ਜੀਉਂਦੇ ਨੂੰ ਸਾੜ ਦਿੱਤਾ।

ਯਥਾ-"ਅਹਿਕਰ ਕਰੇ ਸੋ ਅਹਿਕਰ ਪਾਏ"

"ਜੇਹਾ ਕਰੇਗਾ ਤੇਹਾ ਪਾਵੇਗਾ"

"ਕਰਨੀ ਦੀ ਭਰਨੀ"

ਇਤਿ ਆਦਿਕ ਮਹਾਂ ਵਾਕ ਸੱਚ ਹਨ, ਕੀਤੇ ਦਾ ਫਲ ਪਾ ਲਈਦਾ ਹੈ।

## ਸਰਦਾਰ ਜੀ ਨੇ ਘੋੜੇ ਖੋਹਣੇ

ਕੁਤਬ ਦੀਨ ਨੂੰ ਮਾਰਕੇ ਪਤਾ ਲੱਗਾ ਕਿ ਦਿੱਲੀ ਨੂੰ ਜਾਣ ਵਾਲੇ ਘੋੜੇ ਲੱਗਣੇ ਹਨ ਤਾਂ ਖਿੱਚ ਤਲਵਾਰਾਂ ਲਈਆਂ ਅਰ ਜਦ ਸੁਦਾਗਰਾਂ ਦੇ ਸਭ ਘੋੜੇ ਖੋਹ ਲਏ ਤੇ ਅਫੜਾ ਦਫੜੀ ਪਾ ਦਿੱਤੀ, ਤਾਂ ਸਿੰਘ ਘੋੜੇ ਘਾੜੇ ਖੋਹਕੇ ਜੰਗਲਾਂ ਵਿੱਚ ਚਲੇ ਗਏ।

ਜਦੋਂ ਤੋਂ ਤਲਕੇਦਾਰਾਂ ਤੇ ਨੰਬਰਦਾਰਾਂ ਪਾਸੋਂ ਲਿਖਤਾਂ ਪਵਾਈਆਂ ਸਨ ਓਸ ਦਿਨ ਤੋਂ ਹੀ ਬੜੀ ਕਰੜਾਈ ਨਾਲ ਰਹਿਣਲੱਗੇ ਕਿ ਕਿਤੇ ਸਿੱਖ ਸਾਡੇ ਪਿੰਡ ਵਿੱਚ ਆਉਣਾ ਨਾ ਪਾਵੇ।

## ਮੱਸੇ ਰੰਘੜ ਦੀ ਮੌਤ ਅਰ ਭਾਈ ਮਤਾਬ ਸਿੰਘ ਜੀ ਦੀ ਬਹਾਦਰੀ

ਮੱਸਾ ਰੰਘੜ ਜੋ ਕਿ ਅੰਮ੍ਰਿਤਸਰ ਦੇ ਤਲਕੇ ਦਾ ਮਾਲਕ ਸੀ

ਮੰਡਿਆਲੇ ਤੋਂ ਚਾਰ ਕੋਹ ਤੇ ਸੀ, ਉਹ ਸ੍ਰੀ ਅੰਮ੍ਰਿਤਸਰ ਰਿਹਾ ਕਰਦਾ ਸੀ, ਸਿੰਘਾਂ ਦਾ ਤਾਂ ਪੰਜਾਬ ਵਿੱਚ ਨਾਮ ਹੀ ਨਹੀਂ ਸੀ, ਸਭ ਜੰਗਲਾਂ ਵਿੱਚ ਸਨ, ਇਕ ਚੰਗਾ ਸਿੱਖ ਭਾਈ ਬੋਤਾ ਸਿੰਘ ਜੀ ਵਾਕਰ ਪੈਹਲਾਂ ਲੁਕਿਆ ਰਿਹਾ ਅਰ ਫੇਰ ਉਹ ਭੀ ਬੀਕਾਨੇਰ ਚਲਾ ਗਿਆ,ਓਥੇ ਰਾਜੇ ਪਾਸ ਸਰਦਾਰ ਬੁੱਢਾ ਸਿੰਘ ਜੀ ਅਰ ਸ਼ਾਮ ਸਿੰਘਜੀਨਾਰਲੀ ਵਾਲਿਆਂ ਦਾ ਜੱਥਾਸੀ,ਓਹਨਾਂ ਨੇ ਪੰਜਾਬ ਦਾ ਹਾਲ ਪੁੱਛਿਆ ਤਦ ਭਾਈ ਬੁਲਾਕਾ ਸਿੱਖ ਰੋਣ ਲੱਗ ਪਿਆ, ਓਹਨਾਂ ਨੇ ਰੋਣ ਦਾ ਕਾਰਨ ਪੁੱਛਿਆ, ਤਦ ਦੱਸਿਆ ਕਿ ਮੱਸਾ ਰੰਘੜ ਐਸ ਵੇਲੇ ਸ੍ਰੀ ਦਰਬਾਰ ਸਾਹਿਬ ਵਿਖੇ ਕੰਜਰੀਆਂ ਨਚਾਉਂਦਾ ਹੈ, ਸ਼ਰਾਬਾਂ ਪੀਂਦਾ ਹੈ, ਸਣੇ ਜੁੱਤੀ ਦੇ ਅੰਦਰ ਰਹਿੰਦਾ ਹੈ ਅਰ ਪਲੰਘ ਡਾਹਕੇ ਬੈਠਦਾ ਹੈ ਅਰ ਓਥੇ ਹੁੱਕੇ ਪੀਂਦਾ ਹੈ।

ਓਹਨਾਂ ਨੇ ਕਿਹਾ ਕਿ ਤੈਥੋਂ ਓਥੇ ਮਰ ਨਹੀਂ ਸੀ ਜਾਈਦਾ ਏਧਰ ਨੂੰ ਆ ਗਿਆ ਹੈਂ ? ਤਾਂ ਉਸਨੇ ਆਖਿਆ ਜਿਸ ਪ੍ਰਕਾਰ ਆਪ ਆਏ ਹੋ। ਤਦ ਬਾਬਾ ਬੁੱਢਾ ਸਿੰਘ ਜੀ ਨੇ ਮਿਆਨ ਵਿੱਚੋਂ ਤਲਵਾਰ ਕੱਢਕੇ ਆਖਿਆ ਕਿ ਕੋਈ ਸੂਰਮਾ ਉੱਠੇ ਜੋ ਇਸ ਤਲਵਾਰ ਦੇ ਨਾਲ ਉਸ ਜ਼ਾਲਮ ਨੂੰ ਮੌਤ ਦੇ ਘਾਟ ਚੜ੍ਹਾਵੇ, ਤਦ ਭਾਈ ਮਤਾਬ ਸਿੰਘ ਜੀ ਮੀਰਾਂ ਕੋਟੀਏ ਨੇ ਅਰਦਾਸਾ ਸੋਧਕੇ ਤਲਵਾਰ ਨੂੰ ਚੁੱਕ ਦੋ ਬੋਰੀਆਂ ਠੀਕਰੀਆਂ ਦੀਆਂ ਭਰ ਸਿੰਘਾਂ ਨੂੰ ਨਾਲ ਲੈਕੇ ਸ੍ਰੀ ਅੰਮ੍ਰਿਤਸਰ ਜੀ ਆ ਪੁੱਜੇ। ਇਸ਼ਨਾਨ ਪਾਣੀ ਕਰਕੇ ਘੋੜਿਆਂ ਨੂੰ ਲਾਚੀ ਬੇਰੀ ਨਾਲ ਬੰਨ੍ਹ ਦਿੱਤਾ, ਮੁਸਲਿਆਂ ਦੇ ਕਰਤਵ ਦੇਖ ਮੁਸਲਮਾਨਾਂ ਵਾਲਾ ਪਹਿਰਾਵਾ ਪਾਕੇ ਠੀਕਰੀਆਂ ਚੁੱਕ ਲਈਆਂ, ਜਿਸ ਤੋਂ ਮੱਸੇ ਨੂੰ ਪ੍ਰਤੀਤ ਹੋਇਆ ਕਿ ਜੱਟ ਮਾਮਲਾ ਲੈਕੇ ਆਏ ਹਨ, ਮੱਸਾ ਅੱਗੇ ਸ਼ਰਾਬ ਪੀਕੇ ਮਸਤ ਹੋਇਆ ੨ ਕੰਜਰੀਆਂ ਦਾ ਨਾਚ ਕਰਾ ਰਿਹਾ ਸੀ,ਤਦ ਭਾਈ

ਜੀ ਨੇ ਬੋਰੀਆਂ ਰੱਖ ਦਿੱਤੀਆਂ, ਮੱਜ਼ੇ ਦੇ ਪਾਸਾ ਪਰਤਨ ਦੀ ਦੇਰ ਸੀ ਕਿ ਭਾਈ ਜੀ ਨੇ ਖਿੱਚਕੇ ਤਲਵਾਰ ਮਾਰੀ ਅਰ ਦੋ ਟੋਟੇ ਕਰ ਦਿਤੇ, ਝੱਟ ਸਿਰ ਚੁਕਕੇ ਅਨੇਕਾਂ ਫੌਜਦਾਰਾਂ ਨੂੰ ਮਾਰਦੇ ਨਿਕਲ ਗਏ ਅਰ ਸਿਰ ਸਿੰਘਾਂ ਦੇ ਅੱਗੇ ਲਿਆ ਧਰਿਆ, ਜੋ ਓਥੇ ਹੀ ਸਾੜਿਆ, ਤੁਰਕਾਂ ਨੇ ਬਥੇਰਾ ਪਿੱਛਾ ਕੀਤਾ ਪਰ ਸਿੰਘ ਕੀਹ ਤੇ ਤੁਰਕਾਂ ਦੇ ਹੱਥ ਆ ਜਾਣਾ ਕੀਹ।

## ਨੱਥੇ ਚੌਧਰੀ ਨੇ ਜ਼ਬਾਨ ਪਾਲਨੀ

ਜਦ ਏਡੇ ੨ ਵੱਡੇ ਆਦਮੀ ਤੁਰਕਾਂ ਦੇ ਮਾਰੇ ਗਏ ਤਦ ਫੇਰ ਖਾਨ ਬਹਾਦਰ ਨੇ ਤਲਕੇਦਾਰਾਂ ਨੂੰ ਛਿੱਤਰ ਮਰਵਾ ੨ ਕੇ ਬੇਹੋਸ਼ ਕਰ ਦਿੱਤਾ ਅਰ ਆਖਿਆ ਕਿ ਤੁਹਾਡੇ ਏਹ ਸੱਜਰੇ ਜਵਾਈ ਕਿਧਰੋਂ ਆ ਗਏ ਸਨ? ਤੁਸੀਂ ਤਾਂ ਆਖਦੇ ਸੌ ਅਸੀਂ ਕੱਢ ਦਿੱਤੇ ਹਨ, ਹੁਣ ਨਹੀਂ ਤਾਂ ਖੂਨੀਆਂ ਨੂੰ ਫੜਾਓ ਨਹੀਂ ਤਾਂ ਘਾਣ ਬੱਚਾ ਘਾਣੀ ਹੋ ਜਾਏਗਾ।

ਉਸ ਵੇਲੇ ਕਈਆਂ ਸਿੰਘਾਂ ਦੇ ਘਰ ਘੇਰ ੨ ਕੇ ਸਿੰਘ ਫੜੇ, ਮੀਰਾਂ ਕੋਟੀਏ ਮਤਾਬਸਿੰਘ ਜੀਦੇ ਘਰ ਨੂੰ ਭੀ ਆ ਘੇਰਿਆ, ਭਾਈ ਜੀ ਨੱਥੇ ਚੌਧਰੀਨੂੰ ਆਪਣੇਸਰਬੰਸਦੀਬਾਂਹਫੜਾਗਏਹੋਏ ਸਨਉਹ ਓਹਨਾਂ ਦੇ ਬਾਲ ਬੱਚਲੈ ਤਿੰਨਾਂ ਕੋਹਾਂ ਤੱਕਭਜਾ ਗਿਆਅਰਬਹੁਤ ਸਾਰੇ ਜ਼ਾਲਮ ਮਾਰੇ ਅਤੇ ਸਣੇ ਬਾਲ ਬੱਚੇ ਭਾਈ ਜੀ ਦੇ ਸ਼ਹੀਦ ਹੋ ਗਿਆ, ਜ਼ਾਲਮ ਆਪਣੀ ਵੱਲੋਂ ਤਾਂ ਭਾਈ ਸਾਹਿਬ ਦੇ ਸੱਚੇ ਸਪੁੱਤ੍ਰ ਰਾਇ ਸਿੰਘ ਨੂੰ ਮਾਰ ਗਏ ਸੇ ਪਰ ਸੱਚ ਹੈ:—

"ਜਿਸ ਰਾਖੇ ਤਿਸ ਕੋਇ ਨ ਮਾਰੇ"

"ਸਤਿਗੁਰ ਹੋਇ ਦਇਆਲ ਤਾ ਜਮ ਕਾ ਡਰ ਕਿਹਾ"

ਜਿਸ ਤੇ ਵਾਹਿਗੁਰੂ ਦਇਆਲ ਹੋਵੇ ਉਸਤੋਂ ਮੌਤਭੀ ਡਰਜਾਂਦੀ ਹੈ, ਭਾਈ ਸਾਹਿਬ ਜੀ ਦੇ ਸਪੁੱਤ੍ਰ ਜੀਊਂਦੇ ਰਹੇ, ਓਹਨਾਂ ਦੀ ਔਲਾਦ

ਅਜੇ ਤੱਕ ਹੈ ਜੋ ਚੜ੍ਹੀ ਭੜੀ ਵਾਲੇ ਸਿੱਖ ਅਖਵਾਂਦੀ ਹੈ।

## ਸਿੰਘਾਂ ਤੇ ਅਤਯੰਤ ਮੁਸੀਬਤ

ਤੁਰਕਾਂ ਨੇ ਬਹੁਤ ਸਾਰਿਆਂ ਚੌਧਰੀਆਂ ਨੂੰ ਹੁਕਮ ਦੇ ਦਿੱਤਾ ਕਿ ਜੋ ਸਿੰਘਾਂ ਨੂੰ ਫੜਕੇ ਲਿਆਵੇਗਾ ਉਹ ਜਾਗੀਰਾਂ ਪਾਵੇਗਾ। ਤਦ ਜ਼ਾਲਮ ਤੁਰ ਪਏ, ਸਭ ਦੇਸ ਛਾਣ ਮਾਰੇ, ਅਨੇਕਾਂ ਹੀ ਸਿੰਘ ਮਰਵਾਏ, ਕਈ ਘਰ ਸਾੜੇ, ਜੇਹੜੀ ਸਿੰਘਨੀ ਰਾਤ ਨੂੰ ਆਪਨੇ ਬਾਲ ਬੱਚੇ ਨੂੰ ਲੈਕੇ ਜੰਗਲਾਂ ਝਾੜੀਆਂ ਵਿੱਚ ਜਾ ਲੁਕੀ ਉਹੋ ਹੀ ਬਚ ਸਕੀ।

ਜੇ ਕੋਈ ਕਿਸੇ ਹਿੰਦੂ ਦੇ ਘਰ ਭੜੋਲਿਆਂ ਵਿੱਚ ਲੁਕੀ ਰਹੀ ਉਹ ਭੀ ਚੁਗਲ ਖੋਰਾਂ ਨੇ ਕਢਵਾ ੨ ਮਰਵਾ ਘੱਤੀਆਂ ਅਤੇ ਜਿਸਦੇ ਘਰ ਲੁਕੀਆਂ ਉਸਨੂੰ ਭੀ ਮਾਰ ਘੱਤਿਆ, ਅਜੇਹੀ ਬਿਪਤਾ ਸਿੰਘਾਂ ਨੂੰ ਪਈ ਕਿ ਜੋ ਸਿੰਘ ਵਾਹੀ ਖੇਤੀ ਕਰਦੇ ਸਨ ਉਹ ਭੀ ਮਰਵਾ ਘੱਤੇ। ਕਈਆਂ ਸਿੰਘਣੀਆਂ ਦੇ ਗਰਭ ਛਨ ਗਏ, ਕਈ ਸਿੰਘਣੀਆਂ ਆਪਨੇ ਬਾਲ ਬੱਚੇ ਜੀਆ ਜੰਤ ਸਮੇਤ ਪੈਲੀਆਂ ਵਿੱਚ ਜਾ ਲੁਕੀਆਂ, ਕਈ ਸਿੰਘਣੀਆਂ ਦੇ ਬਾਲਕ ਗੋਦੀ ਵਿੱਚੋਂ ਚੁਕਕੇ ਤੜਫਾ ੨ ਕੇ ਮਾਰੇ ਗਏ ਪਰ ਉਹਨਾਂ ਸਿੰਘਣੀਆਂ ਨੇ ਸਿਦਕ ਨਹੀਂ ਹਾਰਿਆ। ਜਦੋਂ ਕਿਸੇ ਦੇ ਸਿਰ ਤੇ ਮੁਸੀਬਤ ਦਾ ਬੋਝ ਆ ਪੈਂਦਾ ਹੈ, ਤਾਂ ਉਸ ਵੇਲੇ ਹੀ ਉਸਨੂੰ ਜਾਗ ਆਉਂਦੀ ਹੈ। ਪਰ ਇਸ ਬਿਪਤਾ ਦਾ ਬਦਲਾ ਸਿੰਘਾਂ ਨੇ ਭੀਲੋ ਵਾਲ ਦੇ ਜੰਗ ਵਿੱਚ ਚੰਗੀ ਤਰਾਂ ਲਿਆ।

## ਨਾਦਰ ਸ਼ਾਹ ਨੇ ਆਉਣਾ

ਏਹ ਹਾਲ ਦੇਖ ਹਿੰਦੂ ਬਹੁਤ ਦੁਖੀ ਹੋ ਗਏ, ਨਾਦਰ ਸ਼ਾਹ ਦੁਰਾਨੀ ਈਰਾਨ ਦਾ ਬਾਦਸ਼ਾਹ ਕਾਬਲ ਨੂੰ ਜਿੱਤਕੇ ਸਿੱਧਾ ਲਾਹੌਰ ਆਇਆ ਅਰ ਸ਼ਾਹਦਰੇ ਉਤਰਿਆ ਤਦ

ਪਤਾ ਲੱਗਾ ਕਿ ਮੈਂ ਤਾਂ ਸਿੰਘਾਂ ਨੂੰ ਮਾਰਦਾ ਸਾਂ ਹੁਣ ਤਾਂ ਮੇਰੀ ਮੌਤ ਆ ਗਈ। ਉਸ ਵੇਲੇ ੨੧ ਲੱਖ ਰੁਪੈਆ ੧੧ ਕਿਸ਼ਤੀਆਂ ਮੋਤੀਆਂ ਜਵਾਹਰਾਂ ਦੀਆਂ ਅਰ ੫੦ ਹਜ਼ਾਰ ਹਾਥੀ ਦੇਕੇ ਪਿੱਛਾ ਛੁਡਾਇਆ।

ਫੇਰ ਨਾਦਰ ਸ਼ਾਹ ਸਿਧਾ ਦਿੱਲੀ ਆਯਾ ਅਰ ਦਿੱਲੀ ਵਾਲਾ ਭੀ ਬੜਾ ਘਾਬਰ ਗਿਆ, ਸਿੰਘਾਂ ਦੇ ਮਨ ਬੜੇ ਖੁਸ਼ੀ ਹੋਏ ਅਰ ਜਿਨ੍ਹਾਂ ਚੁਗਲਾਂ ਨੇ ਸਿੰਘਾਂ ਨਾਲ ਵੈਰ ਕਮਾਏ ਸਨ, ਉਹਨਾਂ ਨੂੰ ਫੜ ਫੜਕੇ ਮਾਰਿਆ। ਸਿੰਘ ਤਾਂ ਨਾਦਰ ਸ਼ਾਹ ਦੇ ਆਉਣ ਤੇ ਬੜੇ ਖੁਸ਼ ਸਨ ਪਰ ਮੁਸਲੇ ਬੜੇ ਦੁਖੀ ਸਨ। ਠੀਕ ਹੈ-"ਜਦ ਮਕੜੀ ਆਉਂਦੀ ਹੈ ਤਾਂ ਲੋਕ ਦੁਖੀ ਹੁੰਦੇ ਹਨ, ਪ੍ਰੰਤੂ ਸ਼ਿਕਾਰੀ ਖੁਸ਼ੀ ਹੁੰਦਾ ਹੈ" ਨਾਦਰ ਸ਼ਾਹ ਦੇ ਆਉਣ ਤੋਂ ਬਾਦਸ਼ਾਹ ਦੀ ਜਿੰਦ ਕੜੱਕੀ ਵਿੱਚ ਆ ਗਈ ਆਪੋ ਆਪਣੀਆਂ ਜਾਨਾਂ ਦੀ ਪੈ ਗਈ। ਸਿੰਘਾਂ ਦੇ ਪਿੱਛੇ ਤਾਂ ਕੀ ਸਰਦਾਰ ਕਪੂਰ ਸਿੰਘ ਨੁਵਾਬ ਪਾਸ ਵਕੀਲ ਭੇਜੇ ਅਰ ਮੁਆਫੀ ਮੰਗਕੇ ਸਹਾਇਤਾ ਮੰਗੀ ਅਰ ਆਖਿਆ ਕਿ ਆਪਾਂ ਤਾਂ ਦੇਸ਼ ਵੀਰ ਹੋਏ ਪ੍ਰੰਤੂ ਏਹ ਤਾਂ ਗੈਰ ਮੁਲਕ ਦਾ ਦੁਰਾਨੀ ਹੈ, ਏਸ ਨੂੰ ਟੱਢੋ।

# ਨਾਦਰ ਦਾ ਮਾਲ ਲੁੱਟਣਾ

ਜਦ ਨਾਦਰ ਨੇ ਦਿੱਲੀ ਵਿਖੇ ੫੮ ਦਿਨ ਰਹਿਕੇ ਚੰਗੀ ਤਰਾਂ ਲੁੱਟ ਖਸੋਟ ਕੀਤੀ ਅਰ ਮਥਰਾ ਤਾਈਂ ਦੇਸ ਨੂੰ ਗਾਹ ਲਿਆ ਅਰ ਗੱਡੇ ਲੱਦਕੇ ਕਾਬਲ ਨੂੰ ਭੇਜਨ ਲੱਗਾ ਤਾਂ ਸਿੰਘਾਂ ਨੂੰ ਪਤਾ ਲੱਗਗਿਆ।ਸਿੰਘਾਂਨੇਕੁਰਖੇਤ੍ਰ ਤੋਂਲੈਕੇਅਟਕ ਤੱਕਰਾਹ ਰੋਕ ਲਏ, ਉਹ ਤਾਂ ਲੁੱਟ ੨ ਕੇ ਆਪਣੀ ਵੱਲੋਂ ਕਾਬਲ ਨੂੰ ਘੱਲੇ ਪਰ ਸਿੰਘ ਰਾਹ ਵਿੱਚ ਹੀ ਖੋਹਕੇ ਜੰਗਲਾਂ ਵਿੱਚਹੀਦੱਬ ਛੱਡਨ, ਜੇ ਕੋਈ ਹੋਰ ਧਾੜਵੀ ਵੀ ਲੁਟੇ ਤਾਂ ਵੀ ਸਿੰਘਾਂ ਦਾ ਨਾਮ ਲੱਗ ਜਾਂਦਾ ਸੀ।

# ਸਿੰਘਾਂ ਦਾ ਹਾਲ ਨਾਦਰ ਸ਼ਾਹ ਨੇ ਸੂਬੇ ਪਾਸੋਂ ਪੁੱਛਣਾ

ਜਦ ਏਨਾਂ ਮਾਲ ਲੁੱਟਣ ਦਾ ਪਤਾ ਨਾਦਰ ਨੂੰ ਲੱਗਾ ਤਾਂ ਉਸਨੇ ਆਖਿਆ ਕਿ ਐ ਸੂਬੇ! ਦੱਸ ਕਿ ਅਜੇਹੇ ਕੌਣ ਜ਼ਾਲਮ ਹਨ ਜੋ ਮੇਰਾ ਸਾਰਾ ਮਾਲ ਲੁੱਟਕੇ ਲੈ ਗਏ ਹਨ? ਤੂੰ ਦੱਸ, ਮੇਰਾ ਨਾਮ ਨਾਦਰ ਜ਼ਾਲਮ ਹੈ ਮੈਂ ਏਹਨਾਂ ਨੂੰ ਕਾਫ਼ੂਰ ਕਰ ਦੇਵਾਂਗਾ। ਉਸਨੇ ਆਖਿਆ ਕਿ ਜਹਾਂ ਪਨਾਹ! ਏਹ ਅਜੇਹੇ ਹਨ ਕਿ ਇਨ੍ਹਾਂ ਦਾ ਪੰਥ ਸਭਨਾਂ ਨਾਲੋਂ ਨਿਰਾਲਾ ਹੈ, ਇਨ੍ਹਾਂ ਦਾ ਨਾਂ ਕੋਈ ਪਿੰਡ ਹੈ ਨਾਂ ਕੋਈ ਘਰ ਘਾਟ ਹੈ, ਏਹਨਾਂ ਦਾ ਨਾਮ ਖਾਲਸਾ ਹੈ ਏਹ ਤਾਂ ਕੋਈ ਰੱਬ ਦੇ ਅਵਤਾਰ ਹਨ, ਜਿਸਤ੍ਰਾਂ ਗੁਲਾਬ ਦੇ ਬੂਟੇ ਨੂੰ ਵੱਢਜਾਂ ਸਗੋਂ ਫੁੱਟ ਆਉਂਦਾ ਹੈ ਏਸੇ ਤਰ੍ਹਾਂ ਏਹਨਾਂ ਨੂੰ ਕਈ ਵਾਰ ਨਾਸ ਕੀਤਾ ਹੈ, ਪ੍ਰੰਤੂ ਏਹ ਖੁੰਬਾਂ ਵਾਂਗੂੰ ਹੋਰ ਕਿਧਰੋਂ ਨਿਕਲ ਆਉਂਦੇ ਹਨ। ਜਦੋਂ ਕਿਧਰੇ ਜੰਗ ਹੋਵੇ ਤਾਂ ਐਸਤਰਾਂ ਆ ਪੈਂਦੇ ਹਨ ਜਿਕੂੰ ਦੀਵੇ ਦੇ ਉਪਰ ਆਪਣੇ ਆਪ ਨੂੰ ਦੀਵੇ ਦੀ ਲਾਟ ਤੋਂ ਵਾਰਨ ਵਾਸਤੇ ਭੰਬਟ ਆ ਪੈਂਦੇ ਹਨ।

ਜਿਸਤ੍ਰਾਂ ਕਿ ਮੁਸਲਮਾਨ ਹਿੰਦੂਆਂ ਨੂੰ ਮਾਰਕੇ ਸਮਝਦੇ ਹਨ ਕਿ ਅਸੀਂ ਬਹਿਸ਼ਤ ਨੂੰ ਜਾਵਾਂਗੇ, ਏਸੇਤਰਾਂ ਏਹ ਭੀ ਮੁਸਲਮਾਨਾਂ ਨੂੰ ਮਾਰਨਾਂ ਬਹਿਸ਼ਤ ਨੂੰ ਜਾਣਾਂ ਸਮਝਦੇ ਹਨ। ਪਤਾ ਨਹੀਂ ਲੱਗਦਾ ਕਿ ਏਹ ਕਿੱਧਰੋਂ ਆ ਜਾਂਦੇ ਹਨ, ਨਾਂ ਕੁਛ ਖਾਂਦੇ ਹਨ ਨਾਂ ਕੁਛ ਪੀਂਦੇ ਹਨ, ਸਾਗ ਪੱਤਾ ਖਾਕੇ ਗੁਜ਼ਾਰਾ ਕਰ ਛੱਡਦੇ ਹਨ, ਪਤਾ ਨਹੀਂ ਏਹਨਾਂ ਦੇ ਘੋੜੇ ਅਤੇ ਏਹ ਕਿੱਧਰੋਂ ਆ ਜਾਂਦੇ ਹਨ। ਹਿੰਦੂ ਰਾਮ ਰਾਮ ਆਖਦੇ ਹਨ, ਅਸੀਂ ਸਲਾਮ ਕਰਦੇ ਹਾਂ। ਏਹ ਨਾਂ ਰਾਮ ਰਾਮ ਆਖਦੇ ਹਨ, ਨਾਂ ਸਲਾਮ। ਏਹ ਏਹਨਾਂ ਦੀ ਥਾਂ "ਵਾਹਿਗੁਰੂਜੀਕਾਖਾਲਸਾਸ੍ਰੀਵਾਹਿਗੁਰੂਜੀ ਕੀਫਤਹ" ਆਖਦੇਹਨ।

ਕਛੈਹਰੇ ਪਾਉਂਦੇ ਹਨ, ਸਿਰਾਂ ਤੇ ਛੋਟੇ ੨ ਦਸਤਾਰੇ ਬੰਨ੍ਹੇ ਹੁੰਦੇ ਹਨ, ਚਾਦਰਾਂ ਦੀਆਂ ਗਿਲਟੀਆਂ ਬੰਨ੍ਹੀਆਂ ਹੁੰਦੀਆਂ ਹਨ, ਗਮੀ ਖੁਸ਼ੀ ਤੋਂ ਰਹਿਤ ਹਨ, ਏਹਨਾਂ ਦੀਆਂ ਸਭ ਗੱਲਾਂ ਨਿਆਰੀਆਂ ਹਨ। ਤਦ ਨਾਦਰ ਨੇ ਆਖਿਆ ਕਿ ਅਜੇਹੇ ਧਰਮਾਤਮਾਂ ਪੁਰਸ਼ਾਂ ਨਾਲ ਤੁਹਾਨੂੰ ਲੜਨਾ ਨਹੀਂ ਚਾਹੀਦਾ, ਏਹ ਪੰਥ ਕਿਸੇ ਵੇਲੇ ਨੂੰ ਏਸ ਮੁਲਕ ਤੇ ਰਾਜ ਕਰੇਗਾ।

## ਖਾਨ ਬਹਾਦਰ ਦਾ ਵਾਧੂ ਝਗੜਾ

ਜਦ ਉਸਨੇ ਸੁਣਿਆਂ ਕਿ ਨਾਦਰ ਸ਼ਾਹ ਏਹਨਾਂ ਦੇ ਵੱਲ ਦੀ ਗੱਲ ਕਰ ਗਿਆ ਹੈ, ਤਦ ਉਸਨੂੰ ਸਣ ਕੱਪੜੀਂ ਅੱਗ ਲੱਗ ਉੱਠੀ, ਜਿਸਤ੍ਰਾਂ ਕਿ ਜੇਠ ਹਾੜ ਦੀਆਂ ਧੁੱਪਾਂ ਵਿਚ ਸਣ ਕੱਪੜੀਂ ਗਰਮੀ ਅੱਗ ਲਾ ਦੇਂਦੀ ਹੈ,ਏਸਤ੍ਰਾਂ ਉਸਨੂੰ ਭੀ ਅੱਗ ਲੱਗ ਗਈ। ਹੁਕਮ ਦਿੱਤਾ ਕਿ ਜੇ ਤੁਸੀਂ ਨਾਦਰ ਦੀ ਲੁੱਟ ਦਾ ਅੱਧ ਸਾਨੂੰ ਦੇ ਦਿਓ ਤਾਂ ਬੇਹਤਰ, ਨਹੀਂ ਤਾਂ ਤੁਹਾਡਾ ਬੁਰਾ ਹਾਲ ਹੋਵੇਗਾ।

ਸਿੰਘਾਂ ਕਿਹਾ ਕਿ ਸ਼ੇਰ ਦੀ ਖੁਡ ਵਿਚੋਂ ਕਿਸੇ ਨੂੰ ਮਾਸ ਲੱਭਾ ਹੈ? ਉਹ ਤਾਂ ਵਧੇਰੇ ਹੀ ਪਿੱਟ ਉਠਿਆ, ਉਸਨੇ ਉਸੇ ਵੇਲੇ ਫੌਜ ਚੜ੍ਹਾ ਦਿੱਤੀ ਅਰ ਮੁਲਕ ਵਿਚ ਫੇਰ ਖਰੂਦ ਪੈ ਗਿਆ। ਸੱਚੀ ਗੱਲ ਹੈ ਕਿ ਜੇ ਘੜੀ ਮੁੜੀ ਭੂਮਣੇ ਨੂੰ ਛੇੜੀਏ ਤਾਂ ਉਹ ਵੈਰ ਪੈ ਜਾਏ ਤਾਂ ਗਲੋਂ ਨਹੀਂ ਲਹਿੰਦਾ, ਸੋ ਏਹ ਚੋੜ ਚਾਨਣ ਸਿੱਖਾਂ ਨੂੰ ਜਾਣ ੨ ਕੇ ਛੇੜਦਾ ਸੀ, ਏਸ ਕਰਕੇ ਸਿੰਘਾਂ ਨੇ ਚੰਗੀ ਤਰਾਂ ਮੁਸਲਿਆਂ ਨੂੰ ਸੁੱਧ ਕੀਤਾ ਅਤੇ ਜੇਹੜੇ ਸਿੰਘ ਵਾਹੀ ਜੋਤੀ ਤੋਂ ਬਿਨਾਂ ਕੋਈ ਕੰਮ ਨਹੀਂ ਸੀ ਕਰਦੇ ਉਹਨਾਂ ਨੂੰ ਵੀ ਚੁਗ਼ਲਖੋਰਾਂ ਫੜਾਕੇ ਮਾਰ ਘੱਤਿਆ ਅਤੇ ਜਾਗੀਰਾਂ ਪਾਈਆਂ।

## ਭਾਈ ਤਾਰੂ ਸਿੰਘ ਜੀ ਦਾ ਫੜਿਆ ਜਾਣਾਂ

ਜੰਡਿਆਲੇ ਵਿਖੇ ਇਕ ਆਕੁਲ ਦਾਸ ਮਹੰਤ ਜੋ ਹਰਭਗਤ

ਦਾਸ ਦੇ ਨਾਮ ਤੋਂ ਪ੍ਰਸਿੱਧ ਸੀ, ਬੜੀ ਜ਼ਮੀਨ ਵਾਲਾ ਸੀ, ਉਸਨੇ ਇਕ ਲੰਗਰ ਲਾਇਆ, ਜਿਸ ਵਿਖੇ ਹਿੰਦੂ, ਮੁਸਲਮਾਨ ਕੋਈ ਆਵੇ ਕਿਸੇ ਨੂੰ ਰੋਕ ਨਹੀਂ ਸੀ।

ਉਥੇ ਭਾਈ ਤਾਰੂ ਸਿੰਘ ਜੀ ਜੋ ਬੜੇ ਗੁਰੂ ਦੇ ਪ੍ਰੇਮੀ ਸਿੰਘ ਸਨ ਅਰ ਉਹ ਸਿੰਘਾਂ ਨੂੰ (ਜੋ ਰਾਤ ਦਿਨੇ ਜੰਗਲਾਂ ਵਿਚ ਭੁੱਖੇ ਰਹਿੰਦੇ ਸਨ) ਪ੍ਰਸ਼ਾਦੇ ਪੁਚਾਂਦੇ ਸਨ, ਉਸ ਮਹੰਤ ਨੇ ਭਾਈ ਤਾਰੂ ਸਿੰਘ ਜੀ ਦੀ ਸ਼ਕੈਤ ਲਾ ਦਿੱਤੀ ਅਰ ਕਈ ਝੂਠੇ ਇਲਜ਼ਾਮ ਲਗਾ ਕੇ ਫੜਾ ਦਿਤਾ।

ਭਾਈ ਜੀ ਦੇ ਛੁਡਾਉਣ ਵਾਸਤੇ ਸਿੰਘਾਂ ਨੇ ਬੜੀ ਕੋਸ਼ਸ਼ ਕੀਤੀ, ਪ੍ਰੰਤੂ ਭਾਈ ਜੀ ਨੇ ਆਖਿਆ ਕਿ ਦੇਖੋ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਅਰਥਾਤ ਦਸੋ ਪਾਤਸ਼ਾਹੀਆਂ, ਚਾਰੇ ਸਾਹਿਬਜ਼ਾਦੇ ਸਾਡੇ ਧਰਮ ਦੀ ਖਾਤਰ ਕੁਰਬਾਨ ਹੋ ਗਏ, ਸੰਸਾਰ ਵਿਚ ਨਾਮ ਪਾ ਗਏ, ਭਾਈ ਮਨੀ ਸਿੰਘ ਜੀ ਵਰਗੇ ਆਪਣੇ ਧਰਮ ਦੀ ਖਾਤਰ ਕੁਰਬਾਨ ਹੋ ਗਏ, ਕੀਹ ਅਸੀਂ ਨਾਂ ਉਨ੍ਹਾਂ ਨੂੰ ਮਿਲੀਏ ? ਧਰਮ ਦੀ ਖਾਤਰ ਸੀਸ ਦੇਣਾ ਬੜਾ ਲਾਭਕਾਰੀ ਹੈ। ਤੁਸੀਂ ਮੈਨੂੰ ਛੁਡਾਉਣ ਦੀ ਕੋਈ ਕੋਸ਼ਸ਼ ਨਾ ਕਰੋ, ਮਹਾਂ ਪੁਰਸ਼ਾਂ ਦਾ ਕਥਨ ਹੈ ਕਿ—"ਮਰਨਾਂ ਆਪਣੇ ਵਾਸਤੇ ਜੱਗ ਵਿੱਚ ਕਿਸੇ ਕੰਮ ਨਹੀਂ, ਪ੍ਰੰਤੂ ਕਿਸੇ ਵਾਸਤੇ ਮਰਨ ਨਾਲ ਜਨਮ ਦਾ ਸੁਧਾਰ ਹੋ ਜਾਂਦਾ ਹੈ।" ਕੀਹ ਮੈਨੂੰ ਬਾਦਸ਼ਾਹ ਐਵੇਂ ਹੀ ਕਤਲ ਕਰ ਦੇਵੇਗਾ? ਜੇਕਰ ਮਾਰ ਭੀ ਦੇਵੇਗਾ ਤਾਂ ਧਰਮ ਦੀ ਖਾਤਰ ਮਰਨਾ ਕੋਈ ਦੋਸ਼ ਨਹੀਂ ਹੈ।

## ਭਾਈ ਜੀ ਨੇ ਸ਼ਹੀਦ ਹੋਣਾ

ਨਵਾਬ ਨੇ ਕਿਹਾ ਕਿ ਦੀਨ ਮੰਨ ਜਾਹ, ਤੈਨੂੰ ਬਾਦਸ਼ਾਹੀ ਦਿਆਂਗਾ, ਪਰ ਉਹ ਸੱਚ-ਧਰਮ ਦਾ ਪੁਤਲਾ, ਸ਼ਾਂਤ ਮਈ ਦਾ ਪੁੰਜ ਆਖਣ ਲੱਗਾ ਕਿ ਜੇਕਰ ਆਖਰ ਨੂੰ ਮਰਨਾ ਹੈ ਤਾਂ ਮੈਂ ਸੱਚੇ

ਧਰਮ ਵਿੱਚ ਰਹਿਕੇ ਕਿਉਂ ਨਾ ਦੁਨੀਆਂ ਵਿੱਚੋਂ ਪਾਰ ਹੋਵਾਂ ? ਗੁਰੂ ਸਾਹਿਬ ਦਾ ਵਾਕ ਹੈ:—

"ਤਿਲ ਪੀੜੇ ਜਿਉਂ ਘਾਣੀਐ"

(੧) ਜੋ ਰਾਜਾ ਜ਼ੁਲਮ ਕਰਦਾ ਹੈ ਤੇ ਇਨਸਾਫ ਨਹੀਂ ਕਰਦਾ ਉਹ ਨਰਕ ਵਾਸੀ ਹੋਵੇਗਾ।

(੨) ਜੋ ਰਾਜਾ ਤਅੱਸਬ ਨਾਲ ਅਪਨੇ ਧਰਮ ਦੀ ਸਹਾਇਤਾ ਕਰੇ ਅਰ ਬਾਕੀ ਦੀ ਪਰਜਾ ਤੇ ਜ਼ੁਲਮ ਕਮਾਵੇ ਉਹ ਨਰਕ ਭੂਮੀ ਨੂੰ ਪਾਵੇਗਾ।

ਇਤਿ ਆਦਿਕ ਰਾਜੇ ਨੂੰ ਦੱਸਿਆ ਕਿ ਜੋ ਅਜੇਹੇ ਕਰਮ ਕਰੇ ਉਸਨੂੰ ਉਸਦਾ ਫਲ ਮਿਲ ਜਾਂਦਾ ਹੈ, ਪ੍ਰੰਤੂ ਜੋ ਰਾਜਾ ਸਭ ਦੇ ਹੱਕ ਵਿੱਚ ਇਕ ਹੋਵੇ ਉਹ ਬੈਕੁੰਠ ਨੂੰ ਧਾਵੇਗਾ। ਨਵਾਬ ਨੂੰ ਬੜਾ ਗੁੱਸਾ ਗਿਆ ਅਰ ਕੇਸਾਂ ਦੇ ਕਤਲ ਕਰਨ ਦਾ ਹੁਕਮ ਜਲਾਦ ਨੂੰ ਦਿੱਤਾ, ਕੇਸ ਕਤਲ ਨਾ ਹੋਏ ਪ੍ਰੰਤੂ ਰੰਬੇ ਨਾਲ ਭੀ ਨਾ ਲੱਥੇ ਤਦ ਖੋਪਰੀ ਉਤਰਾਈ ਗਈ ਅਰ ਭਾਈ ਜੀ ਧੰਨ ਗੁਰੂ, ਧੰਨ ਗੁਰੂ ਆਖਦੇ ਹੋਏ ਸ਼ਹੀਦੀ ਪਾ ਗਏ, ਲੋਕ ਬਾਦਸ਼ਾਹ ਨੂੰ ਗਾਲਾਂ ਦੇਂਦੇ ਅਰ ਧੰਨ ਸਿੱਖ, ਧੰਨ ਸਿੱਖ ਆਖਦੇ ਹੋਏ ਰੋਂਦੇ ਘਰਾਂ ਨੂੰ ਚਲੇ ਗਏ। ਭਾਈ ਜੀ ਦੀ ਖੋਪਰੀ ਖਾਈ ਵਿੱਚ ਸੁਟਾਈ ਗਈ ਪਰ ਖੋਪਰੀ ਵਾਹਿਗੁਰੂ ਦਾ ਨਾਮ ਜਪ ਰਹੀ ਸੀ।

## ਨਵਾਬ ਨੇ ਸਿੱਖਾਂ ਦੀ ਸ਼ਰਨ ਆਉਣਾ

ਇਕ ਦਿਨ ਨਵਾਬ ਸੈਰ ਕਰਦਾ ਓਧਰ ਆ ਗਿਆ ਅਰ ਆਖਨ ਲੱਗਾ ਕਿ ਅਜੇ ਤੂੰ ਮਰਿਆ ਨਹੀਂ, ਉੱਤਰ ਮਿਲਦਾ ਹੈ ਕਿ ਤੇਰੇ ਪੁੱਤ੍ਰ ਨੂੰ ਪੈਹਲੋਂ ਲੈਕੇ ਜਾਣਾ ਹੈ।

ਓਥੇ ਤਰਖਾਨ ਕੰਮ ਕਰ ਰਹੇ ਸਨ, ਉਨ੍ਹਾਂ ਨੂੰ ਚੁਠਾ ਦਿੱਤਾ ਅਰ ਉਹ ਧਰਮਸਾਲ ਲੰਡੇ ਬਜ਼ਾਰ ਵਿੱਚ ਲੈ ਗਏ ਅਰ ਭਾਈ ਜੀ ਦੀ ਸੇਵਾ ਕਰਦੇ ਰਹੇ, ਕੁਝ੍ਕੂ ਦਿਨਾਂ ਪਿੱਛੋਂ ਅਹੀਏ ਖਾਂ ਨਵਾਬ

ਦਾ ਪੁੱਤ੍ਰ ਸ਼ਿਕਾਰ ਖੇਡਨ ਗਿਆ ਮਰ ਗਿਆ, ਮਗਰੋਂ ਨਵਾਬ ਦਾ ਝਾੜਾ ਪਿਸ਼ਾਬ ਬੰਦ ਹੋ ਗਿਆ, ਉਸਨੇ ਭਾਈ ਸੁਬੇਗ ਸਿੰਘ ਜੀ ਨੂੰ ਭਾਈ ਤਾਰੂ ਸਿੰਘ ਜੀ ਪਾਸ ਰਾਜ਼ੀ ਹੋਣ ਵਾਸਤੇ ਆਖ ਘੱਲਿਆ ਅਰ ਆਖਿਆ ਕਿ ਮੈਂ ਕਦੇ ਨਹੀਂ ਸਿੱਖਾਂ ਨੂੰ ਕੁਛ ਆਖਦਾ, ਭਾਈ ਤਾਰੂ ਸਿੰਘ ਜੀ ਨੇ ਕਿਹਾ ਕਿ ਪੰਥ ਖਾਲਸਾ ਜੋ ਕੁਛ ਕਰੇ ਸੋ ਕਰ ਸਕਦਾ ਹੈ।

ਉਸ ਵੇਲੇ ਨਵਾਬ ਨੇ ਏਹ ਅਸ਼ਟਪਦੀ ਲਿਖ ਭੇਜੀ "ਸੰਤ ਕੈ ਦੂਖਨ ਆਰਜਾ ਘਟੈ। ਸੰਤ ਕੈ ਦੂਖਨ ਜਮ ਤੇ ਨਹੀ ਛੁਟੈ" ਏਹ ਸਾਰੀ ਅਸ਼ਟਪਦੀ ਲਿਖ ਭੇਜੀ,ਤਦ ਭਾਈ ਸੁਬੇਗ ਸਿੰਘ ਜੀ ਨੇ ਸਾਰਾ ਹਾਲ ਦੱਸਿਆ ਅਰ ਆਖਿਆ "ਸਰਨ ਆਏ ਕੀ ਲਾਜ ਰਖ ਗੋਬਿੰਦ ਦਾਸ ਤਿਹਾਰ"ਸਿੱਖਾਂ ਦਾ ਧਰਮ ਹੈ ਕਿ ਸ਼ਰਨ ਆਏ ਦੀ ਲਾਜ ਰੱਖਣੀ,ਤਾਂਤੇ ਜਿਉਂ ਹੁੰਦਾ ਹੈ ਏਸ ਨੂੰ ਬਚਾਓ। ਤਦ ਓਸੇ ਵੇਲੇ ਅਰਦਾਸਾ ਹੋਇਆ ਅਰ ਉਸਦਾ ਝਾੜਾ ਪਿਸ਼ਾਬ ਖੁੱਲ੍ਹ ਗਿਆ ਅਰ ਭਾਈ ਜੀ ਨੂੰ ਕੁਤਵਾਲ ਬਣਾਇਆ ਗਿਆ ਅਰ ਓਧਰ ਭਾਈ ਤਾਰੂ ਸਿੰਘ ਜੀ ਭੀ ੨੪ ਦਿਨਾਂ ਪਿੱਛੋਂ ਦੇਹੀ ਨੂੰ ਛੱਡ ਗਏ ਅਰ ਪ੍ਰਲੋਕ ਸਧਾਰ ਗਏ।

## ਉਸ ਵੇਲੇ ਕਿਸਤਰਾਂ ਮੌਤ ਹੁੰਦੀ ਸੀ

(੧) ਸੂਲੀ—ਏਹ ਲੰਮੇ ਸਾਰੇ ਫੱਟੇ ਤੇ ਪਾਕੇ ਸਾਰੇ ਅੰਗਾਂ ਵਿੱਚ ਕਿੱਲ ਠੋਕ ਦੇਣੇ,ਜੇਹਾ ਕਿ ਹਜ਼ਰਤ ਈਸਾ ਨੂੰ ਸੂਲੀ ਦਿਤਾ ਸੀ।

(੨) ਚਰਖੜੀ—ਜਿਸ ਤੇ ਚੜ੍ਹਾਕੇ ਚਲਾਉਣ ਤੋਂ ਆਦਮੀ ਦੇ ਸਰੀਰ ਦੀਆਂ ਹੱਡੀਆਂ ਟੁੱਟ ਜਾਣ।

(੩) ਤਸਮੇ ਕੱਸੀ—ਚੰਮ ਦੀਆਂ ਨਾਲ਼ਾਂ ਤਾਰਾਂ ਪਾਕੇ ਦੁੱਧ ਵਾਂਗੂੰ ਰਿੜਕਨਾ।

(੪) ਸੰਗੇਸਰ–ਦਰੱਖਤਾਂ ਨਾਲ ਟੰਗਕੇ ਪੱਥਰ ਮਰਵਾ ਮਰਵਾਕੇ ਮਰਨਾ।

(੫) ਧਰਤੀ ਵਿੱਚ ਗੱਡਕੇ ਤੀਰ ਦੇ ਨਿਸ਼ਾਨੇ ਨਾਲ ਮਾਰਨਾ।

(੬) ਮੁੰਗਲੀਆਂ ਨਾਲ ਕੁੱਟਨਾ।

(੭) ਕੁੱਤਿਆਂ ਤੋਂ ਪੜਵਾਉਣਾ।

(੮) ਗਲ ਵਿੱਚ ਫਾਹ ਪਾਕੇ ਮਾਰਨਾ।

(੯) ਟੰਗਕੇ ਤੱਤੇ ਤੇਲ ਨਾਲ ਸਾੜ ਦੇਣਾ।

(੧੦) ਖੋਪਰੀ ਉਤਾਰ ਦੇਣੀ।

(੧੧) ਮੁੰਗਲੀਆਂ ਨਾਲ ਮਾਰਨਾ।

ਜੇਕਰ ਸੱਚ ਫੋਲਿਆ ਜਾਵੇ ਤਾਂ ਮੁਸਲਮਾਨਾਂ ਨੇ ਆਪਣੇਰਾਜ ਵਿੱਚ ਉਹ ਜ਼ੁਲਮ ਕੀਤਾ ਹੈ ਜੋ ਕਹਿਣ ਅਤੇ ਸੁਣਨ ਵਿੱਚ ਫਰਕ ਹੈ, ਪੜ੍ਹਿਆਂ ਸੁਣਿਆਂ ਰੋਣ ਆਉਂਦਾ ਹੈ।

## ਭਾਈ ਜੀ ਨੇ ਕੁਤਵਾਲ ਬਣਕੇ ਜ਼ੁਲਮ ਘੱਟ ਕਰਾਉਣੇ

ਜਦ ਭਾਈ ਸਹਿਬ ਜੀ ਕੁਤਵਾਲ ਬਣਾਏ ਗਏ ਤਦ ਉਕਤ ਤਕਲੀਫਾਂ ਜੋ ਕਿ ਲਿਖੀਆਂ ਹਨ ਏਹਨਾਂ ਨੂੰ ਹਟਾ ਦਿੱਤਾ। ਸਿਰਫ ਕਤਲ, ਫਾਂਸੀ, ਅਰ ਬੰਦੂਕ ਨਾਲ ਮਾਰੇ ਜਾਨ ਦਾ ਹੁਕਮ ਰੱਖਿਆ, ਪੇਹਲੇ ਏਹ ਗੱਲਾਂ ਹਟਾਈਆਂ, ਦੂਸਰੇ ਜੋ ਸਿੰਘ ਨੀਂਹ ਵਿੱਚ ਚਿਣਵਾਏ ਗਏ ਸਨ ਅਰ ਖੂਹਾਂ ਵਿੱਚ ਸੁੱਟੇ ਗਏ ਸਨ ਸਭ ਕਢਾਕੇਸਸਕਾਰ ਕਰਾਏ ਅਰ ਏਹਜ਼ੁਲਮ ਭੀ ਹਟਾਏ। ਤੀਜਾ ਗਊ ਹੱਤਿਆ ਪੜਦੇ ਵਿੱਚ ਹੋਣ ਲੱਗੀ, ਸੰਖ ਵੱਜਨੇ ਸ਼ੁਰੂ ਹੋ ਗਏ, ਪੋਥੀਆਂ ਪੁਰਾਨ ਪੜ੍ਹਨੇ ਸ਼ੁਰੂ ਹੋ ਗਏ, ਮੁਸਲਮਾਨ ਲੋਕਾਂ ਦੀਆਂ ਇਸਤ੍ਰੀਆਂ, ਧੀਆਂ, ਭੈਣਾਂ ਜੋ ਲੈ ਜਾਂਦੇ ਸਨ [illegible] ਆਦਿਕ ਕੁਰੀਤੀਆਂ ਨੂੰ ਟਾਲਿਆ।

# ਭਾਈ ਸੁਬੇਗ ਸਿੰਘ ਜੀ ਅਰ ਸਬਾਜ਼ ਸਿੰਘ ਜੀ ਦੀ ਸ਼ਹੀਦੀ

ਖਾਨ ਬਹਾਦਰ ਦੇ ਮਰਨ ਤੋਂ ਉਸਦਾ ਪੁੱਤ੍ਰ ਯਿਹੀਏ ਖਾਂ ਲਾਹੌਰ ਦਾ ਸੂਬਾ ਬਣਿਆ, ਭਾਈ ਜੀ ਨੂੰ ਅਜੇ ਵਰ੍ਹਾ ਕੁ ਕੁਤਵਾਲ ਹੋਇਆਂ ਹੋਇਆ ਸੀ ਕਿ ਕਾਜ਼ੀਆਂ ਨੇ ਸ਼ਕਾਇਤਾਂ ਕਰਕੇ ਸੁਬੇਗ ਸਿੰਘ ਜੀ ਨੂੰ ਕੈਦ ਕਰਾ ਦਿੱਤਾ।

ਭਾਈ ਜੀ ਦਾ ਸਪੁੱਤ੍ਰ ਜੋ ਕਿ ਵੀਹਾਂ ਵਰ੍ਹਿਆਂ ਦਾ ਸੀ ਫਾਰਸੀ ਵਿੱਚ ਬੜਾ ਆਲਮ ਸੀ, ਕਾਜ਼ੀ ਨਾਲ ਝਗੜ ਪਿਆ ਅਰ ਭਾਈ ਜੀ ਦੀ ਜੋ ਹੋਈ, ਭਾਈ ਜੀ ਦੀ ਸ਼ਕਾਇਤ ਸੂਬੇ ਪਾਸ ਕੀਤੀ ਅਰ ਉਸਨੂੰ ਸੱਦ ਕੇ ਦੀਨ ਮਨਾਉਣ ਵਾਸਤੇ ਆਖਿਆ ਗਿਆ, ਪਰ ਓਹਨਾਂ ਨੇ ਆਖਿਆ ਕਿ ਮੈਂ ਕਦੇ ਨਹੀਂ ਮੰਨਾਂਗਾ, ਮੇਰੇ ਵਾਸਤੇ ਮੇਰੇ ਪਿਆਰੇ ਭਾਈ ਮਨੀ ਸਿੰਘ, ਤਾਰੂ ਸਿੰਘ ਹੋ ਗਏ ਅਰ ਸ਼ਹੀਦੀ ਦਾ ਪੌਦਾ ਬੀਜ ਗਏ, ਮੈਂ ਕਿਉਂ ਪਿੱਛੇ ਰਹਾਂ ? ਮੈਂ ਦੀਨ ਨਹੀਂ ਮੰਨਾਂਗਾ, ਜਦ ਭਾਈ ਜੀ ਨੇ ਏਹ ਗੱਲ ਸੁਣੀ ਕਿ ਏਹਨਾਂ ਜ਼ਾਲਮਾਂ ਨੇ ਮੇਰੇ ਪੁੱਤ੍ਰ ਨਾਲ ਭੀ ਬੜਾ ਕਹਿਰ ਕਮਾਯਾ ਹੈ, ਤਾਂ ਹੱਥ ਜੋੜ ਕੇ ਗੁਰੂ ਅੱਗੇ ਬੇਨਤੀ ਕਰਨ ਲੱਗੇ ਕਿ "ਹੇ ਸੱਚੇ ਪਿਤਾ ਕਲਗੀਆਂ ਵਾਲਿਆ ! ਏਸ ਬੱਚੇ ਦੇ ਸਿਰ ਤੇ ਆਪ ਹੱਥ ਰੱਖਣਾ, ਕਿਧਰੇ ਡਰਕੇ ਸਿੱਖੀ ਹੀ ਨਾਂ ਤਿਆਗ ਦੇਵੇ।" ਅਜੇ ਏਹ ਬੇਨਤੀ ਕਰ ਹੀ ਰਹੇ ਸਨ ਕਿ ਭਾਈ ਜੀ ਪਾਸ ਸਬਾਜ਼ ਸਿੰਘ ਨੂੰ ਭੇਜ ਦਿੱਤਾ ਅਰ ਆਖਿਆ ਕਿ ਏਹਨੂੰ ਸਮਝਾਓ, ਤੁਸੀਂ ਆਲਮ ਹੋ, ਅਨਪੜ੍ਹ ਤਾਂ ਆਖਦੇ ਹਨ ਕਿ ਅਸੀਂ ਸਿੱਖ ਹਾਂ ਦੀਨ ਮੰਨ ਲਓ। ਪਰ ਭਾਈ ਜੀ ਨੇ ਆਪਨੇ ਸਪੁੱਤ੍ਰ ਨੂੰ ਏਹ ਸਿੱਖਯਾ ਦਿੱਤੀ ਕਿ ਪੁੱਤ੍ਰ ! ਸਿੱਖੀ ਮਿਲਣੀ ਬੜੀ ਮੁਸ਼ਕਲ ਹੈ, ਤੂੰ ਦੀਨ ਨਾ ਮੰਨੀ, ਏਸ ਤੋਂ ਓਹਨਾਂ ਨੇ ਦੀਨ ਨਾ ਮੰਨਿਆ।

ਫੇਰ ਦੋਹਾਂ ਪਿਓ ਪੁੱਤ੍ਰਾਂ ਨੂੰ ਚਰਖੜੀ ਤੇ ਚੜ੍ਹਾਇਆ ਗਿਆ ਪਰ ਕੁਛ ਨਾ ਵਿਗੜਿਆ । ਫੇਰ ਕਿੱਕਰ ਨਾਲ ਟੰਗਾ ਕੇ ਕੁਟਾਇਆ ਗਿਆ ਫੇਰ ਨਾ ਮੰਨੇ, ਪਰ ਜਦ ਹੱਸ਼ ਕਰਾਈ ਗਈ ਤਾਂ ਫੇਰ ਆਖਿਆ ਕਿ ਦੀਨ ਮੰਨ ਜਾਹ, ਤਾਂ ਸਬਾਜ ਸਿੰਘ ਥੋੜਾ ਢਿੱਲਾ ਹੋ ਗਿਆ, ਸੁਬੇਗ ਸਿੰਘ ਨੇ ਨਜ਼ਰ ਭਰਕੇ ਵੇਖਿਆ ਤਾਂ ਫੇਰ ਨਾਂਹ ਕਰ ਦਿੱਤੀ ਅਰ ਕਤਲ ਕਰਵਾਏ ਗਏ।

## ਹਕੀਕਤ ਰਾਇ

ਏਹ ਬਾਘ ਮੱਲ ਖੱਤ੍ਰੀ ਦੇ ਘਰ ਮਾਈ ਗੌਰਾਂ ਦੀ ਕੁੱਖੋਂ ਕੱਤਕ ਵਦੀ ੧੨ ਸੰਮਤ ੧੭੮੩ ਬਿਕ੍ਰਮੀ ਨੂੰ ਪੈਦਾ ਹੋਇਆ, ਏਸ ਦਾ ਬਾਪ ਦਫ਼ਤ੍ਰ ਵਿੱਚ ਨੌਕਰ ਸੀ, ਉਸਨੇ ਆਪਣੇ ਪੁੱਤ੍ਰ ਨੂੰ ਮਸੀਤੇ ਅਰਬੀ, ਫਾਰਸੀ ਪੜ੍ਹਨ ਵਾਸਤੇ ਘੱਲਿਆ, ਉਹ ਬੜਾ ਦਾਨਾ ਸੀ, ਇਕ ਦਿਨ ਹਕੀਕਤ ਰਾਇ ਦੇਵੀ ਦੇ ਮੰਦਰੋਂ ਤਿਲਕ ਆਦਿਕ ਲਾਕੇ ਅੱਗੇ ਲੜਕੇ ਉਸਦੇ ਸਾਥੀਆਂ ਨੇ ਹਿੰਦੂਆਂ ਦੀ ਨਿੰਦਿਆ ਕੀਤੀ, ਆਯਾ ਤਦ ਉਸਨੇ ਭੀ ਓਹਨਾਂ ਦੇ ਮਜ਼ਬ ਦੇ ਨੁਕਸ ਕੱਢੇ, ਤਦ ਬਾਦਸ਼ਾਹ ਕੋਲ ਫੜਕੇ ਲੈ ਗਏ, ਉਸਨੇ ਸੱਚ ੨ ਆਖਿਆ, ਸੂਬੇ ਅਰ ਕਾਜ਼ੀਆਂ ਦਾ ਝਗੜਾ ਹੁੰਦਾ ਰਿਹਾ, ਆਖਰ ਬਿਜੈ ਖਾਂ ਦੇ ਪਾਸ ਫੈਸਲਾ ਗਿਆ ਅਰ ਹੁਕਮ ਹੋਇਆ ਕਿ ਜਾਂ ਦੀਨ ਮੰਨ ਜਾਹ ਜਾਂ ਕਤਲ ਹੋ ਜਾਹ।

ਮਾਂ ਪਿਓ ਨੇ ਬਥੇਰਾ ਸਮਝਾਇਆ, ਪੁੱਤ੍ਰ! ਮੁਸਲਮਾਨ ਹੋ ਜਾਹ ਤੂੰ ਸਾਨੂੰ ਦਿੱਸਦਾ ਤਾਂ ਰਹੇਂਗਾ, ਭੈਣਾਂ ਸਿਰ ਦੇ ਵਾਲ ਪਿੱਟ ੨ ਕੇ ਖੋਹ ਲਏ, ਪ੍ਰੰਤੂ ਹਕੀਕਤ ਰਾਇ ਨੇ ਧਰਮ ਨਾ ਹਾਰਿਆ ਅਰ ਕਤਲ ਹੋ ਗਿਆ, ਹਾਹਾਕਾਰ ਮੱਚ ਗਿਆ, ਜਿਸਨੇ ਸੁਣਿਆ ਮੁਸਲ-ਮਾਨਾਂ ਤੋਂ ਛੁਟ ਸਭ ਰੋਏ, ਕਈ ਮੋਮ ਦਿਲ ਮੁਸਲਮਾਨ ਭੀ ਰੋ ਪਏ ਅਰ ਧਰਮ ਦਾ ਪਯਾਰਾ ਹਕੀਕਤ ਰਾਇ ਸਿੱਖਾਂ ਵੱਲ ਵੇਖਕੇ ਸ਼ਹੀਦੀ ਪਾ

ਗਿਆ, ਜਿਸਦਾ ਨਾਮ ਅੱਜ ਤੱਕ ਅਟੱਲ ਹੈ ।

## ਭਾਈ ਮਤਾਬ ਸਿੰਘ ਜੀ ਦੀ ਸ਼ਹੀਦੀ

ਸ੍ਰੀ ਮਾਨ ਭਾਈ ਮਤਾਬ ਸਿੰਘ ਜੀ ਮੀਰਾਂ ਕੋਟੀਏ ਜਿਨ੍ਹਾਂ ਨੇ ਮੱਸਾ ਰੰਘੜ ਆਦਿਕ ਜ਼ਾਲਮਾਂ ਨੂੰ ਮਾਰਕੇ ਅਤੇ ਹੋਰ ਆਪਣੇ ਦੇਸ ਧਰਮ ਦਾ ਸੁਧਾਰ ਕਰਨ ਹਿਤ ਲੱਕ ਬੰਨ੍ਹਿਆ ਹੋਇਆ ਸੀ, ਜੰਡਿਆਲੇ ਦੇ ਚੁਗ਼ਲਾਂ ਨੇ ਫੜਾ ਦਿੱਤੇ ਅਰ ਜਦੋਂ ਨਾਜ਼ਮ ਦੇ ਸਾਹਮਣੇ ਆਕੇ ਖਲੋਤੇ ਤਾਂ ਗੱਜਕੇ ਫਤੇ ਬੁਲਾਈ, ਹਾਕਮ ਨੇ ਬਿਨਾਂ ਪੁਛੇ ਹੀ ਸੂਲੀ ਚੜ੍ਹਾ ਦਿੱਤਾ, ਤਾਂ ਉਕਤ ਭਾਈ ਸਾਹਿਬ ਜੀ "ਤੇਰਾ ਭਾਣਾ ਮੀਠਾ" ਜਾਣਕੇ ਸ਼ਹੀਦੀ ਪਾ ਗਏ ।

ਜਦ ਏਨਾਂ ਅਤਿ ਦਾ ਜ਼ੁਲਮ ਹੋਇਆ ਤਦ ਅਕਾਲ ਪੁਰਖ਼ ਦਾ ਪ੍ਰੇਰਿਆਅਹਿਮਦ ਸ਼ਾਹ ਦੁਰਾਨੀ ਜੋ ਕਿ ਬਾਦਸ਼ਾਹ ਨਾਦਰ ਨਾਲ ਆਕੇਹਿੰਦੁਸਤਾਨ ਦਾ ਢੰਗ ਵੇਖਗਿਆ ਸੀ ਚੜ੍ਹਾਈਕਰ ਆਯਾ,ਤਾਂ ਲਾਹੌਰ ਵਾਲੇ ਸੂਬੇ ਨੇ ਨਜ਼ਰਾਨਾਂ ਦੇਕੇ ਤਾਬਿਆਦਾਰੀ ਮੰਨ ਲਈ, ਉਥੇ ਲਾਹੌਰ ਕਿਲੇ ਵਿਚ ਬਹੁਤ ਸਾਰੇ ਬਾਨ ਪਾਏ, ਉਨ੍ਹਾਂ ਨਾਲ ਇਕ ਕੋਠਾ ਭਰਿਆ ਸੀ ।

## ਪਹਿਲਾ ਹੱਲਾ

ਅਹਿਮਦ ਸ਼ਾਹ ਨੇ ਸਰਹੰਦ ਵਿਖੇ ਪਹੁੰਚਕੇ ਜੰਗ ਕਰਨਾ ਸ਼ੁਰੂ ਕਰ ਦਿੱਤਾ ਅਰ ਬਾਨ ਗੱਡਨ ਦਾ ਕੀ ਸਗਵਾਂ ਲੜਾਈ ਕਰਨ ਦੀ ਭੀ ਜਾਚ ਨਹੀਂ ਸੀ, ਬਾਨਾਂ ਨੂੰ ਅੱਗ ਲਾਈ ਤਾਂ ਉਹਨਾਂ ਦਾ ਮੂੰਹ ਅਹਿਮਦ ਸ਼ਾਹ ਵੱਲ ਹੋ ਗਿਆ ਅਰ ਅੱਧੀ ਫੌਜ ਮਾਰੀ ਗਈ। ਲਾਲੇ ਤਾਂ ਪਠਾਣ ਭੱਜੇ ਜਾਣ ਅਰ ਆਖਣ ਬਾਦਸ਼ਾਹ ਓਧਰ ਹੈ, ਦੁਰਾਨੀ ਸਤਲੁਜੋਂ ਪਾਰ ਹੋ ਗਏ, ਓਧਰ ਅਹਿਮਦ ਸ਼ਾਹ ਪੰਜਾਬ ਨੂੰ ਲੁੱਟਕੇ ਕਾਬਲ ਜਾ ਪਿਆ ।

## ਸਿੰਘਾਂ ਦੇ ਭਾ ਦੀ ਖੁਸ਼ੀ

ਸਿੰਘ ਬੜੇ ਖੁਸ਼ੀ ਹੋਏ, ਏਸ ਰੌਲੇ ਵਿਚ ਜਿੰਨੇ ਚੁਗ਼ਲ ਸਨ ਸਭ ਚੁਣਕੇ ਮਾਰੇ ਅਰ ਅਗਾਂਹ ਵਾਸਤੇ ਏਨੀਂ ਮੱਤ ਦਿੱਤੀ ਕਿ ਫੇਰ ਅਜੇਹਾ ਨਾ ਕਰਨ, ਸਿੰਘਾਂ ਨੇ ਅਜੇਹੇ ਚੁਗ਼ਲ ਬਹੇ ਅੰਨ ਵਾਂਗੂੰ ਛਕੇ, ਉਸ ਵੇਲੇ ਦੋਹਾਂ ਸਿੰਘਾਂ ਦੇ ਦਲਾਂ ਵਿਚ ਤਿੰਨ ਮਜ਼੍ਹਬੀ ਆਦਮੀ ਸਨ।

## ਜਸਪਤ ਰਾਇ ਨੇ ਮਰਨਾ ਅਰ ਲਖਪਤ ਰਾਇ ਨੇ ਬਾਦਸ਼ਾਹ ਪਾਸ ਰੋਣਾ

ਜਸਪਤ ਰਾਇ ਜੋ ਏਮਨਾਂ ਬਾਦ ਵਿਖੇ ਆਪਣੀ ਜਾਗੀਰ ਵਿਚ ਰਹਿੰਦਾ ਸੀ, ਉਸ ਨੇ ਸਿੰਘ ਫੜਵਾ ੨ ਕੇ ਜਾਗੀਰਾਂ ਲਈਆਂ ਸਨ, ਸਿੰਘ ਵਿਸਾਖੀ ਦੇ ਮੇਲੇ ਤੇ ਆਏ ਤਾਂ ਆਖਿਆ ਕਿ ਏਥੋਂ ਹੁਣੇ ਚਲੇ ਜਾਓ, ਜਾਂ ਉਸ ਨੇ ਬੜੀ ਕਾਹਲ ਪਾਈ ਤਾਂ ਸਿੰਘਾਂ ਨੇ ਸਿੱਧੀਆਂ ਸੁਣਾਈਆਂ, ਉਸਨੇ ਆਪਣੇ ਆਦਮੀਆਂ ਨੂੰ ਹੁਕਮ ਦਿੱਤਾ ਕਿ ਫੜ ਲਓ। ਜਦ ਉਹ ਸਿੰਘਾਂ ਵੱਲ ਆਏ ਤਾਂ ਸਿੰਘਾਂ ਨੇ ਖਿੱਚ ੨ ਕੇ ਤਲਵਾਰਾਂ ਮਾਰੀਆਂ ਅਰ ਸਣੇ ਜਸਪਤ ਰਾਇ ਦੇ ਸਾਰਿਆਂ ਨੂੰ ਮਾਰ ਘੱਤਿਆ, ਏਸ ਗੱਲ ਦਾ ਪਤਾ ਲਖਪਤ ਰਾਇ ਨੂੰ ਲੱਗਾ ਤਾਂ ਉਹ ਸੂਬੇ ਕੋਲ ਜਾਕੇ ਰੋਇਆ, ਉਸ ਨੇ ਆਖਿਆ ਕਿ ਜੋ ਸਮਾਨ ਤੈਨੂੰ ਲੜਾਈ ਵਾਸਤੇ ਚਾਹੀਦਾ ਹੈ ਲੈ ਲੈ, ਫੌਜ ਲੈ ਲੈ ਤੇ ਏਹਨਾਂ ਦਾ ਨਾਸ਼ ਕਰ ਦੇਹ।

## ਲਖਪਤ ਰਾਇ ਦੀਆਂ ਬੇਈਮਾਨੀਆਂ

ਲੱਖੂ ਨੇ ਸੂਬੇ ਪਾਸੋਂ ਫੌਜ ਆਦਿਕ ਲੈ ਲਈ ਅਰ ਲਾਹੌਰ ਦੇ ਵਾਸੀਆਂ ਤੇ ਹੱਥ ਚੁਕ ਲਿਆ ਅਰ ਬੜਾ ਜ਼ੁਲਮ ਅਰ ਘੋਰ ਅੱਨਯਾਇ ਕਰਨ ਲੱਗ ਪਿਆ, ਮੱਸਿਆ ਦੇ ਦਿਨ ਹਿੰਦੂ

ਚੌਧਰੀਆਂ ਨੇ ਰਲਕੇ ਸਲਾਹ ਕਰਕੇ ਲੱਖੂ ਨੂੰ ਸਮਝਾਇਆ ਕਿ ਬੁੱਧੀ ਹੀਣ ਲਖਪਤ ! ਤੈਨੂੰ ਕਿਆਸ ਨਹੀਂ ਆਉਂਦੀ ? ਸਾਡੀ ਕੌਮ ਦੀ ਖ਼ਾਤਰ ਏਹਨਾਂ ਨੇ ਆਪਣਾ ਗੁਰੂ ਵਾਰ ਦਿੱਤਾ, ਸਰਬੰਸ ਵਾਰ ਦਿੱਤੇ, ਕਿਸ ਵਾਸਤੇ ? ਕਿ ਹਿੰਦੂ ਧਰਮ ਦਾ ਬੀਜ ਨਾ ਉਡ ਜਾਵੇ, ਜੇਕਰ ਏਹ ਨਾ ਹੁੰਦੇ ਤਾਂ ਸਾਡਾ ਹਾਲ ਜੋ ਕੁਛ ਹੋਣਾ ਸੀ ਉਹ ਵਾਹਿਗੁਰੂ ਹੀ ਜਾਣਦਾ ਹੈ । ਓ ਪਾਗ਼ਲ ! ਤੂੰ ਸਮਝ ਜਾਹ ਅਰ ਅਪਨੀ ਹੱਥੀਂ ਹੀ ਮੌਤ ਨਾ ਸਹੇੜ ਪ੍ਰੰਤੂ ਸਿੰਘਾਂ ਦੇ ਸਦਾ ਵਾਸਤੇ ਹੀ ਗੁਣਾਨੁਵਾਦ ਗਾ, ਜੇਕਰ ਏਹ ਨਾ ਹੁੰਦੇ ਤਾਂ ਹੁਣ ਨੂੰ ਕੋਈ ਅਬਦੁਲ ਰਜ਼ਾਕ ਤੇ ਕੋਈ ਮੁਹੰਮਦ ਸ਼ਫ਼ੀ ਆਦਿਕ ਹੁੰਦਾ। ਉਹਨਾਂ ਨੇ ਤਾਂ ਬਥੇਰਾ ਕਿਹਾ ਕਿ ਏਹ ਸਾਡੇ ਧਰਮ ਦੇ ਗੁਰੂ ਹਨ, ਪਰ ਇਹ ਮੱਤ ਹੀਣ ਨਾਂ ਹੀ ਟਲਿਆ ।

## ਹਿੰਦੂ ਅੰਨਾ ਤੁਰਕੂ ਕਾਣਾ ਦੁਹਾਂ ਤੇ ਹਮ ਗਿਆਨੀ ਸਿਆਣਾ

ਜਦ ਏਨੇ ਜ਼ੁਲਮ ਕਰ ਲਏ ਅਤੇ ਰਾਜੇ ਅਰ ਸੂਬੇ ਦੀ ਸਭ ਫੌਜ ਲੈਕੇ ਤੋਪ ਖਾਨਾ ਭੀ ਲੈ ਲਿਆ ਤਾਂ ਤੁਰ ਪਿਆ, ਸਿੰਘ ਜੰਗਲਾਂ ਦੇ ਭੇਤੀ ਸਨ ਅਤੇ ਹਰਨਾਂ ਵਾਂਗੂੰ ਭੱਜੇ ਫਿਰਦੇ ਸਨ ਪਰ ਤੁਰਕ ਰਸਤੇ ਨਹੀਂ ਜਾਣਦੇ ਸਨ, ਲੱਖੂ ਨੇ ਬਹੁਤ ਸਾਰੇ ਸਿਪਾਹੀ ਆਦਿਕ ਅੱਠਾਂ ਦਸਾਂ ਕੋਹਾਂ ਤੱਕ ਖਿਲਾਰ ਛੱਡੇ ਸਨ, ਉਸ ਵੇਲੇ ਸਿੰਘ ਕਾਹਨੂੰ ਵਾਨ ਦੇ ਛੰਭ ਤੇ ਬੈਠੇ ਸਨ ਓਥੇ ਜਾ ਘੇਰਿਆ।

ਸਿੰਘਾਂ ਨੇ ਗੁਰਮਤਾ ਕੀਤਾ ਕਿ ਗੁਰੂ ਸਾਹਿਬ ਜੀ ਨੇ ਦਾਓ ਕਰਕੇ ਲੜਾਈ ਕੀਤੀ ਹੈ ਆਪਾਂ ਭੀ ਦਾਓ ਖੇਡੀਏ, ਸਿੰਘ ਭੱਜ ਗਏ ਅਰ ਪਹਾੜਾਂ ਤੇ ਚੜ੍ਹਨ ਦੀ ਸਲਾਹ ਕੀਤੀ ਪਰ ਪਹਾੜੀ ਰਾਜਿਆਂ ਨੇ ਸੂਬੇ ਦੇ ਹੁਕਮ ਤੋਂ ਸਿੰਘਾਂ ਨੂੰ ਚੜ੍ਹਨ ਨਾ ਦਿੱਤਾ, ਉਹ ਹਿੰਦੂ ਰਾਜੇ ਏਹ ਨਹੀਂ ਜਾਣਦੇ ਸਨ ਕਿ ਏਹ ਤਾਂ ਸਾਡੇ ਵਾਸਤੇ

ਹੀ ਲੜ ਰਹੇ ਹਨ, ਸਗੋਂ ਅੰਨ੍ਹੇ ਹੀ ਹੋਏ ਹੋਏ ਸਨ ਠੀਕ ਹੈ।

"ਹਿੰਦੂ ਅੰਨਾ ਤੁਰਕੂ ਕਾਣਾ ਦਹਾਂ ਤੇ ਗਿਆਨੀ ਸਿਆਣਾ"

ਕਿਉਂਕਿ ਸਿਘ ਸਭਨਾਂ ਪਾਸਿਆਂ ਤੋਂ ਘੇਰੇ ਹੋਏ ਸੀ, ਤਾਂ ਦਰਯਾ ਵਿੱਚ ਛਾਲਾਂ ਮਾਰ ਦੇਣ ਲੱਗੇ ਪਰ ਫੇਰ ਵੱਡਿਆਂ ਦੇ ਹੁਕਮ ਨੂੰ ਮੰਨਕੇ ਖੂਬ ਲੜੇ। ਭਾਵੇਂ ਓਹ ਭੀ ਬਹੁਤ ਲੜੇ ਪਰ ਸਿਘਾਂ ਦੀ ਫੇਰ ਭੀ ਜੈ ਹੋਈ, ਏਸਨੂੰ ਛੋਟਾ ਘੱਲੂਘਾਰਾ (ਘਮਸਾਨ ਜੁੱਧ) ਆਖਦੇ ਹਨ।

## ਸਿੰਘਾਂ ਨੇ ਲੁੱਟ ਮਾਰਨੀ

ਉਸ ਵੇਲੇ ਸੂਰਜ ਛੁੱਪ ਗਿਆ ਅਰ ਉਸਨੇ ਸਿੰਘਾਂ ਤੇ ਦਯਾ ਕੀਤੀ ਅਰ ਅਲੋਪ ਹੋ ਗਿਆ, ਦੁਸ਼ਮਨ ਸੌਂ ਗਏ ਵੱਡੇ ਵੱਡੇ ਸਿੰਘਾਂ ਨੇ ਆਖਿਆ ਕਿ ਖਾਲਸਾ ਜੀ! ਹੁਣ ਦੁਸ਼ਮਨ ਦੇ ਮਾਰਨ ਦਾ ਵੇਲਾ ਹੈ, ਆਓ ਮਾਰੀਏ ਤਦ ਸਿੰਘਾਂ ਨੇ ਘੋੜੇ ਕੱਸਕੇ ਹਨੇਰੇ ਵਿੱਚ ਅਨੇਕਾਂ ਵੈਰੀਆਂ ਦੇ ਸਿਰ ਲਾਹ ਦਰਯਾ ਬਿਆਸ ਲੰਘ ਆਏ ਬੜੇ ਅਮਨ ਨਾਲ ਆਕੇ ਰਸਦ ਲੈਕੇ ਰੋਟੀ ਪਾਣੀ ਖਾਂਦੇ ਹੀ ਸਨ ਕਿ ਬਿਜੈ ਖਾਂ ਤੇ ਬਿਜੈ ਖਾਂ ਦਾ ਭਰਾ ਅਲਾਉਲ ਆਦਿਕ ਪਿੰਡਾਂ ਦੇ ਮੁਸਲੇ ਲੈਕੇ ਆ ਗਿਆ।

## ਸ਼ਾਹ ਨਿਵਾਜ ਤੇ ਅਹੀਏ ਖਾਂ

ਖਾਨ ਬਹਾਦਰ ਦੇ ਚਾਰ ਪੁੱਤ੍ਰ ਸਨ (੧) ਬਿਜੈ ਖਾਂ (੨) ਇਸੈ ਖਾਂ (੩) ਸ਼ਾਹ ਨਿਵਾਜ (੪) ਅਹੀਏ ਖਾਂ ਪੇਹਲਾ ਲਾਹੌਰ ਦਾ ਸੂਬਾ ਸੀ, ਦੂਜਾ ਜਲੰਧਰ ਦਾ ਹਾਕਮ ਸੀ, ਤੀਜਾ ਮੁਲਤਾਨ ਵਿੱਚ ਅਰ ਚੌਥਾ ਦਿੱਲੀ ਅਪਨੇ ਚਾਚੇ ਕਮਰ ਦੀਨ ਦੇ ਪਾਸ ਸੀ, ਬਿਜੈ ਖਾਂ ਤੇ ਸ਼ਾਹ ਨਿਵਾਜ਼ ਨੇ ਆਪੋ ਵਿੱਚ ਤੱਦੀ ਕੀਤੀ, ਉਹ ਲਾਹੌਰ ਦੇ ਨੇੜੇ ਸ਼ਾਲਾਮਾਰ ਬਾਗ਼ ਵਿੱਚ ਆ ਗਿਆ ਅਰ ਫੌਜ

ਭੀ ਨਾਲ ਲਿਆਇਆ ਅਰ ਅਪਨੇ ਪਿਓ ਦੀ ਜਗੀਰ ਵੰਡਾਉਣੀ ਚਾਹਿਆ।

ਈਦ ਵਾਲੇ ਦਿਨ ਦੋਹਾਂ ਭਰਾਵਾਂ ਨੇ ਰਲਕੇ ਨਮਾਜ਼ ਪੜ੍ਹੀ, ਪਰ ਗੱਲ ਕਰਨ ਸਮੇਂ ਲੱਖੂ ਨੇ ਦੋਹਾਂ ਨੂੰ ਪਾੜ ਦਿੱਤਾ ਅਰ ਓਹਨਾਂ ਨੂੰ ਕੈਦ ਕਰ ਦਿੱਤਾ ਅਰ ਆਪ ਬਾਦਸ਼ਾਹ ਬਣਕੇ ਕੌੜਾ ਮੱਲ ਨੂੰ ਦੀਵਾਨ ਬਣਾ ਲਿਆ, ਬਿਜੈ ਖਾਂ ਨੂੰ ਤਾਂ ਪਠਾਨਾਂ ਨੇ ਛੁਡਾ ਲਿਆ ਪਰ ਸ਼ਾਹ ਨਿਵਾਜ ਸਮਝਿਆ ਕਿ ਕਿਤੇ ਏਹ ਪਠਾਨਾਂ ਨੂੰ ਲਿਆਕੇ ਮੇਰੇ ਨਾਲ ਅਚਾਨਕ ਨਾ ਲੜ ਪਏ ਅਰ ਅਹਮਦ ਸ਼ਾਹ ਨਾਲ ਪੈਹਲਾਂ ਹੀ ਗੰਢ ਸੱਟ ਕਰ ਲਿਆ।

## ਦੂਜਾ ਹੱਲਾ ਅਹਿਮਦ ਸ਼ਾਹ ਦਾ

ਜਦ ਅਹਿਮਦ ਸ਼ਾਹ ਨੂੰ ਲਿਖ ਭੇਜਿਆ ਤਦ ਉਹ ਆਇਆ, ਓਧਰੋਂ ਦਿੱਲੀ ਦੇ ਬਾਦਸ਼ਾਹ ਨੇ ਕਿਹਾ ਕਿ ਜੇ ਏਸਨੂੰ ਮੋੜ ਦੇਵੇਂ ਤਾਂ ਤੈਨੂੰ ਲਾਹੌਰ ਦਾ ਸੂਬਾ ਬਨਾ ਦੇਵਾਂਗਾ, ਹੁਣ ਸ਼ਾਹ ਨਿਵਾਜ ਦੋਹਾਂ ਪਾਸਿਆਂ ਤੋਂ ਘੇਰਿਆ ਗਿਆ, ਰਾਜ ਨੀਤੀ ਠੀਕ ਆਖਦੀ ਹੈ ਕਿ "ਜੋ ਪੁਰਸ਼ ਵਿਚਾਰ ਕੇ ਕੰਮ ਕਰਦਾ ਹੈ ਉਹ ਹੀ ਸੁਖ ਪਾਉਂਦਾ ਹੈ, ਪ੍ਰੰਤੂ ਜੋ ਵਿਚਾਰ ਕੇ ਨਹੀਂ ਕਰਦਾ ਉਹ ਸਮਾਂ ਪਾਕੇ ਮਾਰਿਆ ਜਾਂਦਾ ਹੈ।"

ਅੰਤ ਨੂੰ ਅਹਿਮਦ ਸ਼ਾਹ ਨੂੰ ਮੋੜ ਦਿੱਤਾ, ਉਸਨੇ ਆਪਣੇ ਗੁਰੂ ਸਾਬਰ ਸ਼ਾਹ ਦੇ ਪੁੱਤ੍ਰ ਨੂੰ ਵਕੀਲ ਬਣਾਕੇ ਉਸਨੂੰ ਆਖ ਭੇਜਿਆ ਕਿ ਤੂੰ ਉਸਨੂੰ ਬੜੀ ਧੀਰਜ ਦੇਵੀਂ ਅਰ ਆਖੀਂ ਕਿ ਮੈਂ ਤੈਨੂੰ ਦਿੱਲੀ ਵਾਲੇ ਬਾਦਸ਼ਾਹ ਪਾਸੋਂ ਬਹੁਤ ਔਹਦਾ ਲੈ ਦਿਆਂਗਾ, ਉਸਨੇ ਏਸੇ ਤਰਾਂ ਸਮਝਾਇਆ ਪਰ ਉਸਨੇ ਸਗੋਂ ਵਕੀਲ ਨੂੰ

ਕਤਲ ਕਰ ਦਿੱਤਾ, ਉਸ ਵੇਲੇ ਉਸਨੂੰ ਅੱਗ ਲੱਗ ਗਈ ਅਰ ਜੰਗ ਵਾਸਤੇ ਆ ਗਿਆ।

ਸ਼ਾਹ ਨਿਵਾਜ ਨੇ ਜੰਗ ਵਾਸਤੇ ਸਾਮਾਨ ਤਿਆਰ ਕਰ ਲਿਆ, ਓਧਰੋਂ ਅਹਿਮਦ ਸ਼ਾਹ ਅਬਦਾਲੀ ਭੀ ਆ ਗਿਆ, ਦੁਰਾਨੀ ਪੰਜਾਹ ਹਜ਼ਾਰ ਅਰ ਉਸਦੀ ਦਸ ਹਜ਼ਾਰ ਫੌਜ, ਜਿੱਤ ਹਾਰ ਤਾਂ ਰੱਬ ਦੇ ਹੱਥ ਹੈ, ਲੜਾਈ ਹੋ ਪਈ। ਸ਼ਾਹ ਨਿਵਾਜ ਦਿੱਲੀ ਨੂੰ ਭੱਜ ਗਿਆ ਅਰ ਦੁਰਾਨੀਆਂ ਸਾਰਾ ਸ਼ਹਿਰ ਲੁੱਟ ਲਿਆ ਅਤੇ ੧੨ ਦਿਨ ਡੇਰਾ ਜਮਾਈ ਰਖਿਆ, ਏਸ ਰੌਲੇ ਵਿਚ ਬਹੁਤ ਸਾਰਿਆਂ ਲੁਟੇਰਿਆਂ ਨੇ ਹੱਥ ਰੰਗ ਲਏ।

ਅਹਿਮਦ ਸ਼ਾਹ ਨੇ ਲਖਪਤ ਨੂੰ ਕੈਦੋਂ ਕੱਢਕੇ ਦੀਵਾਨ ਬਣਾਇਆ ਅਤੇ ਮੋਮਨ ਖਾਂ ਨੂੰ ਨਾਇਬ ਬਣਾਇਆ। ਜਦ ਕਾਬਲੋਂ ਫੌਜ ਆਈ ਤਾਂ ਉਸ ਵੇਲੇ ਦਿੱਲੀ ਨੂੰ ਤੁਰ ਪਿਆ, ਓਧਰੋਂ ਅਹਿਮਦ ਸ਼ਾਹਜ਼ਾਦਾ ਅਰ ਕਮਰ ਦੀਨ ਸ਼ਾਹ ਨਿਵਾਜ਼ ਦਾ ਚਾਚਾ ਫੌਜ ਲੈਕੇ ਵਜ਼ੀਰ ਦੇ ਪੁਤ੍ਰ ਮੀਰਮੰਨੂ ਨੂੰ ਸੂਬਾ ਬਨਾਣ ਵਾਸਤੇ ਆ ਗਏ।

## ਕਰਨੀਆਂ ਸਿਰ ਭਰਨੀਆਂ

ਓਧਰੋਂ ਸ਼ਾਹ ਦੁਰਾਨੀ ਸਰਹੰਦ ਪਹੁੰਚ ਗਿਆ ਅਰ ਪਠਾਣਾਂ ਨੇ ਭੀ ਹੱਲਾ ਕਰ ਦਿੱਤਾ, ਕਿਸੇ ਵੈਰੀ ਦਾ ਤੀਰ ਕਮਰ ਦੀਨ ਨੂੰ ਵੱਜਾ ਜੋ ਕਿ ਹਾਥੀ ਤੇ ਸਵਾਰ ਸੀ, ਪਰ ਉਸਦਾ ਪੁਤ੍ਰ ਉਸ ਦੇ ਪਿਛੇ ਬੈਠਕੇ ਬੜੇ ਜ਼ੋਰ ਨਾਲ ਲੜਿਆ ਅਰ ਅਹਿਮਦ ਸ਼ਾਹ ਜਿੱਧਰੋਂ ਆਯਾ ਸੀ ਓਧਰੇ ਹੀ ਭਜਾ ਦਿੱਤਾ। ਆਪ ਸੂਬਾ ਬਣ ਗਿਆ ਅਰ ਕੌੜਾ ਮੱਲ ਨੂੰ ਦੀਵਾਨ ਬਨਾਕੇ ਲੱਖੂ ਨੂੰ ਕੈਦ ਕਰ ਦਿੱਤਾ ਅਰ ੩੦ ਲੱਖ ਰੁਪੱਯਾ ਚੱਟੀ ਮੰਗੀ। ਜਿਸ ਵਿਚ ੨੨ ਲੱਖ ਦੀ ਇਸਦੀ ਜਾਇਦਾਦ ਕੁਰਕ ਕਰ ਦਿੱਤੀ ਅਰ ਬਾਕੀ

ਵਾਸਤੇ ਇਕ ਅਜੇਹੀ ਥਾਂ ਕੈਦ ਕੀਤਾ ਜਿਥੇ ਕਿ ਸਾਰੇ ਸ਼ਹਿਰ ਦੇ ਲੋਕ ਆਕੇ ਪਖਾਨੇ ਬਹਿੰਦੇ ਸਨ, ਅਜੇਹੇ ਦੁੱਖ ਨੂੰ ਭੋਗਕੇ ਛੇ ਮਹੀਨਿਆਂ ਪਿੱਛੋਂ ਮਰ ਗਿਆ।

ਦੇਖੋ ਸਤਿਗੁਰ ਕਿੱਡਾ ਬੇਅੰਤ ਹੈ, ਏਸਦੀ ਮਹਿੰਮਾ ਅਪਰ ਅਪਾਰ ਹੈ, ਜੋ ਕੋਈ ਕਿਸੇ ਦਾ ਬੁਰਾ ਕਰਦਾ ਹੈ ਉਹ ਆਪਣਾ ਹੀ ਬੁਰਾ ਕਰ ਲੈਂਦਾ ਹੈ। ਲੱਖੂ ਨੇ ਸਿੰਘਾਂ ਨਾਲ ਐਨਾਂ ਜ਼ੁਲਮ ਕਮਾਯਾ ਵਾਹਿਗੁਰੂ ਨੇ ਉਸਨੂੰ ਅਜੇਹਾ ਉਸ ਜ਼ੁਲਮ ਦਾ ਫਲ ਦਿੱਤਾ ਕਿ ਨਰਕਾਂ ਵਿਚ ਪਿਆ। ਠੀਕ ਹੈ

"ਕਰਨੀਆਂ ਸਿਰ ਭਰਨੀਆਂ"

ਗੁਰਵਾਕ--"ਕੀਤਾ ਪਾਈਐ ਆਪਣਾ ਸਾ ਘਾਲ ਬੁਰੀ ਕਿਉਂ ਘਾਲੀਐ" ਯਥਾ -"ਜੇਹਾ ਬੀਜੈ ਸੋ ਲੁਣੈ ਕਰਮਾ ਸੰਦੜਾ ਖੇਤੁ" ਜੋ ਕੋਈ ਕਿਸੇ ਨਾਲ ਬੁਰਾਈ ਕਰਦਾ ਹੈ ਅਰ ਜਿਸਦੇ ਨਾਲ ਬੁਰਾਈ ਕੀਤੀ ਜਾਵੇ ਉਹ ਨਿਰਦੋਸ਼ ਹੋਵੇ ਤਾਂ ਬੁਰਾਈ ਕਰਨ ਵਾਲਾ ਅਜੇਹੀ ਦਸ਼ਾ ਵਿੱਚ ਜਾਂਦਾ ਹੈ ਕਿ ਜਿਸਦੇ ਵਰਣਨ ਕਰਨ ਤੋਂ ਇਕ ਵਡੀ ਪੁਸਤਕ ਬਣ ਜਾਂਦੀ ਹੈ।

## ਅੰਮ੍ਰਿਤਸਰ ਵਿਖੇ ਜੁੱਧ

ਉਸ ਵੇਲੇ ਸਿੰਘਾਂ ਨੇ ਸਲਾਹ ਕਰਕੇ ਰਾਮਗੜ੍ਹ ਕਿਲਾ ਸ੍ਰੀ ਅੰਮ੍ਰਿਤਸਰ ਵਿਖੇ ਬਨਾਯਾ, ਜਿਸ ਦੇ ਨਿਸ਼ਾਨ, ਬੁਰਜ, ਕੰਧਾਂ ਆਦਿਕ ਅਜੇ ਤੱਕ ਮੌਜੂਦ ਹਨ, ਓਥੇ ਪੁਜਾਰੀਆਂ ਨੇ ਕੋਠੇ ਬਨਾਏ ਹੋਏ ਹਨ, ਓਥੇ ਸਿੰਘਾਂ ਨੇ ਜੋ ਪੈਲੀਆਂ ਬੀਜੀਆਂ ਸਨ ਉਹਨਾਂ ਦਾ ਨਾਮ 'ਰੌਣੀ ਰਾਮ' ਸੀ। ਏਥੇ ਜੰਗੀ ਸਾਮਾਨ ਆਟਾ ਦਾਣਾ, ਘਾਹ, ਘੋੜੇ ਆਦਿਕ ਬਹੁਤ ਕੱਠਾ ਹੋ ਗਿਆ।

ਮੀਰਮੰਨੂ ਨੇ ਬਹੁਤ ਸਾਰੇ ਆਦਮੀ ਸਿੰਘਾਂ ਦੇ ਮਗਰ ਲਾ

ਦਿੱਤੇ ਕਿ ਜੋ ਸਿੰਘ ਆਵੇ ਉਸ ਨੂੰ ਫੜ ਲਿਆਓ, ਪਹਾੜੀ ਰਾਜਿਆਂ ਨੂੰ ਭੀ ਲਿਖ ਭੇਜਿਆ।

ਜੇਹੜੇ ਸਿੰਘ ਫੜੇ ਜਾਂਦੇ ਉਹ ਖਾਸ ਚੌਂਕ ਵਿਚ ਕਤਲ ਕੀਤੇ ਜਾਂਦੇ ਸਨ। ਅੰਤ ਨੂੰ ਸ੍ਰੀ ਅੰਮ੍ਰਿਤਸਰ ਜੀ ਵਿਖੇ ਵਿਸਾਖੀ ਨੂੰ ਸਿੰਘਾਂ ਦਾ ਜੋੜਮੇਲਾ ਹੋਯਾ, ਤੁਰਕਾਂ ਦੀ ਫੌਜ ਭੀ ਆ ਗਈ, ਸਿੰਘਾਂ ਨੇ ਖੂਬ ਲੜਾਈ ਕੀਤੀ,ਭਾਈ ਜੱਸਾ ਸਿੰਘ ਜੋ ਕਿ ਸਿੰਘਾਂ ਵਿਚੋਂ ਕੱਢਿਆ ਗਿਆ ਸੀ ਉਹ ਭੀ ਤੁਰਕਾਂ ਦੇ ਨਾਲ ਸੀ, ਉਸ ਨੇ ਸਿੰਘਾਂ ਨੂੰ ਤੀਰ ਨਾਲ ਇਸ਼ਾਰਾ ਕੀਤਾ ਕਿ ਜੇ ਮੈਨੂੰ ਤੁਸੀਂ ਆਗਯਾ ਦਿਓ ਤਾਂ ਮੈਂ ਤੁਹਾਡੇ ਪਾਸ ਆਪਣੀ ਫੌਜ ਲੈਕੇ ਆ ਜਾਵਾਂ । ਮੈਂ ਤੀਰ ਨਹੀਂ ਚਲਾ ਸਕਦਾ ਅਰਥਾਤ ਮੈਂ ਆਪਣਿਆਂ ਭਰਾਵਾਂ ਤੇ ਤੀਰ ਨਹੀਂ ਚਲਾ ਸਕਦਾ, ਮੈਂ ਕੌਮ ਘਾਤੀ ਨਹੀਂ ਬਣਨਾ ਚਾਹੁੰਦਾ, ਸਿੰਘ ਦਾ ਸਿੰਘ ਤੇ ਵਾਰ ਕਰਨਾ ਚੰਗਾ ਨਹੀਂ। ਸਿੰਘਾਂ ਨੇ ਤੀਰ ਨਾਲ ਆਗਯਾ ਦਿੱਤੀ ਅਰ ਸਿੰਘਾਂ ਵੱਲ ਫੌਜ ਲੈਕੇ ਆ ਗਿਆ ਅਰ ਕਈ ਵਾਰੀ ਰਾਤ ਛਾਪੇ ਮਾਰਕੇ ਤੁਰਕਾਂ ਦੀ ਫੌਜ ਨੂੰ ਲੁੱਟ ਲੈਣਾ।

## ਦੁਰਾਨੀ ਦਾ ਤੀਜਾ ਹੱਲਾ

ਅਜੇ ਕੋਈ ਨਾ ਜਿੱਤਿਆ ਅਰ ਨਾ ਹਾਰਿਆ ਸੀ, ਉਸ ਵੇਲੇ ਅਹਿਮਦ ਸ਼ਾਹ ਦੁਰਾਨੀ ਦਾ ਆਉਣਾ ਮੀਰ ਮੰਨੂ ਨੇ ਸੁਣਿਆਂ ਤੇ ਪੈ ਭੜਥੂ ਗਿਆ, ਕਿਉਂ ਜੋ ਸਿੰਘਾਂ ਨੇ ਉਸਦੀ ਫੌਜ ਰਤੀ ੨ ਕਰ ਦਿਤੀ ਸੀ, ਏਸ ਲਈ ਏਧਰ ਸਿੰਘਾਂ ਨੂੰ ਆਪਣੇ ਨਾਲ ਮਿਲਾਪ ਕਰਨ ਵਾਸਤੇ ਲਿਖ ਭੇਜਿਆ ਅਰ ਉਧਰ ਅਹਿਮਦ ਸ਼ਾਹ ਪਾਸ ਤਾਬੇਦਾਰੀ ਦੀ ਅਰਜ਼ੀ ਲਿਖ ਭੇਜੀ ਅਰ ਆਪ ਭੀ ਨਜ਼ਰਾਨਾ ਲੈਕੇ ਆ ਹਾਜ਼ਰ ਹੋਯਾ। ੧੫ ਲੱਖ ਰੁਪੱਯਾ ਨਕਦ ਦਿੱਤਾ ਅਰ ਜੇਹੜਾ ਮਾਮਲਾ ਸਿਆਲਕੋਟ ਅਰ ਗੁਜਰਾਤ ਦਾ ਖਾਨ ਬਹਾਦਰ

ਅਰ ਬਿਜੇ ਖਾਂ ਦੇਂਦੇ ਸਨ ਆਪ ਦੇਣਾ ਮੰਨ ਲਿਆ ਅਰ ਲਿਖਤਾਂ ਪਾ ਦਿੱਤੀਆਂ।

## ਸਿੰਘਾਂ ਦਾ ਸੂਬੇ ਨਾਲ ਮੇਲ ਅਰ ਸ਼ਾਹ ਨਿਵਾਜ਼ ਦਾ ਮਰਨਾ

ਏਹ ਗੱਲ ਜਦ ਦਿੱਲੀ ਵਾਲੇ ਨੇ ਸੁਣੀ ਤਾਂ ਗੁਸੇ ਹੋਕੇ ਮੁਲਤਾਨ ਸ਼ਾਹ ਨਿਵਾਜ਼ ਨੂੰ ਮੀਰ ਮੰਨੂ ਕੋਲੋਂ ਖੋਹਕੇ ਦਿੱਤਾ, ਤਦ ਮੀਰਮੰਨੂ ਅੱਗੇ ਕੌੜਾਮੱਲ ਨੇ ਸਿੰਘਾਂ ਦੀ ਬਾਬਤ ਬਹੁਤ ਵਡਜਾਈ ਕੀਤੀ ਅਰ ਮੀਰ ਮੰਨੂ ਨੇ ਆਖਿਆ ਕਿ ॥) ਪਿਆਦਾ ੧) ਅਸ-ਵਾਰ ੫) ਸਰਦਾਰ ਮੇਰੇ ਪਾਸੋਂ ਲਵੇ ਅਰ ਭੰਗ ਦੀ ਮਿੱਠੀ ਦਗ ਵੀ ਮੈਥੋਂ ਲਵੋ ਅਰ ਆਪਣਾ ਵੈਰ ਖਾਨ ਬਹਾਦਰ ਦੇ ਪੁੱਤਰ ਪਾਸੋਂ ਲਵੋ। ਏਹ ਗੱਲ ਸੁਣਕੇ ਸਭ ਸਿੰਘਾਂ ਨੇ ਮਿਲਾਪ ਕਰ ਲਿਆ ਤੇ ਮੀਰ ਮੰਨੂ ਭੀ ਬੜਾ ਖੁਸ਼ ਹੋਇਆ ਅਰ ਚੜ੍ਹਾਈ ਕਰ ਦਿੱਤੀ ਅਰ ਵੈਰੀਆਂ ਦੇ ਸਿਰ ਜਵਾਰਾਂ ਵਾਂਗੂੰ ਵੱਢੇ ਅਰ ਸਦਾਰ ਭੀਮ ਸਿੰਘ ਬਹਾਦਰ ਨੇ ਸ਼ਾਹ ਨਿਵਾਜ਼ ਦਾ ਸਿਰ ਵੱਢਕੇ ਨੇਜ਼ੇ ਤੇ ਟੰਗਿਆਹੋਯਾ ਲਿਆਕੇ ਕੌੜਾ ਮੱਲ ਦੇ ਅੱਗੇ ਲਿਆ ਧਰਿਆ ਅਰ ਉਸਨੂੰ ਬਹੁਤ ਇਨਾਮ ਦਿੱਤਾ ਅਰ ਹਰ ਇਕ ਸਿੰਘ ਨੂੰ ਰੇਸ਼ਮੀ ਬਸਤੂਲਾਚੇ ਆਦਿਕ ਦਿੱਤੇ ਅਰ ਮਿੱਠੀ ਭੰਗ ਦੀ ਦੇਗ ਤੇ ਕੜਾਹ ਪ੍ਰਸ਼ਾਦ ਦੀਆਂ ਦੇਗਾਂ ਦਿੱਤੀਆਂ।

## ਸ੍ਰੀ ਅੰਮ੍ਰਿਤਸਰ ਜੀ ਦਾ ਸਰੋਵਰ ਬਣਨਾ

ਜਦੋਂ ਲੱਖੂ ਨੇ ਸ੍ਰੀ ਅੰਮ੍ਰਿਤਸਰ ਜੀ ਦਾ ਸਰੋਵਰ ਬਿਜੈ ਖਾਂ ਦੇ ਹੁਕਮ ਨਾਲ ਭਰਵਾ ਘੱਤਿਆ ਤਾਂ ਕੌੜਾ ਮੱਲ ਜੋ ਕਿ ਗੁਰੂ ਸਾਹਿਬ ਜੀ ਦਾ ਸਿਦਕੀ ਸਿੱਖ ਸੀ ਮੀਰ ਮੰਨੂ ਕੋਲ ਸਿੰਘਾਂ ਦੀ ਬੜੀ ਵਡਿਆਈ ਅਰ ਸਫਾਰਸ਼ ਕੀਤੀ, ਸਿੰਘਾਂ ਦੀ ਜਿੱਤ ਤੋਂ

ਉਸਨੂੰ ਮੁਲਤਾਨ ਦੀ ਮਹਾਰਾਜਗੀ ਮਿਲ ਗਈ ਅਰ ਯਾਰਾਂ ਹਜ਼ਾਰ ਰੁਪੱਯਾ ਸਰੋਵਰ ਵਾਸਤੇ ਦਿੱਤਾ ਅਰ ਨਵੇਂ ਸਿਰੇ ਸਰੋਵਰ ਬਨਾਇਆ ਗਿਆ ਅਰ ਚੂਨੀਆਂ ਤੇ ਝਬਾਲ ਦਾ ਕਸਬਾ ਸਿੰਘਾਂ ਨੂੰ ਦੇ ਦਿੱਤਾ ਜੋ ਕਈ ਵਾਰੀ ਸਿੰਘਾਂ ਤੋਂ ਖੁੱਸਿਆ ਸੀ।

## ਅਬਦਾਲੀ ਦਾ ਚੌਥਾ ਹੱਲਾ ਤੇ ਕੌੜਾ ਮੱਲ ਅਰ ਭਾਈ ਸੁੱਖਾਸਿੰਘ ਜੀ ਨੇ ਸ਼ਹੀਦ ਹੋਣਾ

ਅਬਦਾਲੀ ਨੇ ਤਿੰਨ ਚਾਰ ਵਾਰੀ ਮਾਮਲਾ ਲੈਣਾ ਲਿਖ ਭੇਜਿਆ ਪਰ ਮੀਰ ਮੰਨੂ ਅਪਨੇ ਅਹੰਕਾਰ ਵਿੱਚ ਰਿਹਾ ਤਦ ਆਪ ਹੱਲਾ ਕਰ ਆਇਆ, ਸਿੰਘ ਅਰ ਸਭ ਤਾਬਿਆਦਾਰ ਉਸਦੇ ਆ ਗਏ ਜਿਸ ਤੋਂ ਅਬਦਾਲੀ ਦੀ ਫੌਜ ਦੇ ਪੈਰ ਹਿੱਲ ਗਏ, ਪਰ ਜਿਸ ਵੇਲੇ ਕੌੜਾ ਮੱਲ ਦੁਰਾਨੀ ਫੌਜ ਨੂੰ ਭਜਾਈ ਜਾਂਦਾ ਸੀ ਉਸ ਵੇਲੇ ਕੌੜਾ ਮੱਲ ਦੇ ਹਾਥੀ ਦਾ ਪੈਰ ਇਕ ਕਬਰ ਵਿੱਚ ਧਸ ਗਿਆ ਅਰ ਮਰ ਗਿਆ, ਉਸਦਾ ਸਿਰ ਅਬਦਾਲੀ ਲਾਹ ਕੇ ਨੇਜ਼ੇ ਤੇ ਅੜੰਗ ਕੇ ਲੇ ਗਿਆ, ਓਧਰੋਂ ਸਿੰਘਾਂ ਦੇ ਸੂਰਬੀਰ ਸਿਘ, ਸੁਦਾਰ ਸੁੱਖਾ ਸਿੰਘ ਜੀ ਭੀ ਸ਼ਹੀਦ ਹੋ ਗਏ, ਏਸ ਲਈ ਸਭ ਬੇਸੁੱਧ ਹੋ ਗਏ,ਜਦ ਹੋਸ਼ ਆਈ ਤਾਂ ਸਭ ਚਲੇ ਗਏ ਅਰ ਅਬਦਾਲੀ ਜਿੱਤ ਪਾਕੇ ਬਦਾਮੀ ਬਾਗ ਵਿੱਚ ਜਾ ਬੈਠਾ, ਸਿੰਘਾਂ ਨੂੰ ਓਥੋਂ ਬਹੁਤ ਸਾਰੇ ਹਥਿਆਰ ਹੱਥ ਆਏ ਮੀਰ ਮੰਨੂ ਨੇ ਫੇਰ ਮੁਆਫੀ ਮੰਗੀ।

## ਪੰਜਾਬ ਮੀਰ ਮੰਨੂ ਨੂੰ ਦੇਣੀ

ਅਗਲੇ ਦਿਨ ਮੀਰ ਮੰਨੂ ਨੇ ਯਾਰਾਂ ਹਜ਼ਾਰ ਰੁਪੱਯਾ ੫੧ ਹਾਥੀ ਇਤਿਆਦਿਕ ਭੇਟਾ ਦਿੱਤੀ ਅਰ ਮੁਆਫੀ ਮੰਗੀ ਅੱਗੋਂ ਅਬਦਾਲੀ ਨੇ ਆਖਿਆ ਕਿ ਤੈਨੂੰ ਕਿਸ ਮੌਤੇ ਮਾਰਾਂ, ਉਸਨੇ ਆਖਿਆ ਜੇ ਤੁਸੀਂ ਦਯਾਵਾਨ ਹੋ ਤਾਂ ਦੱਯਾ ਕਰੋ,ਨਿਰਦਈ ਹੋ ਤਾਂ ਜ਼ੁਲਮ ਕਰੋ,

ਅਰ ਜੇ ਮਾਯਾ ਦੇ ਭੁੱਖੇ ਹੋ ਤਾਂ ਮਾਯਾ ਲੈ ਜਾਓ, ਤਾਂ ਉਹ ਬੜਾ ਖੁਸ਼ੀ ਹੋਇਆ ਅਰ ਭੇਟਾ ਲੈਕੇ ਕਾਬਲ ਨੂੰ ਧਾਇਆ, ਅਰ ਮੀਰ ਮੰਨੂ ਨੂੰ ਸੂਬੇ ਦੀ ਲਿਖਤ ਦੇ ਗਿਆ।

## ਕਾਬਲ ਦੇ ਬਾਦਸ਼ਾਹ ਦਾ ਕਸ਼ਮੀਰ ਤੇ ਦਖਲ

ਬਾਦਸ਼ਾਹ ਨੇ ਲਾਹੌਰੋਂ ਤੁਰਨ ਤੋਂ ਪਹਿਲਾਂ ਹੀ ਅਬਦੁੱਲੇ ਖਾਂ ਛੋਟੇ ਬਖਸ਼ੀ ਨੂੰ ਕਸ਼ਮੀਰ ਵੱਲ ਫੌਜ ਦੇਕੇ ਭੇਜਿਆ, ਉਥੋਂ ਦੇ ਸੂਬੇ ਨੇ ਉਸੇ ਵੇਲੇ ਸੂਬੇਦਾਰੀ ਦੇ ਦਿੱਤੀ। ਏਸ ਖੁਸ਼ਖਬਰੀ ਨੂੰ ਸੁਣਕੇ ਬਾਦਸ਼ਾਹ ਨੇ ਜੀਵਨ ਮੱਲ ਖੱਤ੍ਰੀ ਨੂੰ ਉਥੋਂ ਦਾ ਸੂਬਾ ਬਨਾ ਦਿੱਤਾ ਅਰ ਓਹਨਾਂ ਨੂੰ ਸੱਦ ਲਿਆ। ੧੮੧੦ ਬਿਕ੍ਰਮੀ ਨੂੰ ਮੁਲਕ ਪੰਜਾਬ ਤੇ ਦਖਲ ਦਿੱਤਾ।

## ਬੁੱਢੇ ਦੇ ਕੋਟ ਦਾ ਜੰਗ

ਮੀਰ ਮੰਨੂ ਨੂੰ ਮੁਸਲਿਆਂ ਨੇ ਚੁੱਕ ਚੁੱਕ ਕੇ ਵਿਗਾੜ ਦਿੱਤਾ ਤੇ ਆਪਸ ਵਿਚ ਲੜਾਈ ਹੋ ਪਈ ਅਰ ਤੁਰਕਾਂ ਵਿਚ ਦੁਰਾਨੀਆਂ ਦੀ ਜੋ ਫੌਜ ਸੀ ਸਭਨਾਂ ਦੇ ਪੈਰ ਹਿਲਾ ਦਿੱਤਾ, ਸਿੰਘਾਂ ਨੂੰ ਦੁਰਾ-ਨੀਆਂ ਨੇ ਕਿਹਾ ਕਿ ਜੇ ਤੁਸੀਂ ਸਿੰਘ ਹੋ ਤਾਂ ਇਕ ੨ ਦੇ ਨਾਲ ਇਕ ੨ ਲੜੋ। ਤਦ ਸਿੰਘਾਂ ਨੇ ਏਸੇ ਤਰਾਂ ਹੀ ਕੀਤਾ ਅਰ ਇਕ ਇਕ ਹੋਕੇ ਲੜੇ ਅਰ ਦੁਰਾਨੀਆਂ ਦੇ ਪੈਰ ਉਖੇੜੇ ਅਰ ਸਿੰਘਾਂ ਦੀ ਹਰ ਮੈਦਾਨ ਫਤੇ ਹੋਈ।

## ਮੀਰ ਮੰਨੂ ਦਾ ਸਿੰਘਾਂ ਉੱਤੇ ਭਾਰੀ ਜ਼ੁਲਮ

ਜਦ ਸਿੰਘ ਕਿਸੇ ਪ੍ਰਕਾਰ ਕਾਬੂ ਨਾ ਆਏ ਤਾਂ ਮੋਮਨ ਖਾਂ ਨੂੰ ਨਾਲ ਲੈਕੇ ਮੀਰ ਮੰਨੂ ਨੇ ਸਭ ਬੁੱਢੇ ਬੱਚੇ ਤਕ ਫੜ ਫੜ ਕੇ ਕਤਲ ਕਰ ਛੱਡਿਆ, ਜਿੱਥੇ ਕੋਈ ਸਿੰਘਣੀ ਦਿੱਸੇ ਫੜ ਲੈਣ।

ਇਕ ਸਿੰਘ ਲਿਖਦਾ ਹੈ ਕਿ "ਮੈਨੂੰ ਤੇ ਮੇਰੇ ਭਰਾ ਨੂੰ ਮੇਰੀ ਮਾਂ ਭੜੋਲੀ ਵਿੱਚ ਰੱਖ ਕੇ ਉਤੋਂ ਲਿੰਬ ਗਈ ਅਰ ਆਪ ਕਮਾਦ ਵਿਚ ਜਾ ਲੁਕੀ, ਸਾਡੇ ਘਰ ਵਿਚ ਬੜੀ ਤਲਾਸ਼ੀ ਲਈ, ਪਰ ਸਾਡੇ ਤੇ ਰੱਬ ਦੀ ਮੇਹਰ ਹੀ ਰਹੀ, ਸਾਡੀ ਮਾਂ ਨੇ ਤੀਜੇ ਦਿਨ ਪਿਛੋਂ ਰੋਟੀ ਕਿਸੇ ਦੇ ਘਰੋਂ ਲਿਆਕੇ ਸਾਨੂੰ ਦਿੱਤੀ।"

ਏਸੇ ਤਰਾਂ ਹੀ ਇਕ ਸਿੰਘਣੀ ਨੇ ਮੀਰਾਂ ਕੋਟ ਕੀਤਾ, ਪਰ ਉਹ ਫੜੀ ਗਈ। ਸਿੰਘਣੀਆਂ ਦੇ ਬੱਚੇ ਉਹਨਾਂ ਦੇ ਸਾਹਮਣੇ ਗੋਦੀਆਂ ਵਿੱਚੋਂ ਚੁਕ ਕੇ ਬੜੀ ਦੂਰੋਂ ਲਿਆਕੇ ਸੁੱਟ ਗਏ, ਸਿੰਘਣੀਆਂ ਨੂੰ ਮੁਸਲਮਾਨ ਹੋ ਜਾਣ ਵਾਸਤੇ ਬੜਾ ਪ੍ਰੇਰਿਆ। ਪਰ "ਤ੍ਰਿਆ ਹਠ" ਪ੍ਰਸਿੱਧ ਹੈ, ਨਾ ਮੰਨੀਆਂ ਅਰ ਕਤਲ ਹੋਣ ਨੂੰ ਤਿਆਰ ਹੋ ਗਈਆਂ।

## ਮੀਰ ਮੰਨੂ ਨੇ ਬੁਰੀ ਹਾਲਤ ਨਾਲ ਮਰਨਾ

ਜਦ ਸਿੰਘਾਂ ਨੂੰ ਏਸ ਜ਼ੁਲਮ ਦਾ ਪਤਾ ਲੱਗਾ ਤਾਂ ਸਿੰਘ ਤੁਰਤ ਫੁਰਤ ਆ ਗਏ, ਨਵਾਬ ਮੀਰ ਮੰਨੂ ਸ਼ਿਕਾਰ ਚੱਲਿਆ ਸੀ ਕਿ ਘੋੜੇ ਤੋਂ ਡਿੱਗਕੇ ਮਰ ਗਿਆ, ਉਸ ਵੇਲੇ ਜੇਹੜੀ ਫੌਜ ਮੁੱਲਾਂ ਪੁਰ ਦੇ ਕੱਚੇ ਕਿਲੇ ਵਿੱਚ ਸੀ ਸਭ ਤੇ ਸਿੰਘਾਂ ਨੇ ਹੱਲਾ ਕਰ ਦਿੱਤਾ ਅਰ ਮਾਰ ਘੱਤਿਆ, ਓਥੋਂ ਸਿੰਘਾਂ ਨੂੰ ਬਹੁਤ ਘੋੜੇ ਆਦਿਕ ਪ੍ਰਾਪਤ ਹੋਏ ਅਰ ਦੁਖੀ ਸਿੰਘਣੀਆਂ ਨੂੰ ਆਪੋ ਆਪਣੇ ਘਰ ਘੋੜਿਆਂ ਤੇ ਚੜ੍ਹਾਕੇ ਭੇਜਿਆ।

ਓਧਰ ਸਿਪਾਹੀਆਂ ਨੇ ਲੋਥ ਨਾ ਨੱਪਨ ਦਿੱਤੀ ਕਿਉਂ ਜੋ ਓਹਨਾਂ ਨੂੰ ਤਨਖਾਹ ਨਹੀਂ ਮਿਲੀ ਸੀ, ਤਦ ਉਸਦੀ ਰਾਣੀ ਨੇ ਚੌਥੇ ਦਿਨ ਸਭ ਕੁਛ ਵੇਚ ਵੱਟਕੇ ਓਹਨਾਂ ਨੂੰ ਤਨਖਾਹ ਦੇਕੇ ਪਿੱਛਾ ਛੁਡਾਇਆ ਅਰ ਲੋਥ ਨੂੰ ਕੀੜੇ ਚੱਲ ਪਏ:—

ਦੇਖੋ ਜੋ ਭਲੇ ਨਾਲ ਬੁਰਿਆਈ ਕਰਦਾ ਹੈ ਉਸਦਾ ਅਜੇਹਾ

ਮੰਦਾ ਹਾਲ ਹੁੰਦਾ ਹੈ, ਜੇਹਾ ਵਾਕ ਹੈ:-

"ਬੁਰੇ ਨਾਲ ਜੋ ਕਰੇ ਬੁਰਾਈ ਏਹ ਸਭ ਕੁਛ ਜਗ ਜਾਨੈ
ਬੁਰੇ ਨਾਲ ਭਲਿਆਈ ਕਰਨੀ ਏਹ ਗੁਰ ਨਾਨਕ ਜਾਨੈ"

## ਮੁਰਾਦ ਬੇਗ ਨੇ ਸੂਬਾ ਬਨਣਾ

ਮੁਰਾਦ ਬੇਗ ਜੋ ਮੀਰ ਮੰਨੂੰ ਦੀ ਰਾਣੀ ਸੀ ਉਸਨੇ ਅਪਨੇ ਵੋਹਬ ਨੂੰ ਨਾ ਜਾਣ ਦਿੱਤਾ ਅਰ ਬਾਦਸ਼ਾਹ ਪਾਸੋਂ ਸੂਬਾ ਬਣਨ ਦੀ ਸਨਦ ਲੈ ਲਈ, ਏਹਦੇ ਦਰਬਾਰੀ ਏਸ ਦੇ ਨਾਲ ਕੁਛ ਵੱਟ ਕਰਨ ਲੱਗ ਪਏ, ਏਸ ਨੇ ਕਾਬਲੋਂ ਇਕ ਯੋਗ ਆਦਮੀ ਮੰਗ ਭੇਜਿਆ, ਕਾਬਲ ਵਾਲੇ ਨੇ ਜਹਾਂਦਾਰ ਖਾਂ ਨੂੰ ਘੱਲਿਆ।

ਏਸ ਦਾ ਇਕ ਬੜਾ ਯੋਗ ਵਜ਼ੀਰ ਅਮੀਰ ਖਾਂ ਸੀ ਉਸਤੇ ਏਹ ਆਸ਼ਕ ਹੋ ਗਈ ਪਰ ਉਹ ਨਾ ਮੰਨਿਆ ਅਰ ਉਸਨੂੰ ਧੋਖੇ ਨਾਲ ਆਪਣੇ ਮਹਿਲ ਵਿੱਚ ਸੱਦਕੇ ਮਾਰ ਸੁੱਟਿਆ। ਜਹਾਂਦਾਰ ਖਾਂ ਪੰਜਾਬੀਆਂ ਦੇ ਢੰਗਾਂ ਨੂੰ ਜਾਣਦਾ ਨਹੀਂ ਸੀ ਸਿੰਘ ਬਜ਼ਾਰਾਂ ਵਿੱਚ ਆਕੇ ਲੁੱਟ ਲੈ ਜਾਂਦੇ ਸਨ।

## ਮੋਮਨ ਖਾਂ ਨੂੰ ਮਾਰਨਾ

ਦੁਸ਼ਟ ਮੋਮਨ ਖਾਂ ਜੋ ਕਿ ਸਿੰਘਾਂ ਅਤੇ ਸਿੰਘਣੀਆਂ ਨੂੰ ਫੜਾ ਫੜਾ ਕੇ ਮਰਵਾਂਦਾ ਸੀ, ਕੀਤੇ ਦਾ ਫਲ ਭੋਗਨ ਲੱਗਾ, ਇਕ ਦਿਨ ਜਹਾਂਦਾਰ ਖਾਂ ਅਤੇ ਮੋਮਨ ਖਾਂ ਦੋਵੇਂ ਇਕ ਕਿਸ਼ਤੀ ਤੇ ਚੜ੍ਹਕੇ ਸੈਰ ਕਰਨ ਚੱਲੇ ਅਰ ਭਾਈ ਮਨੀ ਸਿੰਘ ਜੀ ਦਾ ਭਤੀਜਾ ਅੱਘੜ ਸਿੰਘ ਓਥੇ ਮੁਸਲਮਾਨ ਭੇਖ ਧਾਰਕੇ ਨੌਕਰ ਹੋ ਗਿਆ ਅਰ ਉਸ ਦਿਨ ਅਜੇਹੀ ਕੱਸਕੇ ਤਲਵਾਰ ਮਾਰੀ ਕਿ ਪਾਰ ਬੁਲਾਇਆ, ਓਥੋਂ ਘੋੜੇ ਤੇ ਚੜ੍ਹਕੇ ਸਿਰ ਨਵਾਬ ਕਪੂਰ ਸਿੰਘ ਜੀ ਦੇ ਅੱਗੇ ਲਿਆ ਧਰਿਆ।

# ਦੁਰਾਨੀ ਦਾ ਪੰਜਵਾਂ ਹੱਲਾ

ਬੇਗਮ ਨੇ ਲਾਹੌਰ ਦੇ ਸਾਰੇ ਕਾਰਨਾਮੇ ਲਿਖਕੇ ਗਾਜ਼ੀਉਲ ਦੀਨ ਨੂੰ ਬੁਲਾਇਆ ਅਰ ਉਸਦੇ ਨਾਲ ਗੱਲ ਬਾਤ ਕਰਕੇ ਨਕਾਹ ਪੜ੍ਹਾ ਲਿਆ, ਜਹਾਂਦਾਰ ਖਾਂ ਓਸੇ ਵੇਲੇ ਕਾਬਲ ਨੂੰ ਚਲਾ ਗਿਆ, ਵਜ਼ੀਰ ਨੇ ਅਪਨਾ ਮੋਹਤਬਿਰ ਜਮੀਲ ਦੀਨ ਘੱਲਿਆ ਪਰ ਉਸ ਤੇ ਉਹ ਨਰਾਜ਼ ਹੋ ਗਈ ਅਰ ਵਜ਼ੀਰ ਨੂੰ ਬਥੇਰੇ ਰੁੱਕੇ ਭੇਜੇ ਪਰ ਨਾ ਮੰਨਿਆਂ ਅਰ ਬੇਗਮ ਅਹਿਮਦ ਸ਼ਾਹ ਵੱਲ ਜਾਕੇ ਅਪਨੀ ਸਹਾਇਤਾ ਵਾਸਤੇ ਫੌਜ ਚੜ੍ਹਾ ਲਿਆਈ।

ਅਬਦਾਲੀ ਅਜੇ ਜੇਹਲਮ ਹੀ ਪਹੁੰਚਾ ਸੀ ਕਿ ਜਮੀਲ ਦੀਨ ਦਿੱਲੀ ਚਲਾ ਗਿਆ ਅਰ ਜੋ ਮਾਲ ਸੀ ਉਹ ਸਭ ਸਿੰਘਾਂ ਨੇ ਫਲੌਰ ਕੋਲ ਖੋਹ ਲਿਆ, ਦੁਆਬੇ ਦਾ ਹਾਕਮ ਅਦੀਨਾ ਬੇਗ ਭੀ ਛੱਡਕੇ ਚਲਾ ਗਿਆ ਅਰ ਸਿੰਘਾਂ ਨੇ ਮਨ ਭਾਉਂਦੀਆਂ ਉਡਾਈਆਂ ਠੀਕ ਹੈ:-

"ਬਿੱਲੀ ਦੇ ਭਾਗਾਂ ਨੂੰ ਛਿੱਕਾ ਟੁੱਟਾ"

ਅਹਿਮਦ ਸ਼ਾਹ ਨੇ ਲਾਹੌਰ ਵਿੱਚ ਮਨਮਜ਼ ਖਾਂ ਅਰ ਨਾਸਰ ਅਲੀ ਖਾਂ ਨੂੰ ਜਾਲੰਧਰ ਦਾ ਹਾਕਮ ਬਨਾਇਆ ਅਰ ਅਚਾਨਕ ਹੀ ਦਿੱਲੀ ਜਾ ਨੱਪੀ ਅਰ ਉਸ ਬਾਦਸ਼ਾਹ ਦਾ ਨਿਕਾਹ ਅਪਨੀ ਭੈਣ ਨਾਲ ਅਰ ਧੀ ਦਾ ਪੁੱਤ੍ਰ ਨਾਲ ਕਰਕੇ ਅਪਨਾ ਪਿੱਛਾ ਛੁਡਾਇਆ ਅਰ ਅਪਨੇ ਡੋਲੇ ਵਿੱਚ ਬੇਅੰਤ ਧਨ ਲੈ ਗਿਆ।

ਥਾਨੇਸਰ ਤੇ ਆ ਪਿਆ, ਓਥੋਂ ਦਿਆਂ ਪੰਡਤਾਂ ਨੇ ਪੰਜਾਹ ਹਜ਼ਾਰ ਰੁਪੱਯਾ ਜਿੰਦ ਛੁਡਾਉਣ ਵਾਸਤੇ ਭੇਟਾ ਕੀਤਾ ਪਰ ਫੇਰ ਭੀ ਸਾਰਿਆਂ ਦੇ ਘਰ ਖਾਲੀ ਕਰ ਦਿੱਤੇ।

ਅੱਠ ਦਿਨ ਸਰਹੰਦ ਰਿਹਾ ਅਰ ਓਥੋਂ ਦੇ ਚੌਧਰੀ ਸਰਦਾਰ ਨੂੰ ਬੁਲਾਕੇ ਏਹ ਐਲਾਨ ਕੀਤਾ ਕਿ ਜੇਹੜਾ

ਭੇਟਾ ਲੈਕੇ ਆਵੇਗਾ, ਉਸਨੂੰ ਪਟਾ ਦਿੱਤਾ ਜਾਵੇਗਾ। ਏਸੇ ਤਰਾਂ ਬਹੁਤ ਸਾਰਿਆਂ ਨੇ ਪਟੇ ਲੈ ਲਏ। ਆਪ ਅਬਦੁੱਲੇ ਖਾਂ ਨੂੰ ਸੂਬਾ ਤੇ ਸਦੀਕ ਬੇਗ ਨੂੰ ਨਾਇਬ ਬਣਾਕੇ ਲਾਹੌਰ ਵਿੱਚਸਿੰਘਾਂ ਨੂੰ ਕਾਬੂ ਕਰਨ ਵਾਸਤੇ ਇਕ ਮਹੀਨਾ ਰਿਹਾ, ਪਰ ਸਿੰਘ ਉਸਦੀ ਫੌਜ ਦਾ ਨੁਕਸਾਨ ਕਰਕੇ ਚਲੇ ਜਾਣ ਅਰ ਹੱਥ ਨਾ ਆਉਣ, ਅੰਤ ਨੂੰ ਤਹਿਮੂਰ ਖਾਂ ਆਪਣੇ ਪੁਤ੍ਰ ਨੂੰ ਸੂਬਾ ਅਤੇ ਜਹਾਂਦਾਰ ਖਾਂ ਨੂੰ ਨਾਇਬ ਬਣਾਕੇ ਹਾਰ ਕੇ ਕਾਬਲ ਨੂੰ ਚਲਾ ਗਿਆ।

## ਹਰਿਆਣੇ ਦਾ ਜੁੱਧ

ਏਧਰ ਨਾਸਰ ਅਲੀ ਖਾਂ ਨੇ ਕਰਤਾਰ ਪੁਰ ਵਿਖੇ ਜਾ ਜ਼ੁਲਮ ਕਰਨੇ ਸ਼ੁਰੂ ਕਰ ਦਿੱਤੇ, ਸੋਢੀ ਵਡਭਾਗ ਸਿੰਘ ਜੀ ਪਹਾੜੀਂ ਚਲੇ ਗਏ ਅਰ ਏਸ ਨੇ ਅਨੇਕਾਂ ਸਿੰਘ ਮਾਰੇ, ਜਦ ਏਹ ਪਤਾ ਸਿੰਘਾਂ ਨੂੰ ਲੱਗਾ ਤਾਂ ਆ ਗਏ ਅਰ ਇਕ ਇਕ ਨੇ ਦਸਾਂ ਦਸਾਂ ਨੂੰ ਮਾਰਿਆ, ਬੜੇ ਬੜੇ ਨਾਮੀ ਸ੍ਰਦਾਰ ਮਾਰੇ, ਅਨੇਕਾਂ ਸਿੰਘ ਸ਼ਹੀਦ ਹੋ ਗਏ, ਬਾਕੀ ਪਹਾੜੀਂ ਚਲੇ ਗਏ।

## ਨਾਸਰ ਅਲੀਖਾਂਨੂੰ ਮਾਰਨਾਤੇ ਤੁਰਕਣੀਆਂ ਸੁਧ ਕਰਕੇ ਸਿੰਘਾਂ ਨੇ ਘਰੀਂ ਆਬਾਦ ਕਰਨੀਆਂ

ਜਿੱਥੇ ਸੋਢੀ ਵਡਭਾਗ ਸਿੰਘ ਜੀ ਸਨ ਓਥੇ ਅਦੀਨਾ ਬੇਗ ਭੀ ਆ ਗਿਆ ਅਰ ਅਪਨੇ ਦੁਖੜੇ ਫੋਲਨ ਲੱਗੇ, ਅਰ ਜਾਲੰਧਰ ਦੇ ਹਾਕਮ ਨਾਸਰ ਅਲੀ ਤੇ ਧਾਵਾ ਕਰਨ ਦੀ ਕੋਸ਼ਸ਼ ਕਰ ਦਿੱਤੀ, ਸਿੰਘਾਂ ਨੇ ਅਦੀਨਾ ਬੇਗ ਦੀ ਫੌਜ ਅਰ ਉਸਦੇ ਸਿਰ ਤੇ ਨਿਸ਼ਾਨੀ ਲਾ ਦ੍ਰਿੱਤੀ,ਜਿਸ ਤੋਂ ਉਹ ਸਿੰਘਾਂ ਦੇ ਹੱਥੋਂ ਕੁਚਲੇ ਨਾ ਜਾਣ, ਜਾਲੰਧਰ ਤੇ ਧਾਵਾ ਕਰ ਦਿੱਤਾ।

ਨਾਸਰ ਅਲੀ ਨੂੰ ਭੀ ਪਤਾ ਲੱਗ ਗਿਆ, ਮੋਰਚੇ ਗੱਡ ਲਏ, ਬੜੀ ਫੌਜ ਨਾਲ ਲੈਕੇ ਲੜਾਈ ਕਰਨ ਨੂੰ ਜਾ ਪਿਆ, ਸਿੰਘਾਂ ਨੇ ਉਸਦਾ ਸਿਰ ਸੋਢੀ ਜੀ ਦੇ ਸ਼ੁਮਾਨ ਲਾਹਿਆ ਗਿਆ ਅਰ ਉਨ੍ਹਾਂ ਦੇ ਹੁਕਮ ਅਨੁਸਾਰ ਸਾੜਿਆ ਗਿਆ,ਅਨੇਕਾਂ ਤੁਰਕਨੀਆਂ ਬਾਬਾ ਜੀ ਪਾਸ ਲੈ ਗਏ ਅਰ ਸੁੱਧ ਕਰਕੇ ਸਿੰਘਾਂ ਦੇ ਘਰ ਵਸਾਈਆਂ, ਏਹ ਰਿਵਾਜ ਅਜੇ ਤੱਕ ਹੈ।

## ਇਸਤ੍ਰੀ ਦੀ ਕੋਈ ਜਾਤ ਨਹੀਂ

ਇਸਤ੍ਰੀ ਦੀ ਕੋਈ ਜਾਤ ਨਹੀਂ,ਜਿਸ ਦੇ ਘਰ ਗਈ ਉਸੇ ਦੀ ਉਹ ਜਾਤ ਬਣ ਗਈ, ਯਥਾ--ਤੇਲਨ ਜੱਟ ਦੇ ਘਰ ਆਕੇ ਆਪ ਭੀ ਜੱਟੀ ਅਖਾਉਣ ਲੱਗੀ, ਏਹ ਛੱਡ ਦਿਓ, ਪੁਰਾਨਾਂ ਦੀਆਂ ਕਥਾਂ ਲਓ। ਸਭ ਸਿੱਧ ਹੁੰਦਾ ਹੈ ਕਿ ਇਸਤ੍ਰੀ ਦੀ ਕੋਈ ਜਾਤ ਨਹੀਂ। ਅਦੀਨਾ ਬੇਗ ਨੂੰ ਸਿੰਘਾਂ ਨੇ ਜਾਲੰਧਰ ਦਿਵਾਇਆ ਅਰ ਬਹੁਤ ਇਨਾਮ ਪਾਕੇ ਕਰਤਾਰ ਪੁਰ ਬਨਾਇਆ ਅਰ ਸੋਢੀ ਜੀ ਨੂੰ ਵਸਾਇਆ, ਹੁਣ ਤੱਕ ਅਦੀਨਾ ਬੇਗ ਦਾ ਨਾਮ ਗੁਰਦੁਆਰੇ ਤੇ ਲਿਖਿਆ ਹੋਇਆ ਹੈ।

## ਸਿੰਘਾਂ ਨੇ ਦੁਆਬਾ ਸੁਧ ਕਰਨਾ

ਸਿੰਘਾਂ ਨੇ ਲੱਗਦੇ ਹੱਥ ਦੁਆਬੇ ਨੂੰ ਜਾ ਫੜਿਆ ਅਰ ਸਿੰਘਾਂ ਦੇ ਫੜਾਉਣ ਵਾਲਿਆਂ ਨੂੰ ਅਜੇਹੇ ਭੰਬਰ ਤਾਰੇ ਵਖਾਏ ਕਿ ਮੁੜ ਕਦੇ ਐਸਾ ਨ ਕਰਨ,ਜਿਉਂ ਜਿਉਂ ਸਿੰਘਾਂ ਦੇ ਪਾਸ ਮਾਲ ਆਉਂਦਾ ਤਿਉਂ ਤਿਉਂ ਤਾਕਤ ਵੱਧਦੀ ਜਾਂਦੀ ਸੀ, ਸਿੰਘਾਂ ਦਾ ਅਰ ਅਦੀਨਾ ਬੇਗ ਖਾਂ ਦਾ ਮੇਲ ਵੇਖਕੇ ਵੈਰੀਆਂ ਨੇ ਸ਼ਰਾਰਤ ਕੀਤੀ ਪਰ ਅਹਿਮਦ ਸ਼ਾਹ ਨੇ ਸਿੰਘਾਂ ਅਰ ਅਦੀਨਾ ਬੇਗ ਖਾਂ ਦਾ ਮੇਲ ਵੇਖਕੇ ਕੁਛ ਨਾ ਕਿਹਾ।

# ਨਾਦਰ ਸ਼ਾਹ ਦਾ ਪੰਜਵਾਂ ਹੱਲਾ

ਅਹਿਮਦ ਸ਼ਾਹ ਦਾ ਪੁੱਤ੍ਰ ਮੁਹੰਮਦ ਸ਼ਾਹ ਜੋ ਉਸ ਵੇਲੇ ਤਖਤ ਤੇ ਬੈਠਾ ਸੀ ਉਸਦੇ ਵਜ਼ੀਰ ਗਾਜ਼ੀਉੱਦੀਨ ਨੇ ਪੇਹਲਾਂ ਬਾਦਸ਼ਾਹ ਦੇ ਅਨੇਕ ਸਹਾਇਕ ਮਾਰੇ ਅਰ ਫੇਰ ਬਾਦਸ਼ਾਹ ਨੂੰ ਵੀ ਮਾਰਿਆ ਅਰ ਫੇਰ ਉਸਦੀ ਮਾਂ ਨੂੰ ਮਾਰਿਆ ਅਰ ਜਹਾਂਦਾਰ ਖਾਂ ਨੂੰ ਤਖਤ ਤੇ ਬਠਾਇਆ ਅਰ ਸਾਨੀ ਆਲਮ ਗੀਰ ਉਸਦਾ ਨਾਮ ਰੱਖਿਆ, ਏਹ ਭੀ ਬੜਾ ਦੁਖੀ ਹੋਇਆ ਅਰ ਕਾਬਲ ਦੇ ਬਾਦਸ਼ਾਹ ਨੂੰ ਮੀਰ ਮੰਨੂੰ ਦੀ ਬੇਗਮ ਵਾਂਙੂ ਲਿਆਂਦਾ ਅਰ ਗਾਜ਼ੀਉੱਦੀਨ ਦੇ ਪੰਜੇ ਤੋਂ ਛੁਡਾ ਨਜੀਬ ਖਾਂ ਨਾਜ਼ਮ ਦੌਲਾ ਦੇ ਖਤਾਬ ਦੇਕੇ ਵਜ਼ੀਰ ਬਨਾਇਆ।

ਹੋਰਨਾਂ ਅਮੀਰਾਂ ਤੇ ਗਾਜ਼ੀਉੱਦੀਨ ਦੀ ਭੈਣ ਦਾ ਡੋਲਾ ਅਪਨੇ ਘਰ ਅਰ ਧੀ ਦਾ ਅਪਨੇ ਪੁੱਤ੍ਰ ਦੇ ਘਰ ਅਰ ਇਕ ਕ੍ਰੋੜ ਚੱਟੀ ਲਈ।

# ਗਾਜ਼ੀਉੱਦੀਨ ਨੇ ਮਰਹੱਟਿਆਂ ਦੀ ਮਦਦ ਨਾਲ ਦਿੱਲੀ ਲੈਣੀ

ਗਾਜ਼ੀਉੱਦੀਨ ਮਰਹਟਿਆਂ ਪਾਸੋਂ ਸਹਾਇਤਾ ਲੈਕੇ ਦਿੱਲੀ ਤੇ ਚੜ੍ਹ ਆਯਾ ਅਰ ਦੋ ਮਹੀਨੇ ਤੱਕ ਲੜਾਈ ਹੋਈ, ਅੰਤ ਨੂੰ ਸ਼ੁਜਾਉੱਦੌਲਾ ਨਵਾਬ ਦੁੰਦੇ ਖਾਂ ਇਤਆਦਿਕ ਲੜੇ ਸੀ ਪਰ ਭੱਜ ਗਏ ਅਰ ਗਾਜ਼ੀ ਦੀਨ ਨੂੰ ਵਜ਼ੀਰੀ ਦਿਵਾਈ। ਅੱਗੇ ਮਰਹਟਿਆਂ ਪਾਸ ਬਹੁਤ ਸਾਰੇ ਦੇਸ ਸਨ, ਹੁਣ ਹੋਰ ਢੰਗ ਬਣ ਗਿਆ ਅਰ ਦਿੱਲੀ ਤੇ ਭੀ ਬਾਦਸ਼ਾਹੀ ਰੱਖੀ।

# ਸਰਹੰਦ ਫਤੇ ਕਰਨੀ

ਦੀਨਾਂ ਬੇਗ ਤਹਿਮੂਰ ਸ਼ਾਹ ਪਾਸੋਂ ਬਹੁਤ ਅੱਕਿਆ ਅਰ

ਮਰਹਟਿਆਂ ਦੀ ਮਦਦ ਮੰਗਵਾ ਭੇਜੀ, ਜਿਸਤੋਂ ਮਰਹਟਿਆਂ ਨੇ ਸਰਹੰਦ ਤੇ ਹੱਲਾ ਕਰ ਦਿੱਤਾ, ਸਿੰਘ ਭੀ ਆ ਗਏ ਅਰ ਖੂਬ ਜਾਨਾਂ ਤੋੜ ਤੋੜਕੇ ਲੜੇ ਅਰ ਮਰਹਟੇ ਤਾਂ ਕਿਲੇ ਦਾ ਮਾਲ਼ ਸਾਮਾਨ ਲੱਭਦੇ ਰਹੇ ਅਰ ਸਿੰਘ ਸ਼ੈਹਰ ਵਿੱਚ ਹੱਲਾ ਕਰਕੇ ਤਰਦਾ ਤਰਦਾ ਮਾਲ ਮਤਾ ਜ਼ੇਵਰ ਜੋ ਹੱਥ ਆਇਆ ਲੈ ਗਏ, ਏਹਨਾਂ ਨੇ ਸਿੰਘਾਂ ਤੇ ਹੱਲਾ ਕਰਨਾਂ ਚੰਗਾ ਨਾਂ ਜਾਣਕੇ ਕੁਛ ਨਾਂ ਕਿਹਾ।

## ਉੜੀਸਾ ਲੈਣਾਂ

ਮਰਹਟੇ ਬੜੇ ਖੁਸ਼ ਹੋਏ ਜਦ ਪੰਜਾਬ ਆ ਗਿਆ ਤਾਂ ਜਾਣੋਂ ਸਾਰਾ ਮੁਲਕ ਹੱਥ ਆ ਗਿਆ। ਪੰਜਾਬ ਲੈਣ ਤੋਂ ਸੱਤ ਵਰਹੇ ਪੈਹਲਾਂ ਅੱਧਾ ਬੰਗਲਾ ਲੈਕੇ ਜਗਨ ਨਾਥ ਦਾ ਮੰਦਰ ਕਾਂਸ਼ੀ ਤੱਕ ਦੇਸ ਫਤਹ ਕਰਕੇ ਬਿਸ੍ਵਨਾਥ ਦਾ ਮੰਦਰ ਬਣਾਇਆ, ਹੁਣ ਤਾਂ ਸਾਰੇ ਹੀ ਏਹਨਾਂ ਮਰਹਟਿਆਂ ਦਾ ਡੰਕਾ ਵੱਜਨ ਲੱਗਾ ਕਿਉਂਕਿ ਮਰਹਟੇ ਹਿੰਦੂ ਧਰਮ ਦੇ ਪਿਆਰੇ ਅਰ ਮੁਸਲਮਾਨਾਂ ਦੇ ਵੈਰੀ ਸਨ, ਸਿੰਘਾਂ ਨੂੰ ਤਾਬਿਆ ਵਿੱਚ ਕਰਨਾਂ ਚਾਹਿਆ ਪਰ ਸਿੰਘ ਹੱਥ ਨਾਂ ਆਏ।

## ਅਦੀਨਾਂ ਬੇਗ ਤੋਂ ਨਜ਼ਰ ਲੈਣੀ

ਅਦੀਨਾਂ ਬੇਗ ਸਿੰਘਾਂ ਨੂੰ ਹਰ ਸਾਲ ਦਾਰੂ ਸਿੱਕਾ ਆਦਿਕ ਦੇਂਦਾਸੀ,ਪਰ ਐਤਕੀ ਨਾਂ ਦਿੱਤਾ। ਤਦ ਸਿੰਘ ਦੁਆਬੇਵਿਚ ਆਏ ਅਰ ੧੦ ਹਜ਼ਾਰ ਨਜ਼ਰਾਨਾਂ ਦੇਕੇ ਪਿੱਛਾ ਛੁਡਾਇਆ। ਏਸ ਤਰਾਂ ਕੁਝ ਸਿੰਘ ਅਨੰਦ ਪੁਰ ਨੂੰ ਚਲੇ ਗਏ ਅਰ ਕੁਛ ਥੋੜੇ ਪਠਾਨਾਂ ਨੂੰ ਘੂਰ ਘਾਰਕੇ ਰਸਦ ਪਾਣੀ ਲੈਂਦੇ ਸਰਹੰਦ ਨੂੰ ਤੁਰ ਪਏ।

## ਅਨੰਦ ਪੁਰ ਹੋਲਾ ਕਰਨਾਂ.

ਸਦੀਕ ਬੇਗ ਨੇ ਸਿੰਘਾਂ ਮਗਰ ਫੌਜ ਭੇਜ ਦਿੱਤੀ,ਓਦੋਂ ਸਿੰਘਾਂ ਦਾ ਬੜਾ ਨੁਕਸਾਨ ਹੋਇਆ । ਓਧਰੋਂ ਮਲਵਈ ਭੀ ਆ ਗਏ ਅਰ ਖੂਬ ਕਹਿਰ ਦੀ ਤੇਗ ਚੱਲੀ, ਸਿੰਘਾਂ ਨੇ ਖੂਬ ਭਜਾਇਆ ਅਰ ਸਰਹੰਦ ਵਿਖੇ ਜਾ ਸਾਹ ਲਿਆ। ਆਪਣਾਂ ਪਿੱਛਾ ਛੁਡਾਉਣ ਲਈ ੧੦ ਹਜ਼ਾਰ ਨਕਦ ਦੇਕੇ ਪਿੱਛਾ ਛੁਡਾਇਆ,ਉਸ ਵੇਲੇ ਸਿੰਘਾਂ ਨੇ ਅਨੰਦ ਪੁਰ ਵਿਖੇ ਖੂਬ ਹੋਲਾ ਮਚਾਯਾ ਅਰ ਕੁਣਕੇ ਖਾਧੇ।

## ਛੇਵਾਂ ਹੱਲਾ ਸ਼ਾਹ ਦੁਰਾਨੀ ਦਾ

ਗਾਜ਼ੀ ਦੀਨ ਨੇ ਨਜੀਬ ਖਾਂ ਨੂੰ ਨਜੀਬ ਗੜ੍ਹ ਵਿੱਚ ਘੇਰ ਲਿਆ, ਉਸਨੇ ਅਹਿਮਦ ਸ਼ਾਹ ਅਬਦਾਲੀ ਨੂੰ ਸੱਦ ਲਿਆ, ਅਹਿਮਦ ਸ਼ਾਹ ਅਜੇ ਜਲਾਲਾ ਬਾਦ ਹੀ ਸੀ ਕਿ ਮਰਹੱਟੇ ਭੱਜ ਉੱਠੇ, ਮੁਸਲਮਾਨ ਤਾਂ ਹਿੰਦੂ ਮਰਹੱਟਿਆਂ ਦੀ ਜਾਨ ਦੇ ਤਿਹਾਏ ਸਨ, ਕੋਈ ਮੱਦਦ ਮਰਹੱਟਿਆਂ ਦੀ ਨਾਂ ਕਰ ਸਕਿਆ। ਅਟਕ ਵਾਲਾ ਸਾਹਿਬ ਰਾਇ ਕਿਲੇਦਾਰ ਬਿਨ ਪਾਣੀ ਪੀਤਿਓਂ ਉੱਠ ਭੱਜਾ, ਰੁਹਤਾਸ ਦੇ ਨੇੜੇ ਲੜਾਈ ਕਰਕੇ ਆਪਣਾ ਪੜਦਾ ਜ਼ਾਹਰ ਕਰ ਦਿੱਤਾ ਕਿ ਮੇਰੇ ਵਿੱਚ ਕੁਝ ਨਹੀਂ। ਅਹਿਮਦ ਸ਼ਾਹ ਨੇ ਡੂਮ ਡਰਾਵਾ ਹੀ ਡਰਾਇਆ ਸੀ ਕਿ ਸਭ ਮਰਹੱਟੇ ਪੰਜਾਬ ਛੱਡ ਗਏ, ਦੁਰਾਨੀ ਨੇ ਵਿਸਾਖ ਦੇ ਚੜ੍ਹਾਓ ਉੱਤੇ ੧੮੧੪ ਬਿਕ੍ਰਮੀ ਨੂੰ ਕਮਰ ਦਾਦ ਖਾਂ ਨੂੰ ਲਾਹੌਰ ਦਾ ਹਾਕਮ ਅਰ ਅਬਦੁਲਾ ਖਾਂ ਨੂੰ ਜੋ ਸਰਹੰਦ ਭੱਜ ਆਇਆ ਸੀ ਸੱਤ ਹਜ਼ਾਰ ਫੌਜ ਦੇਕੇ ਸਿੰਘਾਂ ਨੂੰ ਮੱਤ ਦੇਣੇ ਵਾਸਤੇ ਭੇਜਿਆ ਅਰ ਆਪ ਸਹਾਰਨ ਪੁਰ ਜਾ ਉਤਰਿਆ, ਓਧਰ ਸਾਨੀ ਆਲਮਗੀਰ ਨੂੰ ਆਪਣਾ ਜਾਨੀ ਵੈਰੀ ਜਾਣਕੇ ਮਾਰ ਸੁੱਟਿਆ ਅਰ ਜਮਨਾਂ ਦੀ ਰੇਤ

ਵਿੱਚ ਸੁੱਟ ਦਿੱਤਾ, ਨਵਾਬ ਸ਼ੁਜਾਉਦੌਲਾ ਨੇ ਉਸਦੇ ਪੁੱਤ੍ਰ ਨੂੰ ਸੱਦਕੇ ਤਖਤ ਤੇ ਬਠਾ ਦਿੱਤਾ ਸ਼ਾਹਦੁਰਾਨੀ ਨੇ ਦਿੱਲੀ ਜਾਕੇ ਗਾਜ਼ੀਦੀਨਦੀ ਜਾਇਦਾਦ ੭੨ ਹਜ਼ਾਰ ਤੋਂ ਵੇਚੀ ਅਰ ੩ ਮਹੀਨੇ ਲੁਟ੨ ਕੇ ਬਹੁਤ ਮਾਲ ਨਾਲ ਭਰਪੂਰ ਹੋਇਆ ਅਰ ਪਿਛਾਂਹ ਨੂੰ ਪਰਤ ਆਯਾ, ਹਿੰਦੂਆਂ ਦੇ ਘਰੀਂ ਕੱਖ ਭੀ ਨਾਂ ਛੱਡਿਆ, ਸਭ ਮੰਦਰ ਤੋੜ ਭੰਨ ਕੇ ਮੂਰਤੀਆਂ ਭੰਨ ਕੇ ਪਦਾਰਥ ਲੈ ਗਿਆ। ਬਹੁਤ ਸਾਰਾ ਰੁਪੱਯਾ ਲੈਕੇ ਜਿਸਦੀ ਗਿਣਤੀ ਕਰਨੀ ਅਸੰਭਵ ਹੈ ਫੇਰ ਸਰਹੰਦ ਚਲਾ ਗਿਆ। ਅਰ ਉਥੇ ਰਾਜਕੋਟੀਏ ਅਰ ਮਲੇਰ ਕੋਟੀਆਂ ਨੇ ਆਲਾਸਿੰਘ ਰਾਜੇ ਦੀ ਚੁਗਲੀ ਖਾਧੀ, ਉਹ ਭੀ ਲਾਈਲੱਗ ਭੂਏ ਹੋ ਗਿਆ, ਉਸੇ ਵੇਲੇ ਫੌਜ ਭੇਜ ਦਿੱਤੀ, ਉਥੇ ਬਹੁਤ ਰੌਲਾ ਮਚਾਯਾ, ਉਸ ਵੇਲੇ ਰਾਜਾ ਆਲਾ ਸਿੰਘ ਦੌਰੇ ਤੇ ਸੀ, ਏਹ ਗੱਲ ਸੁਣਕੇ ਆਪ ਮਿਲਿਆ, ਜੋ ਬਿਨਾਂ ਪੁਛ ਗਿਛ ਤੋਂ ਕੈਦ ਕਰ ਦਿੱਤਾ ਗਿਆ।

ਰਾਜਾ ਸਾਹਿਬ ਦੀ ਚਾਣੀ ਅਕਲ ਦੀ ਮੋਟ ਦੂਰ ਦੀ ਸੋਚਣ ਵਾਲੀ ਸੀ, ਉਹਨਾਂ ਨੇ ਤਿੰਨ ਲੱਖ ਰੁਪੱਯਾ ਸਾਲਾਨਾ ਮਾਮਲਾ ਬਾਦਸ਼ਾਹ ਨੂੰ ਦੇਣਾ ਕਰਕੇ ਆਪਣੇ ਪਤੀ ਨੂੰ ਛੁਡਾ ਲਿਆ। ਵਜ਼ੀਰ ਨੇ ਆਲਾ ਸਿੰਘ ਨੂੰ ਰਾਜਗੀ ਦਾ ਖਿਤਾਬ ਭੀ ਦਵਾ ਦਿੱਤਾ ਅਰ ਚੁਗਲਾਂ ਦੇ ਸਿਰ ਖੇਹ ਪਈ।

## ਸਿੰਘਾਂ ਨੇ ਦੁਰਾਨੀਆਂ ਦਾ ਬੁਰਾ ਹਾਲ ਕਰਨਾਂ

ਸਾਉਣ ਦੀ ਰੁੱਤ ਸੀ, ਮੀਂਹ ਪੈਣ ਤੋਂ ਨਦੀ ਨਾਲੇ ਚੜ੍ਹ ਗਏ, ਪਸ਼ੂ ਚੱਲ ਨਾਂ ਸੱਕਣ, ਦੁਰਾਨੀ ਬੜੇ ਦੁਖੀ ਹੋਏ, ਸਿੰਘਾਂ ਨੇ ਏਹਨਾਂ ਨੂੰ ਲਾਚਾਰ ਕਰ ਦਿੱਤਾ ਅਰ ਮਾਰ ਕੇ ਜੰਗਲਾਂ ਵਿਚ ਚਲੇ ਜਾਣ। ਧਨ ਮਾਲ ਲੁੱਟ ਲਿਆ, ਬਾਦਸ਼ਾਹ ਨੇ ਲਾਹੌਰ ਜਾਕੇ ਬਖਸ਼ੀ ਬੁਲੰਦ ਖਾਂ ਨੂੰ ਸਿੰਘ ਫੜਨ ਵਾਸਤੇ ਭੇਜਿਆ,

ਹਾਂਦ ਕੇ ਕੁਝ ਸਿੰਘ ਭੁਝੰਗੀ ਲੈ ਕੇ ਆ ਗਿਆ, ਸਿੰਘਾਂ ਨੇ ਫਤੇ ਗਜਾਈ, ਬਾਦਸ਼ਾਹ ਨੇ ਕਿਹਾ "ਤੁਸੀਂ ਕੌਣ ਹੋ ?" ਸਿੰਘਾਂ ਨੇ ਉੱਤਰ ਦਿੱਤਾ "ਅਸੀਂ ਸਚੇ ਪਿਤਾ, ਕਲਗੀਆਂ ਵਾਲੇ, ਪੰਥ ਦੇ ਵਾਲੀ ਗੁਰੂ ਗੋਬਿੰਦ ਸਿੰਘ ਜੀ ਦੇ ਸੱਚੇ ਪੁੱਤ੍ਰ ਹਾਂ, ਝੂਠਿਆਂ ਦੀ ਜੜ੍ਹ ਕੱਟਣ ਵਾਲੇ ਹਾਂ।" ਬਾਦਸ਼ਾਹ ਨੇ ਕਿਹਾ ਕਿ "ਜੇ ਤੁਸੀਂ ਸੱਚੇ ਹੋ ਤਾਂ ਹਾਥੀ ਨਾਲ ਲੜੋ।" ਭਾਈ ਹਾਠੂ ਸਿੰਘ ਜੀ ਨੂੰ ਇਕ ਤਲਵਾਰ ਦਿੱਤੀ ਉਸਨੇ ਹਾਥੀ ਨੂੰ ਅਖ ਦੇ ਫੇਰ ਵਿਚ ਮਾਰਕੇ ਔਹ ਰੱਖਿਆ, ਅਰ ਬਾਦਸ਼ਾਹ ਦੇ ਅੱਗੇ ਜਾ ਸਤਿ ਸ੍ਰੀ ਅਕਾਲ ਦਾ ਨਾਹਰਾ ਗਜਾਇਆ।

ਬਾਦਸ਼ਾਹ ਨੇ ਸਾਰਿਆਂ ਨੂੰ ਛੱਡ ਦਿੱਤਾ ਅਰ ਆਖਿਆ ਕਿ ਉਹ ਤਾਂ ਪਸੂ ਸੀ ਤੁਸੀਂ ਆਦਮੀਆਂ ਨਾਲ ਲੜੋ, ਸਿੰਘ ਇਕ ਇਕ ਨੇ ਕਈ ਮਾਰੇ, ਬਾਦਸ਼ਾਹ ਸਿੰਘਾਂ ਦੇ ਜੰਗ ਵਿੱਚ ਲੜਨ ਦੀ ਵਿੱਦਯਾ, ਸ਼ਸਤ੍ਰ ਵਿੱਦਯਾ ਨੂੰ ਵੇਖਕੇ ਅਸਚਰਜ ਹੋਯਾ ਅਰ ਆਖਿਆ ਕਿ ਅਜਹਿਆਂ ਸੂਰਮਿਆਂ ਨੂੰ ਮਾਰਨ ਦੀ ਥਾਂ ਦੀਨ ਵਿੱਚ ਲਿਆਉਣਾ ਚਾਹੀਦਾ ਹੈ, ਕਾਜ਼ੀ ਨੇ ਕਿਹਾ ਜਹਾਂ ਪਨਾਹ, ਏਹ ਨਹੀਂ ਹੋਣ ਦੇਂਦੇ, ਬਾਦਸ਼ਾਹ ਨੇ ਕਿਹਾ ਜੇਕਰ ਏਹਨਾਂ ਦੀ ਕੌਮ ਠੀਕ ਏਹੋ ਜੇਹੀ ਸੁਣੀ ਦੀ ਹੈ ਤਾਂ ਮੁਸਲਮਾਨ ਹੁਣ ਰਾਜ ਨਹੀਂ ਕਰਦੇ, ਏਹ ਆਖਕੇ ਕਾਬਲ ਨੂੰ ਬਾਦਸ਼ਾਹ ਪਾਸ ਚਲਾ ਗਿਆ।

## ਬੀਕਾਨੇਰ ਦੇ ਰਾਜੇ ਨੂੰ ਸਿੰਘਾਂ ਨੇ ਫਤੇ ਕਰਾਉਣਾ

ਬੀਕਾਨੇਰ ਦੇ ਰਾਜੇ ਪਾਸੋਂ ਜੈਸਲਮੀਰ ਵਾਲੇ ਨੇ ਬਹੁਤ ਸਾਰੇ ਕਸਬੇ ਜਿੱਤ ਲਏ, ਤਦ ਸਿੰਘਾਂ ਨੂੰ ਬੀਕਾਨੇਰੀਏ ਨੇ ਮਦਦ

